# ਕੌਤਕ ਕਾਮਰੇਡੀ ਸਿੱਖਾਂ ਦੇ

ਲੇਖਕ :
ਕੰਵਰ ਅਜੀਤ ਸਿੰਘ

ਸੰਪਾਦਕ :
ਡਾ. ਅਨੋਖ ਸਿੰਘ ਬਠਿੰਡਾ




ਪ੍ਰਕਾਸ਼ਕ :
ਗੁਰਮਤਿ ਪੁਸਤਕ ਭੰਡਾਰ (31 ਨੰਬਰ ਵਾਲੇ)
154, ਘੰਟਾ ਘਰ ਮਾਰਕੀਟ, (ਸਕੂਟਰ ਸਟੈਂਡ ਦੇ ਉਪਰ), ਅੰਮ੍ਰਿਤਸਰ।
ਫ਼ੋਨ : 0183-5101231, 98726-58302, 98151-61234

ਲੇਖਕ
ਕੰਵਰ ਅਜੀਤ ਸਿੰਘ ਇੰ. ਰਿ.
20/77, ਰਣਜੀਤ ਨਗਰ, ਜੀ ਬਲਾਕ
ਸਿਉਨਾ ਰੋਡ, ਪਟਿਆਲਾ
ਫੋਨ : 0175-2359328, ਮੋ. 9815156818

ਪਹਿਲੀ ਐਡੀਸ਼ਨ : ਫਰਵਰੀ 2009

ਮੁੱਲ 120/-

ਪ੍ਰਕਾਸ਼ਕ
ਗੁਰਮਤਿ ਪੁਸਤਕ ਭੰਡਾਰ (31 ਨੰਬਰ ਵਾਲੇ)
154, ਘੰਟਾ ਘਰ ਮਾਰਕੀਟ, (ਸਕੂਟਰ ਸਟੈਂਡ ਦੇ ਉਪਰ), ਅੰਮ੍ਰਿਤਸਰ।
ਫ਼ੋਨ : 0183-5101231, 98726-58302, 98151-61234

# ਤਤਕਰਾ

# ਗੁਰ ਕੀ ਨਿੰਦਾ ਸੁਨਹਿ ਨ ਕਾਨਿ

ਅਖੌਤੀ ਤਰਕਵਾਦੀਆਂ ਦੀਆਂ ਕੁਤਰਕਾਂ, ਕੁਚਾਲਾਂ ਅਤੇ ਢੁੱਚਰਾਂ ਦਾ ਵਿਸ਼ਵ ਦੇ ਮਹਾਨ ਚਿੰਤਕ, ਦਾਰਸ਼ਨਿਕ ਅਤੇ ਸਰਬ-ਸ੍ਰੇਸ਼ਟ ਤਰਕਵਾਦੀ, ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਫ਼ਲਸਫ਼ੇ ਦੇ ਆਧਾਰ ਉਪਰ ਅਤਿ ਢੁਕਵੇਂ ਅਤੇ ਤਰਕਪੂਰਣ ਉੱਤਰ ਦੇਣ ਦਾ ਉਪਰਾਲਾ ਕਰਨ ਵਾਲੇ ਗੁਰਸਿੱਖ ਵੀਰ ਸ੍ਰ. ਕੰਵਰਅਜੀਤ ਸਿੰਘ, ਪੰਜਾਬੀ ਸਾਹਿਤ ਪ੍ਰੇਮੀਆਂ ਦੀ ਇਕ ਅਜਿਹੀ ਹਰਮਨ ਪਿਆਰੀ ਸ਼ਖਸੀਅਤ ਹਨ ਜੋ ਕਿਸੇ ਪ੍ਰੀਚੈ ਜਾਂ ਜਾਣ-ਪਹਿਚਾਣ ਦੀ ਮੁਥਾਜ ਨਹੀਂ ਹੈ। 'ਸਭ ਦੁਸਟ ਝਖਿ ਮਾਰਾ' ਅਤੇ ਹੋਰ ਅਨੇਕਾਂ ਰਚਨਾਵਾਂ ਦੁਆਰਾ ਆਪ ਪੰਜਾਬੀ ਸਾਹਿਤ ਅਤੇ ਸਿੱਖ ਜਗਤ ਵਿਚ ਆਪਣੀ ਨਿਵੇਕਲੀ ਅਤੇ ਸਤਿਕਾਰਤ ਪਦਵੀ ਹਾਸਲ ਕਰੀ ਬੈਠੇ ਹਨ। ਆਪ ਦੀਆਂ ਲਿਖਤਾਂ ਤੋਂ ਵਿਦਤ ਹੁੰਦਾ ਹੈ ਕਿ ਆਪ ਇਕ ਸ਼ਰਧਾਵਾਨ ਅਤੇ ਅਨਿੰਨ ਗੁਰਸਿੱਖ ਹਨ ਜੋ 'ਗੁਰ ਕੀ ਨਿੰਦਾ ਸੁਨਹਿ ਨ ਕਾਨਿ' ਦੇ ਆਸ਼ੇ ਅਨੁਸਾਰ ਆਪਣੇ ਇਸ਼ਟ, ਗੁਰੂ ਸਾਹਿਬਾਨ ਅਤੇ ਉਨ੍ਹਾਂ ਦੀਆਂ ਜੀਵਨੀਆਂ ਬਾਰੇ ਕੋਈ ਅਪ-ਸ਼ਬਦ ਜਾਂ ਕੁਤਰਕ ਸਹਿਣ ਨਹੀਂ ਕਰ ਸਕਦੇ। ਕਿਸੇ ਕੁਤਰਕਵਾਦੀ ਦੇ ਅਜਿਹੇ ਕਿਸੇ ਵੀ ਬੋਲ ਜਾਂ ਲਿਖਤ ਸਦਕਾ ਆਪ ਦਾ ਹਿਰਦਾ ਵਲੂੰਧਰ ਜਾਂਦਾ ਹੈ ਅਤੇ ਆਪ ਪੀੜਤ ਮਨ ਨਾਲ ਅਜਿਹੇ ਘਾਤਕ ਵਾਰ ਦਾ ਡਟ ਕੇ ਵਿਰੋਧ ਕਰਦੇ ਹਨ।

ਹਥਲੀ ਪੁਸਤਕ 'ਕੌਤਕ ਕਾਮਰੇਡੀ ਸਿੱਖਾਂ ਦੇ' ਅਖੌਤੀ ਤਰਕਵਾਦੀਆਂ, ਕਾਮਰੇਡਾਂ ਦੀਆਂ ਕੁਤਰਕਾਂ, ਕੁਚਾਲਾਂ ਅਤੇ ਢੁੱਚਰਾਂ ਦਾ ਇਕ ਬਹੁਤ ਹੀ ਢੁੱਕਵਾਂ ਅਤੇ ਤਰਕਪੂਰਣ ਉੱਤਰ ਹੈ। ਇਸ ਪੁਸਤਕ ਵਿਚ ੪੨ ਵਿਭਿੰਨ ਲੇਖ ਹਨ ਜਿਨ੍ਹਾਂ ਵਿਚੋਂ ਬਹੁਤਿਆਂ ਦਾ ਵਿਸ਼ਾ ਕੁਤਰਕਾਂ ਪ੍ਰਤੀ ਗੁਰਮਤਿ ਦੇ ਪਰਿਪੇਖ ਵਿਚ ਅਜਿਹਾ ਪ੍ਰਭਾਵੀ ਵਿਸ਼ਲੇਸ਼ਣ ਕੀਤਾ ਗਿਆ ਹੈ ਕਿ ਕੋਈ ਸੂਝਵਾਨ ਵਿਅਕਤੀ ਇਸ ਪ੍ਰਭਾਵੀ ਸਪਸ਼ਟੀਕਰਨ ਦਾ ਅਸਰ ਕਬੂਲੇ ਬਿਨਾਂ ਨਹੀਂ ਰਹਿ ਸਕਦਾ। ਪਰ ਇਹ ਕਾਮਰੇਡ ਜਾਂ ਅਖੌਤੀ ਤਰਕਵਾਦੀ ਕੀ ਅਸਰ ਕਬੂਲਦੇ ਹਨ, ਬਾਰੇ ਕੁਝ ਕਹਿਣਾ ਅਸੰਭਵ ਹੈ। ਸਾਰੇ ਲੇਖ ਪੜ੍ਹਨ ਉਪਰੰਤ ਇਉਂ ਭਾਸਦਾ ਹੈ ਕਿ ਪੁਸਤਕ ਦਾ ਸਿਰਲੇਖ ਹੀ 'ਕਾਮਰੇਡਾਂ ਦੀਆਂ ਕੁਤਰਕਾਂ' ਚਾਹੀਦਾ ਸੀ।

'ਸਾਇੰਟੇਫਿਕ ਧਰਮ' ਵਾਲੇ ਲੇਖ ਵਿਚ ਆਪ ਜੀ ਵੱਲੋਂ ਗੁਰਬਾਣੀ ਦੇ ਆਧਾਰ ਉਪਰ ਦਿੱਤੀਆਂ ਗਈਆਂ ਤਰਕਾਂ ਬਹੁਤ ਹੀ ਪ੍ਰਭਾਵੀ ਹਨ। ਗੁਰੂ ਨਾਨਕ ਦੇਵ ਜੀ ਵੱਲੋਂ ਗੁਰਬਾਣੀ ਵਿਚ ਵਿਦਤ ਕਰਵਾਇਆ ਗਿਆ ਹੈ ਕਿ ਅਕਾਲ ਪੁਰਖ ਨੇ ਸ੍ਰਿਸ਼ਟੀ ਦੀ ਸਾਜਨਾ ਪੰਜਾਂ ਤੱਤਾਂ ਦੁਆਰਾ ਕੀਤੀ ਹੈ ਅਤੇ ਸੰਸਾਰ ਦੇ ਸਾਇੰਸਦਾਨਾਂ, ਕਾਮਰੇਡਾਂ ਅਤੇ ਅਖੌਤੀ ਤਰਕਵਾਦੀਆਂ ਨੂੰ ਚੈਲੰਜ ਕੀਤਾ ਹੈ ਕਿ ਸੰਸਾਰ ਵਿਚ ਕੋਈ ਅਜਿਹਾ ਵਿਅਕਤੀ ਹੈ ਜੋ ਸ੍ਰਿਸ਼ਟੀ ਦੀ ਸਾਜਨਾ ਦੇ ਕਾਰਜ ਵਿਚ ਕੋਈ ਹੋਰ, ਭਾਵ ਛੇਵਾਂ ਤੱਤ ਸਮਿਲਤ ਕਰ ਸਕੇ? (ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ, ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥ ਅੰਗ ੭੩੬) ਲਿਖਾਰੀ ਨੇ ਅਜੋਕੇ ਸਾਇੰਸਦਾਨਾਂ ਨੂੰ ਚੈਲੰਜ ਕੀਤਾ ਹੈ ਕਿ ਸ੍ਰਿਸ਼ਟੀ ਸਾਜਨਾ ਦੀ ਤਾਂ ਦੂਰ ਦੀ ਗੱਲ ਹੈ, ਹੁਣ ਜਦ ਹਰ

ਇਕ ਨੂੰ ਵਿਦਤ ਹੈ ਕਿ ਦਿਨੋ-ਦਿਨ ਪਾਣੀ ਘੱਟ ਰਿਹਾ ਹੈ ਤਾਂ ਅਜੋਕੇ ਸਾਇੰਸਦਾਨ ਚਿੰਤਾਤੁਰ ਹੋਣਾ ਛੱਡ ਕੇ ਆਪ ਪਾਣੀ ਕਿਉਂ ਨਹੀਂ ਤਿਆਰ ਕਰ ਲੈਂਦੇ। ਗੁਰੂਆਂ, ਪੀਰਾਂ ਅਤੇ ਮਹਾਂਪੁਰਸ਼ਾਂ ਦੇ ਉਪਦੇਸ਼ਾਂ ਨੂੰ ਗਪੌੜ ਅਤੇ ਉਨ੍ਹਾਂ ਦੀਆਂ ਅਧਿਆਤਮਕ ਪ੍ਰਾਪਤੀਆਂ ਨੂੰ ਢਕਵੰਜ ਦੱਸਣ ਵਾਲੇ, ਸੰਸਾਰ ਵਿਚ ਗਲੋਬਲ ਵਾਰਮਿੰਗ ਅਤੇ ਘੱਟ ਰਹੇ ਪਾਣੀ ਦੇ ਪੱਧਰ ਆਦਿ ਸਮੱਸਿਆਵਾਂ ਨੂੰ ਸਾਇੰਟੇਫਿਕ ਢੰਗ ਨਾਲ ਦੂਰ ਕਿਉਂ ਨਹੀਂ ਕਰ ਲੈਂਦੇ? ਇਹ ਪਦਾਰਥਵਾਦੀ ਅਤੇ ਸਾਇੰਸਦਾਨ ਅਧਿਆਤਮਵਾਦ ਬਾਰੇ ਭਲਾ ਕੀ ਜਾਨਣ? ਜਾਣ ਤਾਂ ਉਹੀ ਸਕਦਾ ਹੈ ਜੋ ਇਸ ਮਾਰਗ ਦਾ ਪਾਂਧੀ ਹੋਵੇ।

ਸਿੱਖ ਧਰਮ ਨੂੰ ਸਾਇੰਟੇਫਿਕ ਧਰਮ ਦੱਸਣ ਵਾਲਿਆਂ ਨੂੰ ਆਪ ਨੇ ਬਹੁਤ ਹੀ ਸੁਚੱਜੀਆਂ ਦਲੀਲਾਂ ਸਹਿਤ ਸਿੱਧ ਕੀਤਾ ਹੈ ਕਿ ਧਰਮ ਅਤੇ ਸਾਇੰਸ ਦੋ ਵੱਖ-ਵੱਖ ਵਿਸ਼ੇ ਹਨ। ਸਾਇੰਸ ਪਦਾਰਥਾਂ ਬਾਰੇ ਖੋਜ ਕਰ ਕੇ ਜਾਣਕਾਰੀ ਪ੍ਰਾਪਤ ਕਰਦੀ ਹੈ ਅਤੇ ਧਰਮ, ਮਨ ਅਤੇ ਆਤਮਾ ਦੁਆਰਾ ਖੋਜ ਦਾ ਵਿਸ਼ਾ ਹੈ। ਸਾਇੰਟੇਫਿਕ ਖੋਜਾਂ ਤਾਂ ਸਦਾ ਹੀ ਗ਼ਲਤ ਸਿੱਧ ਹੁੰਦੀਆਂ ਰਹੀਆਂ ਹਨ। ਜੋ ਗੱਲ ਇਕ ਸਾਇੰਸਦਾਨ ਅੱਜ ਠੀਕ ਸਿੱਧ ਕਰਦਾ ਹੈ ਉਹੀ ਕੁਝ ਦੇਰ ਬਾਅਦ ਦੂਸਰਾ ਸਾਇੰਸਦਾਨ ਗ਼ਲਤ ਸਿੱਧ ਕਰ ਦਿੰਦਾ ਹੈ ਪਰ ਅਧਿਆਤਮਕ ਮਾਰਗ ਆਦਿ ਤੋਂ ਇਕ-ਸਮਾਨ ਸੀ ਅਤੇ ਇਹ ਅੰਤ ਤੱਕ ਇਕ-ਸਮਾਨ ਰਹੇਗਾ। ਆਪ ਨੇ ਉਦਾਹਰਣਾਂ ਵੀ ਆਮ ਜੀਵਨ ਵਰਤਾਰੇ ਵਿਚੋਂ ਦਿੱਤੀਆਂ ਹਨ ਜਿਵੇਂ ਪਹਿਲਾਂ ਨਿਰੰਤਰ ਕਹਿੰਦੇ ਸਨ ਕਿ ਬੱਚੇ ਨੂੰ ਮਾਂ ਦਾ ਨਹੀਂ ਡੱਬੇ ਦਾ ਪਾਊਡਰ ਦੁੱਧ ਦੇਣਾ ਲਾਭਦਾਇਕ ਹੈ ਪਰ ਹੁਣ ਉਹੀ ਕਹਿ ਰਹੇ ਹਨ ਕਿ ਮਾਂ ਦਾ ਦੁੱਧ ਹੀ ਬੱਚੇ ਲਈ ਸਭ ਤੋਂ ਸ੍ਰੇਸ਼ਟ ਹੈ। ਇਸੇ ਤਰ੍ਹਾਂ ਕਦੀ ਖੰਡ ਦੀ ਵਰਤੋਂ ਠੀਕ ਸਮਝਦੇ ਸਨ ਪਰ ਹੁਣ ਗੁੜ ਦੀ ਵਰਤੋਂ ਬਾਰੇ ਕਿਹਾ ਜਾ ਰਿਹਾ ਹੈ।

'ਕਿਆ ਖਟਿਆ ਕਿਆ ਗਵਾਇਆ' ਵਾਲੇ ਲੇਖ ਵਿਚ ਆਪ ਨੇ ਸ੍ਰ. ਸੁਖਵਿੰਦਰ ਸਿੰਘ ਸਭਰਾ ਦੀ ਪੁਸਤਕ 'ਸੰਤਾਂ ਦੇ ਕੌਤਕ' ਵਿਚ ਵਿਗਿਆਨ ਦੀ ਬੜੀ ਤਾਰੀਫ਼ ਅਤੇ ਵਕਾਲਤ ਕਰਨ ਵਾਲੇ ਸੱਜਣ ਨੂੰ 'ਵਿਦਵਾਨ ਬਨਾਮ ਸੰਤ' ਵਾਲੇ ਲੇਖ ਵਿਚ ਬਹੁਤ ਹੀ ਸੁਚੱਜੇ ਢੰਗ ਨਾਲ ਵਿਗਿਆਨ ਦੀਆਂ ਹਾਨੀਆਂ ਨੂੰ ਉਜਾਗਰ ਕਰ ਕੇ ਉੱਤਰ ਦਿੱਤਾ ਹੈ। ਉਕਤ ਲੇਖ ਵਿਚ ਸਭਰਾ ਨੇ ਸੰਤਾਂ, ਮਹਾਂਪੁਰਖਾਂ ਬਾਰੇ ਲਿਖਿਆ ਹੈ ਕਿ ਉਹ ਕੋਈ ਵਿਦਵਾਨ ਨਹੀਂ ਸਨ। ਸ਼ਾਇਦ ਇਸ ਕਰਕੇ ਕਿ ਉਨ੍ਹਾਂ ਪਾਸ ਯੂਨੀਵਰਸਿਟੀਆਂ ਦੀਆਂ ਵੱਡੀਆਂ ਵੱਡੀਆਂ ਡਿਗਰੀਆਂ ਨਹੀਂ ਸਨ। ਧਾਰਮਿਕ ਮਾਰਗ ਵਿਚ ਆਤਮਕ ਅਤੇ ਮਾਨਸਕ ਉਥਾਨ ਦੀ ਲੋੜ ਹੈ ਨਾ ਕਿ ਦੁਨਿਆਵੀ ਪੜ੍ਹਾਈ ਦੀ। ਕਈ ਤਰਕਵਾਦੀ ਗੁਰਬਾਣੀ ਬਾਰੇ ਵੀ ਕਿੰਤੂ-ਪ੍ਰੰਤੂ ਕਰਦੇ ਹਨ। ਪਰ ਹੈਰਾਨੀ ਦੀ ਗੱਲ ਹੈ ਕਿ ਅਜਿਹੇ ਵਿਦਵਾਨ ਗੁਰਬਾਣੀ ਬਾਰੇ ਖੋਜ ਕਰ ਕੇ ਡਿਗਰੀਆਂ ਪ੍ਰਾਪਤ ਕਰਨਾ ਮਾਣ ਸਮਝਦੇ ਹਨ। ਅਜਿਹੀਆਂ ਬੇਤੁਕੀਆਂ ਗੱਲਾਂ ਕਰਨ ਵਾਲਾ ਲੇਖਕ ਜਾਂ ਤਾਂ ਸੱਚਮੁੱਚ ਹੀ ਸਿੱਖ ਨਹੀਂ ਹੈ ਅਤੇ ਜੇ ਉਹ ਸਿੱਖ ਹੈ ਤਾਂ ਗੁਰੂ ਸਾਹਿਬਾਨ ਅਤੇ ਗੁਰਬਾਣੀ ਉਪਰ ਸ਼ਰਧਾ ਨਾ ਰੱਖਣ ਵਾਲਾ ਉਹ ਇਕ ਭੇਖੀ ਸਿੱਖ ਹੀ ਹੋ ਸਕਦਾ ਹੈ, ਇਕ ਅਨਿੰਨ ਸਿੱਖ ਨਹੀਂ। ਗੁਰਵਾਕ ਹਨ:

*ਗੁਰਿ ਕਹਿਆ ਸਾ ਕਾਰ ਕਮਾਵਹੁ॥*
*ਗੁਰ ਕੀ ਕਰਣੀ ਕਾਹੇ ਧਾਵਹੁ॥* *(ਅੰਗ ੯੩੩)*

ਸੋ ਜਿਹੜਾ ਸਿੱਖ ਗੁਰੂ ਜੀ ਦੀ ਕਰਨੀ ਪ੍ਰਤੀ ਕਿੰਤੂ-ਪ੍ਰੰਤੂ ਕਰਦਾ ਹੈ, ਉਹ ਭੇਖੀ ਸਿੱਖ ਨਹੀਂ ਤਾਂ ਹੋਰ ਕੀ ਹੋ ਸਕਦਾ ਹੈ? 'ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ

ਪਰਥਾਇ' (ਆਦਿ ਗ੍ਰੰਥ, ਅੰਗ ੭੫੫) ਦੇ ਗੁਰਵਾਕ ਅਨੁਸਾਰ ਗੁਰਬਾਣੀ ਦੁਆਰਾ ਉਚਾਰਨ ਕੀਤੇ ਗਏ ਮਹਾਂਪੁਰਖਾਂ ਦੇ ਬਚਨ, ਕਿਸੇ ਅੰਤ੍ਰੀਵ ਮੰਤਵ ਸਹਿਤ ਹੁੰਦੇ ਹਨ, ਜਿਨ੍ਹਾਂ ਬਾਰੇ ਲਗਭਗ ਬੁੱਧੀ ਦੇ ਜਗਿਆਸੂ ਪੂਰਨ ਰੂਪ ਵਿਚ ਸਮਝਣ ਤੋਂ ਅਸਮਰਥ ਹੁੰਦੇ ਹਨ। ਹੋ ਸਕਦਾ ਹੈ ਕਿ ਸਭਰਾ ਜਿਹੇ ਆਪਣੇ ਆਪ ਨੂੰ ਵਿਦਵਾਨ ਸਿੱਖ ਅਖਵਾਉਣ ਵਾਲੇ ਸ਼ਾਇਦ ਅਰਥ ਸਮਝਦੇ ਹੋਣ। ਉਹ ਕੀ ਸਮਝਦੇ ਹਨ, ਇਸ ਬਾਰੇ ਤਾਂ ਉਹ ਜਾਨਣ ਜਾਂ ਗੁਰੂ? ਪਰ ਵਿਵਹਾਰਕ ਤੌਰ ਉਪਰ ਜੇ ਗੁਰਬਾਣੀ ਦੇ ਸੰਦਰਭ ਵਿਚ ਦੇਖਿਆ ਜਾਏ ਤਾਂ 'ਜਿਉ ਨਿਗੁਰਾ ਬਹੁ ਬਾਤਾ ਜਾਣੈ, ਓਹੁ ਹਰਿ ਦਰਗਹ ਹੈ ਭ੍ਰਸਟੀ' (ਆਦਿ ਗ੍ਰੰਥ, ਅੰਗ ੫੨੮) ਦੇ ਗੁਰਵਾਕ ਅਨੁਸਾਰ ਜ਼ਿਆਦਾ ਗੱਲਾਂ ਕਰਨ ਵਾਲਾ ਨਿਗੁਰਾ ਅਤੇ ਭ੍ਰਸ਼ਟੀ ਹੈ। ਗੁਰਬਾਣੀ ਦੇ ਚਾਨਣੇ ਵਿਚ ਸਭਰਾ ਜੀ ਆਪ ਹੀ ਵਿਚਾਰ ਲੈਣ ਕਿ ਉਹ ਕੀ ਹਨ?

ਭਾਵੇਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਲੇਖਕ ਦੁਆਰਾ ਇਸ ਪੁਸਤਕ ਵਿਚ ਦਿੱਤੀਆਂ ਦਲੀਲਾਂ ਅਜਿਹੀਆਂ ਅਤਿ ਪ੍ਰਭਾਵੀ ਹਨ ਕਿ ਹਰ ਪੜ੍ਹਨ ਵਾਲਾ ਇਨ੍ਹਾਂ ਦਾ ਸਾਰਥਕ ਪ੍ਰਭਾਵ ਕਬੂਲੇ ਬਿਨਾਂ ਨਹੀਂ ਰਹਿ ਸਕਦਾ। ਇਹ ਅਤਿ ਘਾਲਣਾ ਵਾਲਾ ਬਹੁਤ ਹੀ ਸ਼ਲਾਘਾਯੋਗ ਯਤਨ ਹੈ। ਪਰ ਇਹ ਜਾਣ ਕੇ ਕਿ ਇਹ ਅਖੌਤੀ ਵਿਦਵਾਨਾਂ ਪ੍ਰਤੀ ਲਿਖੇ ਗਏ ਹਨ, ਮਨ ਨਿਰਾਸ ਅਤੇ ਉਪਰਾਮ ਜਿਹਾ ਹੋ ਜਾਂਦਾ ਹੈ। ਇਉਂ ਲਗਦਾ ਹੈ ਕਿ ਇਹ ਯਤਨ ਪੱਥਰ ਉਪਰ ਪਾਣੀ ਪਾਉਣ ਵਰਗਾ ਕਾਰਜ ਹੈ ਜਾਂ ਇਹ ਕਹਿ ਲਵੋ ਕਿ ਇਹ ਉੱਲੂ ਨੂੰ ਫੜ ਕੇ ਜ਼ਬਰਦਸਤੀ ਸੂਰਜ ਦਿਖਾਉਣ ਦਾ ਯਤਨ ਹੈ। ਕੋਈ ਵਿਅਕਤੀ ਦਿਨ ਚੜ੍ਹਦੇ ਹੀ ਉੱਲੂ ਦੀ ਭਾਲ ਵਿਚ ਨਿਕਲ ਤੁਰੇ ਕਿ ਮੈਂ ਅੱਜ ਉਸ ਨੂੰ ਫੜ ਕੇ ਦਿਖਾਉਣਾ ਹੈ ਕਿ ਦੇਖ ਸੂਰਜ ਚੜ੍ਹ ਗਿਆ ਹੈ। ਜੇ ਸੂਰਜ ਸਾਰੀ ਸ੍ਰਿਸ਼ਟੀ ਦੇ ਜੀਵਾਂ ਨੂੰ ਦਿਖਾਈ ਦੇ ਰਿਹਾ ਹੈ ਤਾਂ ਤੈਨੂੰ ਕਿਉਂ ਨਹੀਂ? ਆਪ ਬਾਹਰ ਭਟਕ ਰਿਹਾ ਹੈ ਪਰ ਘਰ ਵਿਚ ਉਸ ਦੇ ਆਪਣੇ ਬੱਚੇ ਆਲਸ, ਨਸ਼ੇ, ਕੁਰਹਿਤ ਅਤੇ ਵਿਭਚਾਰ ਦੀ ਰਜ਼ਾਈ ਵਿਚ ਮੂੰਹ-ਸਿਰ ਲਕੋ ਕੇ ਪਏ ਜੀਵਨ ਬਰਬਾਦ ਕਰ ਰਹੇ ਹਨ। ਲੇਖਕ ਨੂੰ ਤਾਂ ਅਕਾਲ ਪੁਰਖ ਨੇ ਜੋ ਕਾਰਜ ਸੌਂਪਿਆ ਹੈ, ਉਸ ਦੇ ਭਾਣੇ ਵਿਚ ਸਭ ਅੱਛਾ ਹੈ। ਪਰਮਾਤਮਾ ਉਸ ਨੂੰ ਅਜਿਹੇ ਕਾਰਜਾਂ ਲਈ ਵਧੇਰੇ ਸ਼ਕਤੀ, ਸੁਦ੍ਰਿੜ੍ਹਤਾ, ਲਗਨ ਅਤੇ ਸਫ਼ਲਤਾ ਬਖਸ਼ੇ। ਪਰ ਕੀ ਬਾਕੀ ਸਾਰੇ ਸਿੱਖ ਸਮਾਜ ਦਾ ਇਸ ਪ੍ਰਤੀ ਕੋਈ ਕਰਤੱਵ ਨਹੀਂ ਹੈ? ਸਾਨੂੰ ਸਾਰਿਆਂ ਨੂੰ ਸੁਚੇਤ ਹੋ ਆਪਣੇ ਬੱਚਿਆਂ ਉਪਰ ਪਏ ਜੂਲੇ ਨੂੰ ਲਾਹ ਕੇ ਉਨ੍ਹਾਂ ਨੂੰ ਗੁਰਮਤਿ ਗਿਆਨ ਦਾ ਸੂਰਜ ਦਿਖਾਉਣਾ ਚਾਹੀਦਾ ਹੈ ਅਤੇ ਸੁਚੇਤ ਹੋ ਕੇ ਗੁਰੂ ਦੇ ਲੜ ਲੱਗਣ ਲਈ ਪ੍ਰੇਰਨਾ ਚਾਹੀਦਾ ਹੈ।

ਇਹ ਅਖੌਤੀ ਤਰਕਸ਼ੀਲ ਅਤੇ ਕਾਮਰੇਡ ਤਾਂ ਜਾਣ-ਬੁਝ ਕੇ ਅਜਿਹੀਆਂ ਕੁਤਰਕਾਂ ਦੁਆਰਾ ਧਾਰਮਿਕ ਵਾਤਾਵਰਣ ਗੰਧਲਾ ਕਰਨ ਦਾ ਯਤਨ ਕਰਦੇ ਹਨ। ਹਰ ਸੂਝਵਾਨ ਵਿਅਕਤੀ ਜਾਣਦਾ ਹੈ ਕਿ ਕਿਸੇ ਸੁੱਤੇ ਪਏ ਵਿਅਕਤੀ ਨੂੰ ਜੇ ਯਤਨ ਕਰੀਏ ਤਾਂ ਜਗਾਇਆ ਜਾ ਸਕਦਾ ਹੈ ਪਰ ਇਕ ਜਾਗਦਾ ਵਿਅਕਤੀ ਜੋ ਜਾਣ-ਬੁਝ ਕੇ ਅੱਖਾਂ ਬੰਦ ਕਰ ਕੇ ਸੌਣ ਦਾ ਢਕਵੰਜ ਕਰ ਰਿਹਾ ਹੋਵੇ, ਉਸ ਨੂੰ ਭਲਾ ਕੋਈ ਕਿੱਦਾਂ ਜਗਾ ਸਕਦਾ ਹੈ? ਭਾਵੇਂ ਲੇਖਕ ਵੱਲੋਂ ਇਨ੍ਹਾਂ ਘੇਸ ਵੱਟ ਕੇ ਸੁੱਤੇ ਪਏ ਹੋਣ ਦਾ ਢਕਵੰਜ ਕਰਨ ਵਾਲੇ ਸੱਜਣਾਂ ਨੂੰ ਜਗਾਉਣ ਦਾ ਬਹੁਤ ਹੀ ਸੁਹਿਰਦ ਤੇ ਸ਼ਲਾਘਾਯੋਗ ਯਤਨ ਕੀਤਾ ਗਿਆ ਹੈ ਪਰ ਇਨ੍ਹਾਂ ਤਰਕਸ਼ੀਲਾਂ ਅਤੇ ਕਾਮਰੇਡਾਂ ਨੂੰ ਤਾਂ ਪਰਮਾਤਮਾ

ਹੀ ਮੱਤ ਦੇਵੇ ਤਾਂ ਸ਼ਾਇਦ ਇਨ੍ਹਾਂ ਦੇ ਅਕਲ ਦੇ ਖਾਨੇ ਵਿਚ ਕੁਝ ਸਮਾ ਸਕੇ। ਉਂਝ ਤਾਂ ਇਨ੍ਹਾਂ ਵਿਚਾਰਿਆਂ ਦਾ ਵੀ ਕਸੂਰ ਕੋਈ ਨਹੀਂ ਕਿਉਂਕਿ ਪ੍ਰਮਾਤਮਾ ਨੇ ਆਪ ਹੀ ਇਨ੍ਹਾਂ ਦੇ ਕਿਸੇ ਪੂਰਬਲੇ ਕਰਮਾਂ ਕਰਕੇ ਇਨ੍ਹਾਂ ਨੂੰ ਅਜਿਹੇ ਕੁਚੱਜੇ ਪਾਸੇ ਲਾਇਆ ਹੋਇਆ ਹੈ। 'ਆਪੇ ਉਝੜਿ ਪਾਇਦਾ ਪਿਆਰਾ, ਆਪਿ ਵਿਖਾਲੇ ਰਾਹੁ' ਦੇ ਮਹਾਂਵਾਕ ਅਨੁਸਾਰ ਪ੍ਰਮਾਤਮਾ ਹੀ ਕਿਰਪਾ ਕਰ ਕੇ ਇਨ੍ਹਾਂ ਉਝੜ ਪਇਆਂ ਨੂੰ ਸੁਮੱਤ ਬਖਸ਼ ਕੇ ਸਹੀ ਮਾਰਗ ਉੱਪਰ ਚੱਲਣ ਦਾ ਗਿਆਨ ਪ੍ਰਦਾਨ ਕਰੇ। ਮੇਰੀ ਜਾਚੇ ਇਹ ਕਾਰਜ ਕਿਸੇ ਮਨੁੱਖ-ਮਾਤਰ ਦੇ ਵੱਸ ਦਾ ਨਹੀਂ। ਹਾਂ! ਸੰਭਵ ਹੈ ਕਿ ਪ੍ਰਮਾਤਮਾ ਨੇ ਆਪ ਹੀ ਅਜਿਹੇ ਭੁੱਲੇ ਭਟਕੇ ਤੇ ਉਝੜ ਪਏ ਹੋਏ ਸੱਜਣਾਂ ਨੂੰ ਸਹੀ ਮਾਰਗ ਦਰਸਾਉਣ ਲਈ ਲੇਖਕ ਜਿਹੇ ਗੁਰਸਿੱਖਾਂ ਦੀ ਡਿਊਟੀ ਲਾਈ ਹੋਵੇ। ਜੇ ਅਜਿਹਾ ਹੈ, ਤਾਂ ਉਹ ਆਪ ਹੀ ਸਹਾਇਕ ਹੋ ਕੇ ਸਫ਼ਲਤਾ ਬਖਸ਼ੇਗਾ। ਲੋੜ ਹੈ ਗੁਰੂ ਉਪਰ ਨਿਸ਼ਚਾ ਕਰ ਕੇ ਇਸ ਨੂੰ ਗੁਰੂ ਦਾ ਕਾਰਜ ਜਾਣ ਕੇ ਸ਼ਰਧਾ ਨਾਲ ਤਦ ਤਕ ਨਿਰੰਤਰ ਕਰਨ ਦੀ ਜਦ ਤਕ ਗੁਰੂ ਆਪ ਸਹਾਈ ਹੋ ਕੇ ਸੰਪੰਨਤਾ ਨਾ ਬਖਸ਼ੇ।

ਕਈ ਵੀਰ, ਖਾਸ ਕਰਕੇ ਮਿਸ਼ਨਰੀ ਸੰਸਥਾਵਾਂ ਵਾਲੇ, ਗੁਰਮਤਿ ਦੇ ਪ੍ਰਚਾਰ ਅਤੇ ਪਾਸਾਰ ਦੀ ਆੜ ਵਿਚ, ਆਪਣੀ ਵਿਦਵਤਾ ਦੀ ਮਹਾਨਤਾ ਦਰਸਾਉਣ ਲਈ ਕਈ ਅਜਿਹੀਆਂ ਕੁਤਰਕਾਂ ਅਤੇ ਸਪਸ਼ਟੀਕਰਨ ਦੇ ਜਾਂਦੇ ਹਨ ਕਿ ਉਹ ਕਾਮਰੇਡਾਂ ਅਤੇ ਅਖੌਤੀ ਤਰਕਸ਼ੀਲਾਂ ਨੂੰ ਵੀ ਮਾਤ ਪਾ ਦਿੰਦੇ ਹਨ। ਆਮ ਗੁਰਸਿੱਖ ਅਜਿਹੇ ਭੁਲੇਖੇ ਪਾਊ ਅਤੇ ਕੁਰਾਹੇ ਪਾਉਣ ਵਾਲੀਆਂ ਕੁਤਰਕਾਂ ਦਾ ਪ੍ਰਭਾਵ ਇਸ ਵਿਸ਼ਵਾਸ ਵਿਚ ਕਬੂਲ ਲੈਂਦੇ ਹਨ ਕਿ ਇਹ ਤਾਂ ਗੁਰਮਤਿ ਦੇ ਪ੍ਰਚਾਰਕ ਮਿਸ਼ਨਰੀ ਵੀਰਾਂ ਦੇ ਵਿਚਾਰ ਹਨ। ਇਹ ਕਦੀ ਗੁਰਮਤਿ ਵਿਰੋਧੀ ਨਹੀਂ ਹੋ ਸਕਦੇ। ਪਰ ਉਨ੍ਹਾਂ ਵਿਚਾਰਿਆਂ ਨੂੰ ਕੀ ਪਤਾ ਕਿ ਇਨ੍ਹਾਂ ਵੱਡੇ ਗਿਆਨਵਾਨੀਆਂ ਅਤੇ ਵਿਦਵਾਨਾਂ ਦੀ ਸੋਚ ਵਿਚ ਉਚ-ਵਿਦਵਤਾ ਦੀ ਹਉਮੈ ਦਾ ਕੰਡਾ ਚੁਭਿਆ ਹੋਇਆ ਹੈ ਜੋ ਇਨ੍ਹਾਂ ਦੀ ਸਹੀ ਗੁਰਮਤਿ ਵਿਚਾਰਧਾਰਾ ਨੂੰ ਤਾਰ ਤਾਰ ਕਰੀ ਜਾ ਰਿਹਾ ਹੈ। ਅਜਿਹੀ ਪੀੜਤ ਮਾਨਸਿਕਤਾ ਵਾਲੇ ਇਹ ਮਿਸ਼ਨਰੀ ਵੀਰ ਭਲਾ ਦੂਸਰਿਆਂ ਨੂੰ ਸਹਿਜ ਅਤੇ ਸ਼ਾਂਤੀ ਦਾ ਕੀ ਮਾਰਗ ਦਿਖਾ ਸਕਦੇ ਹਨ? ਲੇਖਕ ਨੇ ਕਈ ਲੇਖਾਂ ਵਿਚ ਗੁਰਮਤਿ ਦੇ ਪ੍ਰਚਾਰ ਦੀ ਆੜ ਵਿਚ ਅਨਰਥ ਕਰਨ ਵਾਲਿਆਂ ਮਿਸ਼ਨਰੀਆਂ ਦੇ ਗੁਰਮਤਿ ਵਿਚਾਰਾਂ ਬਾਰੇ ਬੜੇ ਤਰਕਪੂਰਨ ਸਪਸ਼ਟੀਕਰਨ ਦਿੱਤੇ ਹਨ ਤਾਂ ਜੋ ਆਮ ਜਗਿਆਸੂ ਸਹੀ ਸੇਧ ਲੈ ਸਕੇ।

ਅਸੀਂ ਪ੍ਰਮਾਤਮਾ ਅੱਗੇ ਇਹੀ ਅਰਦਾਸ ਕਰ ਸਕਦੇ ਹਾਂ ਕਿ ਉਹ ਅਜਿਹੇ ਗੁਰਸਿੱਖਾਂ ਨੂੰ ਆਪ ਹੀ ਅਜਿਹੀ ਸੇਵਾ ਨਿਭਾਉਣ ਦੀ ਦ੍ਰਿੜ੍ਹਤਾ ਅਤੇ ਬਲ ਬਖਸ਼ਣ ਅਤੇ ਆਪ ਹੀ ਕੁਰਾਹੇ ਪਏ ਵੀਰਾਂ ਨੂੰ ਸੁਮੱਤ ਬਖਸ਼ ਕੇ ਗੁਰਮਤਿ ਮਾਰਗ ਉਪਰ ਚਲਾਉਣ ਤਾਂ ਜੋ ਗੁਰਸਿੱਖੀ ਦੇ ਬਾਗ਼ ਵਿਚ ਕੋਈ ਧਤੂਰਾ ਨਾ ਰਹੇ ਅਤੇ ਇਹ ਸਦਾਬਹਾਰ ਖੇੜੇ ਸਹਿਤ ਖੁਸ਼ਬੋਈ ਵੰਡਦਾ ਰਹੇ। ਵਾਹਿਗੁਰੂ ਪੰਥ ਅਤੇ ਗੁਰਸਿੱਖਾਂ ਨੂੰ ਸਦਾ ਚੜ੍ਹਦੀ ਕਲਾ ਵਿਚ ਰੱਖੇ ਅਤੇ ਭੁੱਲੇ ਭਟਕੇ ਵੀਰਾਂ ਨੂੰ ਸਦਬੁੱਧੀ ਅਤੇ ਗੁਰਮਤਿ ਦਾ ਗਾਡੀ ਰਾਹ ਬਖਸ਼ੇ।

*-ਡਾ. ਅਵਤਾਰ ਸਿੰਘ ਸੈਣੀ*

# ਦੋ ਸ਼ਬਦ

ਸਿਆਣਿਆਂ ਦੇ ਕਥਨ ਅਨੁਸਾਰ ਸਮੁੱਚੇ ਮਨੁੱਖੀ ਵਿਕਾਸ ਲਈ ਭੌਤਿਕ, ਬੌਧਿਕ, ਸਮਾਜਿਕ ਅਤੇ ਅਧਿਆਤਮਿਕ, ਚਾਰੇ ਪੱਖ ਲੋੜੀਂਦੇ ਹੁੰਦੇ ਹਨ। ਇਕ ਵੀ ਪੱਖ ਤੋਂ ਮਨੁੱਖ ਊਣਾ ਹੋਵੇ ਤਾਂ ਉਸ ਲਈ ਸਮਤੋਲ ਵਿਚ ਰਹਿਣਾ ਮੁਸ਼ਕਿਲ ਹੁੰਦਾ ਹੈ। ਸਾਡੇ ਵਿਚ ਪੜ੍ਹੇ-ਲਿਖੇ ਬਹੁਤ ਆ ਗਏ ਹਨ ਅਤੇ ਉਹ ਮਾਲਕ ਹੀ ਬਣ ਗਏ ਨੇ ਕਿ ਅਸੀਂ ਹੀ ਹਾਂ ਗੁਰਸਿੱਖੀ ਦੇ, ਗੁਰੂ ਗ੍ਰੰਥ ਸਾਹਿਬ ਜੀ ਦੇ। ਰੂਹਾਨੀ ਪੱਖੋਂ ਕੋਰੇ ਹਨ ਪਰ ਆਪਣੇ ਬੌਧਿਕ ਪੱਖ ਨੂੰ ਚਮਕਾ ਕੇ ਅਧਿਆਤਮਿਕ ਪੱਖ ਵਿਚ ਲੱਤਾਂ ਪਸਾਰਨ ਦਾ ਯਤਨ ਕਰ ਰਹੇ ਹਨ। ਉਹ ਆਪਣੀ 'ਈਗੋ' ਭਾਵ 'ਮੈਂ' ਨੂੰ ਹੋਰ ਉੱਚਾ ਚੁੱਕ ਕੇ ਅਣਸੁਖਾਵੀਆਂ ਦਲੀਲਾਂ ਦੇਣੋਂ ਵੀ ਨਹੀਂ ਝਿਜਕਦੇ। ਲੋਕਾਂ ਨੂੰ ਨਾਸਤਕ ਬਣਾਉਂਦੇ ਨੇ। ਗੁਰਬਾਣੀ ਦੇ ਅਰਥਾਂ ਦਾ ਅਨਰਥ ਕਰਦੇ ਹਨ। ਇਕ ਜਾਣਨਾ ਹੁੰਦਾ ਹੈ, ਇਕ ਬੁੱਝਣਾ ਹੁੰਦਾ ਹੈ। ਜਾਣਨਾ ਉਪਰ-ਉਪਰ ਦਾ ਗਿਆਨ ਹੈ, ਕਿਤਾਬੀ ਗਿਆਨ ਪਰ ਉਨ੍ਹਾਂ ਨੇ ਗੁਰਮਤਿ ਬੁੱਝੀ ਨਹੀਂ:

*ਮਾਨੁਖੁ ਬਿਨੁ ਬੂਝੇ ਬਿਰਥਾ ਆਇਆ॥* *(ਅੰਗ ੭੧੨)*

ਕਿਉਂਕਿ ਨਾਮ ਦਾ ਰਸ ਨਹੀਂ ਮਹਿਸੂਸ ਕੀਤਾ।

ਹਥਲੀ ਲਿਖਤ 'ਕੌਤਕ ਕਾਮਰੇਡੀ ਸਿੱਖਾਂ ਦੇ' ਵਿਚ ਗੁਰਸਿੱਖ, ਵਿਦਵਾਨ ਸ੍ਰ. ਕੰਵਰਅਜੀਤ ਸਿੰਘ ਨੇ ਆਪਣੀ ਬਾਦਲੀਲ ਲਿਖਤ ਰਾਹੀਂ ਤਰਕਸ਼ੀਲਾਂ ਦੇ ਬਾਖ਼ੂਬੀ ਉੱਤਰ ਦਿੱਤੇ ਹਨ। ਪੰਥ ਨੂੰ ਕਮਜ਼ੋਰ ਅਤੇ ਖੋਖਲਾ ਕਰਨ ਦੀਆਂ ਕੋਸ਼ਿਸ਼ਾਂ ਦਾ ਮੂੰਹ-ਤੋੜ ਜਵਾਬ ਦਿੱਤਾ ਹੈ। ਗੁਰੂ ਨਾਨਕ ਪਿਆਰ ਦਾ ਫ਼ਰਜ਼ ਨਿਭਾਇਆ ਹੈ।

ਭੌਤਿਕ ਵਿਗਿਆਨੀ ਆਪਣੀ ਦਲੀਲਬਾਜ਼ੀ ਨਾਲ ਥਿੰਦੇ ਕਾਗਜ਼ ਦੀ ਕੜਾਹੀ ਵਿਚ ਥੋੜ੍ਹਾ ਜਿਹਾ ਪਾਣੀ ਤਾਂ ਗਰਮ ਕਰ ਸਕਦੇ ਹਨ ਪਰ ਉਸ ਵਿਚ ਪਕੌੜੇ ਨਹੀਂ ਤਲ ਸਕਦੇ। ਉਹ ਕਹਿੰਦੇ ਹਨ ਕੋਈ ਸਵਰਗ ਨਹੀਂ, ਨਾ ਨਰਕ ਹੈ, 'ਇਹ ਜਗ ਮਿੱਠਾ ਅਗਲਾ ਕਿਸ ਡਿੱਠਾ' ਪਰ ਜਦੋਂ ਗੁਰਬਾਣੀ ਕਹਿੰਦੀ ਹੈ 'ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ' ਤਾਂ ਅਗਰ-ਮਗਰ ਕਰੀ ਜਾਂਦੇ ਨੇ। ਜਦੋਂ ਉਨ੍ਹਾਂ ਦਾ ਧਿਆਨ 'ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ' ਵੱਲ ਦਿਵਾਉਂਦੇ ਹਾਂ ਤਾਂ ਕਹਿੰਦੇ ਨੇ ਕਿ ਪ੍ਰਾਣ ਰਹਿ ਗਏ ਮਨੁੱਖ ਦੇ ਦਿਮਾਗ਼ ਵਿਚ ਤਾਂ ਉਥੇ ਸੁਪਨੇ ਵਾਂਗ ਪ੍ਰਾਣੀ ਨੂੰ ਇਹ ਦ੍ਰਿਸ਼ ਦਿੱਸ ਪੈਂਦਾ ਹੈ।

ਵਿਦਵਾਨ ਲੇਖਕ ਨੇ ਭਲੀ-ਭਾਂਤ ਸਮਝਾਇਆ ਹੈ ਪਰ ਉਹ ਮੈਂ ਨਾ ਮਾਨੂੰ ਦੀ ਜ਼ਿੱਦ ਫੜੀ ਬੈਠੇ ਹਨ। ਹੁਣ ਤਾਂ ਕੇਵਲ ਕਾਮਰੇਡਾਂ ਦੀ ਬੌਧਿਕਤਾ ਉਪਰ ਤਰਸ ਕਰਨਾ ਹੀ ਬਣਦਾ ਹੈ।

*-ਡਾ. ਆਤਮ ਸਿੰਘ*
*ਪ੍ਰੋ. ਮੁਖੀ (ਰਿਟਾ.)ਮਾਨਵ ਭਾਸ਼ਾ ਵਿਭਾਗ*
*ਪੰਜਾਬੀ ਯੂਨੀਵਰਸਿਟੀ, ਪਟਿਆਲਾ।*

# ਕੁਝ ਕਿਤਾਬ ਬਾਰੇ

ਧਰਮ ਨਾਮ ਹੈ ਸ਼ਰਧਾ ਅਤੇ ਵਿਸ਼ਵਾਸ ਦਾ। ਅਗਰ ਕਿਸੇ ਨੂੰ ਧਰਮ ਤੋਂ ਡੇਗਣਾ ਹੋਵੇ ਤਾਂ ਉਸਦੀ ਧਰਮ ਪ੍ਰਤੀ ਸ਼ਰਧਾ ਅਤੇ ਵਿਸ਼ਵਾਸ ਕਟਾਖਸ਼, ਤਰਕ ਨਾਲ ਖਤਮ ਕਰ ਦਿਓ, ਮਨੁੱਖ ਨਾਸਤਕ ਹੋ ਜਾਵੇਗਾ। ਸਿੱਖ ਧਰਮ 'ਤੇ ਬਹੁਤ ਹਮਲੇ ਹੋ ਰਹੇ ਹਨ, ਔਰ ਹਮਲੇ ਉਹ ਕਰ ਰਹੇ ਹਨ ਜਿਹੜੇ ਆਪਣੇ ਆਪ ਨੂੰ ਵੱਡੇ ਪ੍ਰਚਾਰਕ ਅਖਵਾਉਂਦੇ ਹਨ। ਜਦ ਇਨ੍ਹਾਂ ਦੀ ਵਿਦਿਅਕ ਪੜ੍ਹਾਈ ਵੇਖਦੇ ਹਾਂ ਤਾਂ ਅੱਠਵੀਂ ਪਾਸ ਜਾਂ ਦਸਵੀਂ ਪਾਸ। ਵੱਧ ਤੋਂ ਵੱਧ ਮਿਸ਼ਨਰੀ ਕਾਲਜ ਦਾ ਦੋ ਸਾਲ ਦਾ ਕੋਰਸ ਤੇ ਡਿਗਰੀ ਹੁੰਦੀ ਹੈ। ਪ੍ਰੋਫੈਸਰ ਫਲਾਣਾ ਸਿੰਘ, 'ਨੀਮ ਹਕੀਮ ਖਤਰਾਏ ਜਾਨ'। ਜਿੰਨਾ ਨੁਕਸਾਨ ਸਿੱਖੀ ਦਾ ਲੱਲੇ, ਮੰਮੇ, ਘੱਗੇ, ਵਰਗੇ ਕਰ ਜਾਣਗੇ, ਆਉਣ ਵਾਲੀਆਂ ਪੀੜ੍ਹੀਆਂ ਦੰਗ ਰਹਿ ਜਾਣਗੀਆਂ। ਇਨ੍ਹਾਂ ਪ੍ਰੋਫੈਸਰਾਂ ਨੂੰ ਸਾਧ-ਸੰਤਾਂ ਵਿਚ ਔਗੁਣ ਹੀ ਔਗੁਣ ਨਜ਼ਰ ਆਉਂਦੇ ਹਨ। ਇਨ੍ਹਾਂ ਨੂੰ ਸਾਧਾਂ-ਸੰਤਾਂ ਦੇ ਉਪਕਾਰ ਨਜ਼ਰ ਨਹੀਂ ਆਏ। ਪੰਜਾਹ ਪ੍ਰਚਾਰਕ ਇਹੋ ਜਿਹੇ ਇਕੱਠੇ ਹੋ ਜਾਣ ਦਸ ਬੰਦੇ ਇਨ੍ਹਾਂ ਨੂੰ ਸੁਣਨ ਨਹੀਂ ਆਉਂਦੇ ਪਰ ਅਗਰ ਕਿਸੇ ਸੰਤ ਦਾ ਪ੍ਰੋਗਰਾਮ ਹੋਵੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਇਕੱਠੀ ਹੁੰਦੀ ਹੈ।

ਇਹੋ ਜਿਹੇ ਇਕ ਪ੍ਰਚਾਰਕ ਪ੍ਰੋਫੈਸਰ ਸਾਹਿਬ ਨੂੰ ਮੈਂ ਨਿੱਜੀ ਤੌਰ 'ਤੇ ਜਾਣਦਾ ਹਾਂ, ਅੱਠਵੀਂ ਪਾਸ ਕਰ ਕੇ ਡਰਾਈਵਰ ਲੱਗਾ ਸੀ, ਚੋਰੀ ਕਰਦਾ ਫੜਿਆ ਗਿਆ, ਨੌਕਰੀ ਤੋਂ ਸਸਪੈਂਡ ਹੋ ਕੇ ਕਿਸੇ ਮਿਸ਼ਨਰੀ ਕਾਲਜ 'ਚੋਂ ਦੋ ਸਾਲ ਦਾ ਪ੍ਰਚਾਰਕ ਦਾ ਕੋਰਸ ਕਰ ਕੇ ਮੇਰੇ ਪਾਸ ਆਇਆ, ਕਹਿੰਦਾ, "ਡਾਕਟਰ ਸਾਹਿਬ, ਮੈਂ ਆਪਣੇ ਬੱਚਿਆਂ ਨੂੰ ਕੀਰਤਨ ਅਤੇ ਢਾਡੀ ਵਾਰਾਂ ਸਿਖਾਈਆਂ ਹਨ ਪ੍ਰੋਗਰਾਮ ਕਰਵਾ ਦਿਆ ਕਰੋ। ਜ਼ਿੰਮੇਵਾਰੀਆਂ ਬਹੁਤ ਹਨ, ਕਮਾਈ ਦਾ ਹੋਰ ਕੋਈ ਸਾਧਨ ਨਹੀਂ।" ਇਹੀ ਪ੍ਰੋਫੈਸਰ ਸਾਹਿਬ ਡਿੱਗਦਾ-ਢਹਿੰਦਾ ਦੇਸ਼ਾਂ-ਵਿਦੇਸ਼ਾਂ ਵਿਚ ਦੀ ਲੰਘਦਾ ਕਾਲੇ ਅਫ਼ਗਾਨੇ ਦਾ ਚੇਲਾ ਬਣ ਗਿਆ ਤੇ ਪੌਂ ਬਾਰਾਂ ਹੋ ਗਈਆਂ। ਕਾਰਾਂ, ਕੋਠੀਆਂ, ਪਲਾਟ ਥੋੜ੍ਹੇ ਜਿਹੇ ਸਾਲਾਂ ਵਿਚ ਆ ਗਏ। ਇਸ ਦਾ ਇਕ ਰਿਸ਼ਤੇਦਾਰ ਸੱਚਮੁੱਚ ਦਾ ਪ੍ਰੋਫੈਸਰ ਹੈ, ਉਹ ਤੀਹ ਹਜ਼ਾਰ ਮਹੀਨਾ ਤਨਖਾਹ ਲੈਂਦਾ ਹੈ, ਉਹ ਸਾਰੀ ਜ਼ਿੰਦਗੀ 'ਚ ਪਟਿਆਲੇ ਪਲਾਟ ਨਹੀਂ ਖਰੀਦ ਸਕਿਆ ਤੇ ਇਕ ਪੁਰਾਣੀ ਮਾਰੂਤੀ ਕਾਰ ਤੋਂ ਅੱਗੇ ਨਹੀਂ ਵਧਿਆ।

ਇਸ ਅਖੌਤੀ ਪ੍ਰੋਫੈਸਰ ਨੇ ਵਿਦੇਸ਼ਾਂ ਵਿਚ ਬੜੀ ਕੜ੍ਹੀ ਘੋਲੀ, ਇਸ ਨੂੰ ਗੁਰਦੁਆਰੇ ਸਾਹਿਬ 'ਚ ਫੜ੍ਹ ਕੇ ਚੰਗਾ ਝੰਬਿਆ। ਫਿਰ ਆਪਣੇ ਵਰਗੇ ਕਾਮਰੇਡੀ ਰੇਡੀਓ ਅਤੇ ਟੀ. ਵੀ. 'ਤੇ ਊਲ ਜਲੂਲ ਬੋਲਣਾ ਸ਼ੁਰੂ ਕਰ ਦਿੱਤਾ। ਇਹ ਇਕ ਦਿਨ ਸ਼ੋਅ ਕਰਦਾ ਬ੍ਰਹਮਸਟਨ ਦੀ ਸੜਕ 'ਤੇ ਮੈਨੂੰ ਮਿਲ ਗਿਆ, ਮੈਂ ਕਿਹਾ, "ਓਏ ਤੂੰ ਬੜੀ ਕੜ੍ਹੀ ਘੋਲੀ ਹੈ ਹੁਣ ਤੈਨੂੰ ਅੱਗੇ ਨੂੰ ਕਿਸੇ ਗੁਰਦੁਆਰੇ ਦੀ ਸਟੇਜ 'ਤੇ ਕਿਸੇ ਨੇ ਬੋਲਣ ਨਹੀਂ ਦੇਣਾ।" ਇਹ ਕਹਿੰਦਾ, "ਮੈਨੂੰ ਹੁਣ ਗੁਰਦੁਆਰਿਆਂ ਦੀਆਂ ਸਟੇਜਾਂ

'ਤੇ ਜਾਣ ਦੀ ਲੋੜ ਹੀ ਨਹੀਂ, ਬਹੁਤੇ ਖਸਮ ਕਰਨ ਦੀ ਥਾਂ ਤੋਂ ਇਕੋ ਖਸਮ ਕੀਤਾ ਚੰਗਾ ਨਹੀਂ ਜਿਹੜਾ ਤੁਹਾਡੀ ਸਾਰੀ ਇੱਛਾ ਪੂਰਨ ਕਰ ਦੇਵੇ।" ਮੈਂ ਕਿਹਾ ਕਿ ਕੀ ਮਤਲਬ। ਕਹਿੰਦਾ, "ਡਾਕਟਰ ਸਾਹਿਬ, ਗੁਰਦੁਆਰਿਆਂ 'ਚ ਅਨਪੜ੍ਹ ਜਾਹਿਲ ਪ੍ਰਧਾਨ ਦੀਆਂ ਪਹਿਲਾਂ ਮਿੰਨਤਾਂ ਕਰਦੇ ਸਾਂ ਕਿ ਸਾਨੂੰ ਬੋਲਣ ਦਾ ਸਮਾਂ ਦਿਓ। ਉਹ ਮੁਸ਼ਕਿਲ ਨਾਲ ਅੱਧਾ ਪੌਣਾ ਘੰਟਾ ਦਿੰਦੇ ਸਨ, ਮਸਾਂ ਵੀਹ, ਪੱਚੀ ਡਾਲਰ ਸਟੇਜ 'ਤੇ ਬਣਦੇ ਸਨ, ਉਨ੍ਹਾਂ ਨੂੰ ਟਾਇਲੈਟ 'ਚ ਬੈਠ ਕੇ ਗਿਣ ਕੇ ਚਾਲੀ ਨਾਲ ਗੁਣਾ ਦਿੰਦੇ ਸਾਂ। ਫਿਕਰ ਲੱਗਾ ਰਹਿੰਦਾ ਸੀ ਕਿ ਕਿਰਾਇਆ ਭਾੜਾ ਪੂਰਾ ਹੋਵੇਗਾ ਕਿ ਨਹੀਂ, ਹੁਣ ਘੱਟੋ-ਘੱਟ ਪੈਸੇ ਧੇਲੇ ਦੀ ਤਾਂ ਫਿਕਰ ਨਾ ਰਹੀ। ਕਿਹੜੀ ਸਿੱਖੀ ਹੈ? ਸਾਰੇ "ਰੋਟੀਆ ਕਾਰਣਿ ਪੂਰਹਿ ਤਾਲ" ਹਨ। ਧਰਮ ਉਹੀ ਜਿਥੋਂ ਤੁਹਾਡੀ ਰੋਜ਼ੀ ਰੋਟੀ ਪੂਰੀ ਹੁੰਦੀ ਹੋਵੇ। ਚਾਹੇ ਗੁਰੂ ਨੂੰ ਗਾਲ੍ਹਾਂ ਕੱਢ ਲਈਏ ਚਾਹੇ ਮੱਥਾ ਟੇਕ ਲਈਏ, ਨਿਸ਼ਾਨਾ ਸਭ ਦਾ ਰੋਜ਼ੀ ਰੋਟੀ ਦਾ ਹੀ ਹੈ।" ਇਨ੍ਹਾਂ ਲੋਕਾਂ ਦੀਆਂ ਲਿਖਤਾਂ ਤੋਂ ਇਨ੍ਹਾਂ ਦੀਆਂ ਮਨੋ ਅਵਸਥਾਵਾਂ ਦਾ ਪਤਾ ਚਲ ਜਾਂਦਾ ਹੈ। ਜਦ ਪੜ੍ਹੋ ਤਾਂ ਮਨ ਦੀ ਸ਼ਾਂਤੀ ਭੰਗ ਹੋ ਜਾਂਦੀ ਹੈ, ਇਕ ਪਾਸੇ ਭਾਈ ਵੀਰ ਸਿੰਘ ਜੀ, ਭਾਈ ਰਣਧੀਰ ਸਿੰਘ ਜੀ ਹਨ, ਜਿਨ੍ਹਾਂ ਨੂੰ ਪੜ੍ਹ ਕੇ ਕਾਲਜੇ 'ਚ ਠੰਢ ਪੈਂਦੀ ਹੈ। ਗੁਰੂ ਨਾਲ ਪਿਆਰ ਦੀਆਂ ਪੀਂਘਾਂ ਪਾਉਣ ਨੂੰ ਜੀਅ ਕਰਦਾ ਹੈ। ਅੱਖਾਂ 'ਚੋਂ ਆਪ ਮੁਹਾਰੇ ਅੱਥਰੂ ਵਗ ਆਉਂਦੇ ਹਨ। ਦੂਜੇ ਪਾਸੇ ਇਹ ਅਖੌਤੀ ਪ੍ਰੋਫੈਸਰਾਂ ਨੂੰ ਪੜ੍ਹੋ, ਬੰਦਾ ਵਿਚਲਿਤ ਹੋਏ ਬਿਨਾਂ ਨਹੀਂ ਰਹਿ ਸਕਦਾ। ਇਨ੍ਹਾਂ ਦੀਆਂ ਲਿਖਤਾਂ ਵਿਚੋਂ ਪਿਆਰ ਨਹੀਂ, ਈਰਖਾ ਡੁਲ੍ਹ-ਡੁਲ੍ਹ ਪੈਂਦੀ ਹੈ

ਭਾਈ ਕੰਵਰਅਜੀਤ ਸਿੰਘ ਜੀ ਨੂੰ ਮੈਂ ਨੇੜਿਓਂ ਤੱਕਿਆ ਹੈ, ਜਿਸ ਪਾਸ ਸਿਵਾਏ ਆਪਣੀ ਪੈਨਸ਼ਨ ਤੋਂ ਹੋਰ ਕੋਈ ਵੀ ਕਮਾਈ ਦਾ ਸਾਧਨ ਨਹੀਂ ਪਰ ਫਿਰ ਵੀ ਸਿੱਖੀ ਪ੍ਰਚਾਰ ਵਾਸਤੇ, ਛੋਟੇ-ਛੋਟੇ ਟ੍ਰੈਕਟ ਛਾਪ ਕੇ ਵੰਡਦੇ ਹਨ, ਜਿਨ੍ਹਾਂ ਨੂੰ ਪੜ੍ਹ ਕੇ ਸਿੱਖੀ ਪਿਆਰ ਉਬਾਲੇ ਖਾਂਦਾ ਹੈ। ਪਹਿਲਾਂ ਆਪ ਜੀ ਨੇ ਕਾਲੇ ਅਫ਼ਗਾਨੇ ਦੀਆਂ ਲਿਖਤਾਂ ਦਾ ਜਵਾਬ 'ਸਭ ਦੁਸ਼ਟ ਝਖ ਮਾਰਾ' ਨਾਮੀ ਕਿਤਾਬ ਲਿਖ ਕੇ ਦਿੱਤਾ ਅਤੇ ਹੁਣ ਇਸ ਹਥਲੀ ਕਿਤਾਬ 'ਚ ਕਾਮਰੇਡੀ ਸਿੱਖਾਂ ਅਤੇ ਮਿਸ਼ਨਰੀ ਕਾਲਜਾਂ ਦੇ ਪ੍ਰਚਾਰਕਾਂ ਨੂੰ ਬਹੁਤ ਵਧੀਆ ਢੰਗ ਨਾਲ ਗੁਰਬਾਣੀ ਅਤੇ ਇਤਿਹਾਸਕ ਪ੍ਰਸ਼ਨਾਂ ਨਾਲ ਦਿੱਤਾ ਹੈ ਜਿਸ ਨੂੰ ਪੜ੍ਹ ਕੇ ਕੋਈ ਵੀ ਕਾਇਲ ਹੋਏ ਬਿਨਾਂ ਨਹੀਂ ਰਹਿ ਸਕਦਾ, ਜਿੰਨੀ ਵੀ ਪ੍ਰਸ਼ੰਸਾ ਇਸ ਪੁਸਤਕ ਦੀ ਕੀਤੀ ਜਾਵੇਗੀ ਥੋੜ੍ਹੀ ਹੈ।

ਪਾਠਕ ਜਨੋ, ਮੇਰੀ ਆਪ ਜੀ ਪਾਸ ਹੱਥ ਜੋੜ ਕੇ ਬੇਨਤੀ ਹੈ ਕਿ ਅਗਰ ਆਪ ਜੀ ਦਿਲੋਂ ਚਾਹੁੰਦੇ ਹੋ ਕਿ ਸਿੱਖੀ ਵਧੇ-ਫੁਲੇ ਤਾਂ ਇਸ ਪੁਸਤਕ ਨੂੰ ਆਪ ਜੀ ਵੱਧ ਤੋਂ ਵੱਧ ਸਿੱਖਾਂ ਤੱਕ ਪਹੁੰਚਾਉਣ ਨੂੰ ਆਪਣਾ ਫਰਜ਼ ਸਮਝੋ ਤਾਂ ਕਿ ਲੋਕੀਂ ਇਨ੍ਹਾਂ ਕਾਮਰੇਡੀ ਪ੍ਰਚਾਰਕਾਂ ਦੇ ਸਵਾਲਾਂ ਦੇ ਜਵਾਬ ਦੇ ਸਕਣ ਅਤੇ ਇਨ੍ਹਾਂ ਨੂੰ ਭਾਂਜ ਦੇ ਸਕਣ। ਇਸ ਕਾਰਜ ਲਈ ਆਪ ਜੀ ਪਾਸ ਫਿਰ ਬੇਨਤੀ ਹੈ ਕਿ ਆਪਣੇ ਦਸਵੰਧ ਵਿਚੋਂ ਕੱਢ ਕੇ ਘੱਟੋ ਘੱਟ ਦਸ ਕਿਤਾਬਾਂ ਤੁਸੀਂ ਦੂਜੇ ਸਿੱਖਾਂ 'ਚ ਵੰਡੋ। ਜ਼ਰੂਰੀ ਨਹੀਂ ਕਿ ਦਸਵੰਧ ਗੁਰੂ ਘਰ 'ਚ ਹੀ ਦੇਣਾ ਹੈ। ਇਸ ਪ੍ਰਕਾਰ ਵੀ ਸਿੱਖੀ ਦੀ ਹੀ ਸੇਵਾ ਹੈ।

*-ਡਾ. ਅਨੋਖ ਸਿੰਘ*

*ਬੀਬੀ ਵਾਲਾ ਰੋਡ, ਗਲੀ ਨੰ. ੪, ਨੇੜੇ ਚੀਨੀ ਹਸਪਤਾਲ, ਬਠਿੰਡਾ*

# ਆਰੰਭਕ ਸ਼ਬਦ

ਹਜ਼ਰਤ ਮੁਹੰਮਦ ਸਾਹਿਬ ਨੇ ਜਦ ਆਪਣੇ ਵਿਰੋਧੀਆਂ 'ਤੇ ਫਤਿਹ ਪਾ ਕੇ ਇਸਲਾਮ ਦਾ ਝੰਡਾ ਬੁਲੰਦ ਕਰ ਦਿੱਤਾ ਤਾਂ ਸੇਵਕਾਂ ਨੇ ਪੁੱਛਿਆ ਕਿ ਹਜ਼ਰਤ ਸਾਹਿਬ ਹੁਣ ਤਾਂ ਇਸਲਾਮ ਨੂੰ ਕੋਈ ਖ਼ਤਰਾ ਨਹੀਂ ਰਿਹਾ ਅਤੇ ਇਸਲਾਮ ਖ਼ੂਬ ਵਧੇ ਫੁੱਲੇਗਾ। ਹਜ਼ਰਤ ਸਾਹਿਬ ਦਾ ਉੱਤਰ ਸੀ ਕਿ ਹੁਣ ਦੋ ਕਿਸਮ ਦੇ ਬੰਦਿਆਂ ਤੋਂ ਇਸਲਾਮ ਨੂੰ ਖ਼ਤਰਾ ਹੈ, ਇਕ ਅਨਪੜ੍ਹਾਂ ਤੋਂ ਅਤੇ ਦੂਸਰੇ 'ਪੜ੍ਹਿਆਂ' ਤੋਂ। ਸੇਵਕਾਂ ਦੀ ਹੈਰਾਨੀ ਦੂਰ ਕਰਨ ਲਈ ਉਨ੍ਹਾਂ ਦੱਸਿਆ ਕਿ ਅਨਪੜ੍ਹਾਂ ਤੋਂ ਇਸ ਲਈ ਖ਼ਤਰਾ ਹੈ ਕਿ ਉਹ ਮੇਰੀ ਵਿਚਾਰਧਾਰਾ ਨੂੰ ਸਮਝਣ ਦੀ ਬਜਾਏ ਮੇਰੀ ਕਬਰ ਪੂਜਣ ਲੱਗ ਪੈਣਗੇ ਅਤੇ ਪੜ੍ਹੇ-ਲਿਖੇ ਤੱਤਸਾਰ ਨੂੰ ਸਮਝਣ ਦੀ ਬਜਾਏ ਵਾਲ ਦੀ ਖੱਲ ਲਾਹੁਣ ਵਾਲੇ ਪਾਸੇ ਤੁਰ ਪੈਣਗੇ।

ਹਜ਼ਰਤ ਮੁਹੰਮਦ ਸਾਹਿਬ ਤੋਂ ਪਿਛੋਂ, ਅੱਜ ਇਸਲਾਮ ਤਾਂ ਦੁਨੀਆਂ ਵਿਚ ਦੂਜੇ ਸਥਾਨ 'ਤੇ ਹੈ। ਪਰ ਕੁਦਰਤ ਦੇ ਰੰਗ ਦੇਖੋ : 'ਪੜ੍ਹੇ ਫਾਰਸੀ ਵੇਚੇ ਤੇਲ, ਦੇਖੋ ਕੁਦਰਤ ਦੇ ਖੇਲ੍ਹ' ਅਨੁਸਾਰ ਖਾਲਸਾ ਪੰਥ, ਲਾਮਿਸਾਲ ਵਿਰਸੇ ਦਾ ਮਾਲਕ ਅਤੇ ਸਰਬੋਤਮ ਫ਼ਲਸਫ਼ੇ ਦਾ ਮਾਲਕ ਹੁੰਦਾ ਹੋਇਆ ਭੀ ਤਖ਼ਤ ਤੋਂ ਤਖਤੇ ਵੱਲ ਜਾ ਰਿਹਾ ਹੈ। ਕਾਰਨ? ਅੱਜ ਉੱਪਰ ਦੱਸੇ ਦੋਨੋਂ ਤੱਤ ਪੰਥ 'ਤੇ ਹਾਵੀ ਹਨ।

ਜਿਥੇ, ਇਕ ਪਾਸੇ, ਡੇਰਿਆਂ ਦੇ ਅਨਪੜ੍ਹ ਅਖੌਤੀ ਸੰਤ, ਸਿੱਖੀ ਦੇ ਮੌਲਿਕ ਸਿਧਾਂਤ ਤੋਂ ਉਲਟ ਕੰਮ ਕਰ ਰਹੇ ਹਨ ਉਥੇ ਦੂਸਰੇ ਪਾਸੇ, ਬੌਧਿਕ ਵਰਗ ਦੇ ਅਧਿਕਾਂਸ਼ ਸੱਜਣਾਂ ਨੇ ਸਿੱਖ ਧਰਮ ਨੂੰ ਦਿਮਾਗ਼ੀ ਕਸਰਤ ਦਾ ਅਖਾੜਾ ਬਣਾ ਦਿੱਤਾ ਹੈ। ਕਿਸੇ ਭੀ ਧਰਮ ਦੇ ਮੂਲ ਸਿਧਾਂਤਾਂ ਨੂੰ ਬੁੱਧੀ ਨਾਲ ਸਮਝ ਕੇ ਧਾਰਨ ਕਰਨਾ ਹੀ ਧਰਮ ਹੈ। ਸਿਧਾਂਤ ਨੂੰ ਸਮਝੇ ਬਗ਼ੈਰ ਕੁਝ ਵੀ ਕਰਨਾ ਅੰਧ-ਵਿਸ਼ਵਾਸ ਜਾਂ ਜਹਾਲਤ ਹੈ। ਦੂਸਰੇ ਪਾਸੇ ਸਾਰੀ ਉਮਰ ਪੜ੍ਹੀ ਜਾਣਾ ਪੜ੍ਹੀ ਜਾਣਾ ਪਰ ਅਸੂਲ ਅਨੁਸਾਰ ਜੀਵਨ ਨਾ ਢਾਲਣਾ, ਨਿਰੀਆਂ ਕਿਤਾਬਾਂ ਲਿਖਣ ਲਈ ਪੜ੍ਹਨਾ ਜਾਂ ਕੇਵਲ ਸੈਮੀਨਾਰਾਂ 'ਤੇ ਲੈਕਚਰ ਦੇਣ ਲਈ ਹੀ ਪੜ੍ਹਨਾ ਭੀ ਸਮੇਂ ਦੀ ਬਰਬਾਦੀ ਹੈ :

*ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥*
*ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ॥* (ਅੰਗ ੧੧੦੨)

ਪਿਛਲੀ ਸਦੀ ਦੇ ਆਰੰਭ ਵਿਚ ਖਾਲਸਾ ਪੰਥ ਕੋਲ, ਸੰਤ ਅਤਰ ਸਿੰਘ ਜੀ ਅਤੇ ਬਾਬਾ ਨੰਦ ਸਿੰਘ ਜੀ ਵਰਗੇ ਅਨਪੜ੍ਹ ਤਪੱਸਵੀ, ਸ਼ਾਂਤਮਈ ਸੰਤ ਵੀ ਸਨ। ਸੰਤ ਬਸਾਖਾ ਸਿੰਘ ਜੀ ਅਤੇ ਭਾਈ ਰਣਧੀਰ ਸਿੰਘ ਜੀ ਵਰਗੇ ਖਾੜਕੂ ਸੰਤ, ਭਾਈ ਵੀਰ ਸਿੰਘ ਜੀ , ਭਾਈ ਜੋਧ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ, ਗਿਆਨੀ ਦਿੱਤ ਸਿੰਘ ਜੀ ਅਤੇ ਪ੍ਰੋ. ਸਾਹਿਬ ਸਿੰਘ ਜੀ ਵਰਗੇ ਸਿੱਖੀ ਸੋਚ ਵਾਲੇ ਵਿਦਵਾਨ ਭੀ ਸਨ। ਜੀਵਨ ਸ਼ੈਲੀ ਅਤੇ ਵਿਚਾਰਾਂ ਦੇ ਅਨੇਕਾਂ ਵਖਰੇਵਿਆਂ ਦੇ ਬਾਵਜੂਦ ਇਨ੍ਹਾਂ ਕਦੇ ਭੀ ਸਭਿਆਚਾਰ ਦਾ ਪੱਲਾ ਛੱਡ ਕੇ ਇਕ ਦੂਜੇ ਨੂੰ ਕੋਈ ਵੱਧ ਘੱਟ ਗੱਲ ਨਹੀਂ ਆਖੀ

ਅਤੇ ਗੁਰਸਿੱਖੀ ਵਾਲੀ ਭਾਈਚਾਰਕ ਸਾਂਝ ਨੂੰ ਅਪਣਾਉਂਦਿਆਂ ਹੋਇਆਂ ਆਪਣੇ ਆਪਣੇ ਖੇਤਰ ਵਿਚ ਸਿੱਖੀ ਨੂੰ ਬੁਲੰਦੀਆਂ ਵੱਲ ਲਿਜਾਣ ਦੇ ਉਪਰਾਲੇ ਕਰਦੇ ਰਹੇ।

ਪਰ ਅੱਜ ਦੀ ਸਥਿਤੀ ਬਿਲਕੁਲ ਇਸ ਦੇ ਉਲਟ ਹੈ। ਜਿਨ੍ਹਾਂ ਮਹਾਂਪੁਰਸ਼ਾਂ ਤੇ ਵਿਦਵਾਨਾਂ ਨੇ ਘਾਲਣਾ ਘਾਲ ਕੇ ਸਾਂਝੇ ਉਦਮ ਨਾਲ ਪੰਥ ਦੀ ਡੁੱਬਦੀ ਬੇੜੀ ਨੂੰ ਮੋਢਾ ਦੇ ਕੇ ਉਭਾਰਿਆ, ਉਨ੍ਹਾਂ ਤੋਂ ਵਰੋਸਾਇ ਡੇਰੇ, ਟਕਸਾਲਾਂ ਅਤੇ ਮਿਸ਼ਨਰੀ ਕਾਲਜ ਇਕ ਦੂਸਰੇ ਵੱਲ ਕਿਰਪਾਨਾਂ ਕੱਢੀ ਬੈਠੇ ਹਨ ਅਤੇ ਪੰਥ ਨੂੰ ਖਾਨਾਜੰਗੀ ਵੱਲ ਧਕੇਲ ਰਹੇ ਹਨ। ਪਿਛਲੇ ਸਾਲ ਫਤਿਹਗੜ੍ਹ ਸਾਹਿਬ ਦੇ ਜੋੜ ਮੇਲੇ ਦੇ ਅਖੀਰਲੇ ਦਿਨ ਇਕ ਪਾਸੇ ਨਗਰ ਕੀਰਤਨ ਵਿਚੋਂ ਆਵਾਜ਼ਾਂ ਆ ਰਹੀਆਂ ਸਨ:

*"ਸੰਤ ਬਾਬੇ ਭਜਾਓ ਪੰਥ ਬਚਾਓ।"*

ਦੂਸਰੇ ਪਾਸੇ ਬਾਹਰ ਲੱਗੇ ਪੰਡਾਲ ਵਿਚੋਂ ਲਲਕਾਰੇ ਵੱਜ ਰਹੇ ਸਨ: "ਸਾਨੂੰ ਭਜਾਉਣ ਵਾਲੇ ਇਹ ਕੌਣ ਹੁੰਦੇ ਹਨ? ਜਦੋਂ ਸਾਡੇ ਹੱਥ ਸੇਵਾ ਸੀ ਅਸੀਂ ਗੁਰੂ ਮਹਾਰਾਜ ਨੂੰ ਸੀਸ 'ਤੇ ਲੈ ਕੇ ਆਉਂਦੇ ਸੀ ਇਹ ਰੇਹੜੀਆਂ 'ਤੇ ਲਈ ਫਿਰਦੇ ਹਨ।"

ਅੱਜ ਹਰ ਬੰਦਾ ਕਿਸੇ ਵਿਅਕਤੀ ਜਾਂ ਸੰਸਥਾ ਨਾਲ ਜੁੜਿਆ ਹੋਇਆ ਹੈ, ਗੁਰੂ ਨਾਲ ਨਹੀਂ ਅਤੇ ਆਪਣੇ ਮੁਖੀ ਨੂੰ ਵੱਡਾ ਸਮਝਦਾ ਹੈ। ਜਦ ਮਿਸ਼ਨਰੀ ਕਾਲਜਾਂ ਦੇ ਸੰਚਾਲਕ ਕੇਵਲ ਪ੍ਰੋ. ਸਾਹਿਬ ਸਿੰਘ ਜੀ ਨੂੰ ਹੀ ਸਿੱਖ ਸਮਝ ਕੇ ਭਾਈ ਰਣਧੀਰ ਸਿੰਘ ਜੀ , ਭਾਈ ਵੀਰ ਸਿੰਘ ਜੀ ਜਾਂ ਕਿਸੇ ਸੰਤ ਨੂੰ ਬ੍ਰਾਹਮਣਵਾਦੀ ਆਖਦੇ ਹਨ ਤਾਂ ਇਸ ਦਾ ਕੀ ਅਰਥ ਨਿਕਲੇਗਾ? ਜਦ ਕਿ ਗਿਆਨੀ ਹਰਬੰਸ ਸਿੰਘ ਜੀ ਨੇ ਅਨੇਕਾਂ ਥਾਈਂ ਪ੍ਰੋ. ਸਾਹਿਬ ਸਿੰਘ ਜੀ ਦੇ ਅਰਥਾਂ ਨੂੰ ਗ਼ਲਤ ਸਾਬਤ ਕਰ ਦਿੱਤਾ ਹੈ। ਕੀ ਭਾਈ ਵੀਰ ਸਿੰਘ ਜੀ , ਭਾਈ ਰਣਧੀਰ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ ਜਾਂ ਕਿਸੇ ਹੋਰ ਸੰਤ ਦਾ ਨਾਉਂ ਪੰਥ ਹੈ? ਹਰਗਿਜ਼ ਨਹੀਂ, ਬਲਕਿ ਸਭ ਨੂੰ ਰਲਾ ਕੇ ਹੀ ਪੰਥ ਬਣਦਾ ਹੈ।

ਜੇ ਡੇਰੇ ਜਾਂ ਟਕਸਾਲਾਂ ਗੁਰੂ ਸਾਹਿਬ ਨੇ ਨਹੀਂ ਬਣਾਈਆਂ ਤਾਂ ਮਿਸ਼ਨਰੀ ਕਾਲਜ ਭੀ ਗੁਰੂ ਸਾਹਿਬ ਨੇ ਨਹੀਂ ਬਣਾਏ। ਮਿਸ਼ਨਰੀ ਲਫ਼ਜ਼ ਹੀ ਅਸਾਡਾ ਨਹੀਂ ਹੈ। ਇਸਾਈ ਮਿਸ਼ਨਰੀ, ਸਵਰਗ ਵਰਗਾ ਆਪਣਾ ਦੇਸ਼ ਛੱਡ ਕੇ ਦੂਸਰੇ ਮੁਲਕਾਂ ਦੇ ਜੰਗਲਾਂ ਵਿਚ ਗਏ। ਉਥੋਂ ਦੇ ਬੱਚਿਆਂ ਦੀਆਂ ਨਲੀਆਂ ਪੂੰਝੀਆਂ ਨੁਹਾਇਆ ਧੁਆਇਆ, ਰੋਗੀਆਂ ਦੀ ਸੇਵਾ ਕੀਤੀ, ਬੇਆਸਰਿਆਂ ਨੂੰ ਆਸਰਾ ਦਿੱਤਾ, ਵਿਦਿਆ ਦਿੱਤੀ, ਹਸਪਤਾਲ ਖੋਲ੍ਹੇ ਅਤੇ ਦੁਨੀਆਂ ਦੇ ਦੋ-ਤਿਹਾਈ ਲੋਕ ਈਸਾਈ ਬਣਾ ਦਿੱਤੇ। ਇਨ੍ਹਾਂ ਦਾ ਨਾਉਂ ਮਿਸ਼ਨਰੀ ਹੈ। ਇਕ ਸਾਡੇ ਮਿਸ਼ਨਰੀ ਹਨ ਜੋ ਆਪਣੀਆਂ ਬਾਹਾਂ ਆਪ ਹੀ ਵੱਢ ਰਹੇ ਹਨ।

ਗੱਲ ਇਹ ਨਹੀਂ ਕਿ ਕੋਈ ਕਿਸ ਸਕੂਲ ਵਿਚੋਂ ਪੜ੍ਹਿਆ ਹੈ ਬਲਕਿ ਮਹੱਤਤਾ ਇਸ ਗੱਲ ਦੀ ਹੈ ਕਿ ਇਸ ਦੀ ਪ੍ਰਾਪਤੀ ਕੀ ਹੈ। ਜੇ ਪਿਛਲੇ ਇਤਿਹਾਸ ਨੂੰ ਵਾਚੀਏ ਤਾਂ ਭਾਈ ਰਣਧੀਰ ਸਿੰਘ ਜੀ ਅਤੇ ਅਖੰਡ ਕੀਰਤਨੀ ਜਥੇ ਜਾਂ ਦਮਦਮੀ ਟਕਸਾਲ ਦੇ ਬੰਦਿਆਂ ਨੇ ਪਿਛਲੇ ੩੦ ਸਾਲ ਦੇ ਸੰਘਰਸ਼ ਵਿਚ ਜੋ ਯੋਗਦਾਨ ਪਾਇਆ ਉਸ ਦੇ ਮੁਕਾਬਲੇ ਵਿਚ ਮਿਸ਼ਨਰੀ ਕਾਲਜਾਂ ਦੇ ਅਨੁਆਈ ਕਿਥੇ ਖੜ੍ਹ ਸਕਦੇ ਹਨ? ਬਲਿਊ ਸਟਾਰ ਓਪਰੇਸ਼ਨ ਵੇਲੇ ਸ੍ਰੀ ਹਰਿਮੰਦਰ ਸਾਹਿਬ ਅੰਦਰ ਜੋ ਵਾਪਰਿਆ, ਬਾਰੇ ਕਿਤਾਬ 'ਸ਼ਹੀਦੀ ਡਾਇਰੈਕਟਰੀ' ਦੇ ਪ੍ਰਾਪਤ ਵੇਰਵਿਆਂ ਅਨੁਸਾਰ ਜਿਨ੍ਹਾਂ ੩੦੫

ਸਿੱਖਾਂ ਨੇ ਸ਼ਹੀਦੀ ਪਾਈ ਉਨ੍ਹਾਂ ਵਿਚੋਂ ਇਕ ਭੀ ਮਿਸ਼ਨਰੀ ਕਾਲਜ ਦਾ ਨਹੀਂ ਸੀ। ਅੱਸੀ ਪ੍ਰਤੀਸ਼ਤ (੮੦%) ਦਮਦਮੀ ਟਕਸਾਲ ਦੇ, ਬਾਕੀ ਅਖੰਡ ਕੀਰਤਨੀ ਜਥੇ, ਸਿੱਖ ਸਟੂਡੈਂਟ ਫੈਡਰੇਸ਼ਨ, ਕਾਰ ਸੇਵਾ ਵਾਲੇ ਜਾਂ ਹੋਰ ਸਨ।

ਮੌਜੂਦਾ ਸਥਿਤੀ ਦਾ ਇਕ ਹੋਰ ਵੱਡਾ ਕਾਰਨ ਇਹ ਹੈ ਕਿ ਗੈਰ ਸਿੱਖੀ ਸਿਧਾਂਤ ਨੂੰ ਪਰਨਾਏ ਲੋਕ, ਕਾਮਰੇਡੀ ਜਾਂ ਸਰਕਾਰੀ ਏਜੰਟ ਪੰਥ ਵਿਚ ਘੁਸਪੈਠ ਕਰ ਗਏ ਹਨ, ਜਿਨ੍ਹਾਂ ਦਾ ਮੁੱਖ ਉਦੇਸ਼ ਹੀ ਪੰਥ ਵਿਚ ਖਾਨਾਜੰਗੀ ਕਰਾ ਕੇ ਪੰਥ ਨੂੰ ਢਾਹ ਲਾਉਣੀ ਹੈ। ਰਾਸ਼ਟਰੀ ਸਿੱਖ ਸੰਗਤ ਦੇ ਗੁਪਤ ਏਜੰਡੇ ਨੂੰ ਜੇ ਗਹੁ ਨਾਲ ਦੇਖਿਆ ਜਾਵੇ ਤਾਂ ਪਤਾ ਲੱਗੇਗਾ ਕਿ ਇਹ ਇਕ ਉਨ੍ਹਾਂ ਦੀ ਚਾਲ ਹੈ ਕਿ ਘੱਟ-ਗਿਣਤੀ ਦੇ ਵਿਦਵਾਨ ਖਰੀਦ ਕੇ ਉਨ੍ਹਾਂ ਕੋਲੋਂ ਵਾਦ-ਵਿਵਾਦ ਖੜ੍ਹੇ ਕਰਾਏ ਜਾਣ ਤਾਂ ਜੋ ਇਕੱਠੇ ਹੋ ਕੇ ਕੁਝ ਉਸਾਰੂ ਕੰਮ ਕਰਨ ਦਾ ਅਵਸਰ ਹੀ ਨਾ ਮਿਲੇ। ਅੱਜ ਦੇ ਦਸਮ ਗ੍ਰੰਥ ਦੇ ਵਿਵਾਦ, ਜਿਸ ਨੂੰ ਅੱਜ ਸਪੋਕਸਮੈਨ ਪੂਰੀ ਤਨਦੇਹੀ ਨਾਲ ਉਛਾਲ ਰਿਹਾ ਹੈ, ਪਿਛੇ ਭੀ ਇਹੋ ਕਾਰਨ ਹੈ।

ਕਿੰਨੀ ਹੈਰਾਨੀ ਦੀ ਗੱਲ ਹੈ ਕਿ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਜੋ ਕਿ ਸਿੱਖੀ ਦੇ ਮੁਢਲੇ ਅਸੂਲ ਖੰਡਾ ਪਾਹੁਲ, ਨਿਤਨੇਮ, ਪੰਜ ਕਕਾਰੀ ਰਹਿਤ, ਅੰਮ੍ਰਿਤ ਵੇਲੇ ਦੀ ਸੰਭਾਲ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਥ ਵਲੋਂ ਅਪਣਾਏ ਪ੍ਰੰਪਰਾਗਤ ਸਤਿਕਾਰ ਨੂੰ ਨਕਾਰਦਾ ਹੈ। ਉਹ ਆਪਣੇ ਆਪ ਨੂੰ ਪੱਕਾ ਸਿੱਖ ਸਾਬਤ ਕਰ ਕੇ ਬਾਕੀ ਸਭ ਨੂੰ ਬ੍ਰਾਹਮਣਵਾਦੀ ਆਖਦਾ ਹੈ ਅਤੇ ਸਪੋਕਸਮੈਨ ਦੀ ਸਾਰੀ ਜੁੰਡਲੀ ਉਸ ਨੂੰ ਸਿੱਖੀ ਦੀ ਆਕਾਸ਼ ਗੰਗਾ ਦਾ ਧਰੂ ਤਾਰਾ ਪ੍ਰਚਾਰਦੀ ਹੈ ਅਤੇ ਜਦ ਮਿਸ਼ਨਰੀ ਕਾਲਜ ਅਜਿਹੇ ਬੰਦੇ ਦੀ ਪਿੱਠ ਥਾਪੜਨ ਤਾਂ ਕੀ ਅਰਥ ਕੱਢੇ ਜਾਣ?

ਕਾਲਾ ਅਫ਼ਗਾਨਾ ਦੀ ਸਾਰੀ ਅਸਲੀਅਤ ਅਸੀਂ ਆਪਣੀ ਕਿਤਾਬ 'ਸਭ ਦੁਸ਼ਟ ਝਖ ਮਾਰਾ' ਵਿਚ ਪ੍ਰਗਟ ਕਰ ਦਿੱਤੀ ਹੈ। ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਦਾ ਪੱਕਾ ਚੇਲਾ ਸੁਖਵਿੰਦਰ ਸਿੰਘ ਸਭਰਾ ਦੀ ਕਿਤਾਬ 'ਸੰਤਾਂ ਦੇ ਕੌਤਕ' ਜਦ ਅਸੀਂ ਪੜ੍ਹਦੇ ਹਾਂ ਤਾਂ ਕਾਲਾ ਅਫਗਾਨਾ ਅਤੇ ਸਪੋਕਸਮੈਨ ਜਾਂ ਮਿਸ਼ਨਰੀ ਕਾਲਜਾਂ ਦੇ ਕਾਰਕੁਨਾਂ ਦੀ ਮਾਨਸਿਕਤਾ ਦੀ ਸਹੀ ਤਸਵੀਰ ਹੋਰ ਉਘੜ ਕੇ ਸਾਹਮਣੇ ਆ ਜਾਂਦੀ ਹੈ।

ਦਮਦਮੀ ਟਕਸਾਲ ਅਤੇ ਅਖੰਡ ਕੀਰਤਨੀ ਜਥੇ ਦੇ ਸੰਪਰਕ ਵਿਚ ਆਏ ਅਨੇਕਾਂ ਗੈਰ-ਸਿੱਖ ਦੇਸ਼-ਵਿਦੇਸ਼ ਵਿਚ ਗੁਰੂ ਦੀ ਸਿੱਖੀ ਨਾਲ ਜੁੜ ਗਏ ਹਨ। ਇਸੇ ਸੋਚ ਦੇ ਧਾਰਨੀ ਯੋਗੀ ਹਰਭਜਨ ਸਿੰਘ ਖਾਲਸਾ ਨੇ ਤਕਰੀਬਨ ਪੰਜਾਹ ਹਜ਼ਾਰ ਤੋਂ ਵੱਧ ਅਮਰੀਕਨ ਅਤੇ ਹੋਰ ਵਿਦੇਸ਼ੀ ਗੋਰੇ ਸਿੰਘ ਸਜਾ ਕੇ ਸਿੱਖੀ ਦਾ ਝੰਡਾ ਬੁਲੰਦ ਕਰ ਦਿੱਤਾ। ਅਮਰੀਕਾ ਦੇ ਰਾਸ਼ਟਰਪਤੀ ਅਤੇ ਹੋਰ ਸੰਸਥਾਵਾਂ ਹੈਰਾਨ ਹਨ ਕਿ ਇਸ ਗੁਰੂ ਦੇ ਪਿਆਰੇ ਨੇ ਗੋਰਿਆਂ ਕੋਲੋਂ ਮਾਸ ਸ਼ਰਾਬ ਛੁਡਾ ਕੇ 'ਏਕਾ ਨਾਰੀ' ਦੇ ਧਾਰਨੀ ਕਿਵੇਂ ਬਣਾ ਦਿੱਤਾ। ਇਸ ਲਈ ਅਮਰੀਕਾ ਦੀਆਂ ਯੂਨੀਵਰਸਿਟੀਆਂ ਅਤੇ ਹੋਰ ਸੰਸਥਾਵਾਂ ਯੋਗੀ ਜੀ ਨੂੰ ਲੈਕਚਰ ਦੇਣ ਲਈ ਬੁਲਾਉਂਦੀਆਂ ਸਨ। ਸਪੋਕਸਮੈਨ ਅਤੇ ਇਸ ਦੀ ਜੁੰਡਲੀ ਦੇ ਮੈਂਬਰ ਸਭਰਾਂ ਦਾ ਬਣਾਇਆ ਸਿੱਖੀ ਦਾ ਧਰੂ ਤਾਰਾ ਕਾਲਾ ਅਫਗਾਨਾ ਵੀਹ ਸਾਲਾਂ ਵਿਚ ਕੈਨੇਡਾ ਦੇ ਗੁਰਦੁਆਰਿਆਂ ਵਿਚ ਕੰਨਾਂ ਵਿਚ ਮੁੰਦਰਾਂ ਪਾ ਕੇ ਅਤੇ ਘੋਨ ਹੋਏ ਕਿਸੇ ਇਕ ਪੰਜਾਬੀ ਮੁੰਡੇ ਨੂੰ ਭੀ ਸਿੱਖੀ ਸੋਚ ਦਾ ਧਾਰਨੀ ਨਹੀਂ

ਬਣਾ ਸਕਿਆ ਕਿਉਂਕਿ ਇਨ੍ਹਾਂ ਦਾ ਮਨੋਰਥ ਹੀ ਹੋਰ ਹੈ।

ਮੋਰ ਰੂਪੀ ਪੰਛੀ ਕੁਦਰਤ ਦੀ ਅਮੋਲਕ ਸੁੰਦਰ ਦਾਤ ਹੈ। ਜਦ ਪੈਲ ਪਾਉਂਦਾ ਹੈ ਤਾਂ ਦੇਖਣ ਵਾਲਾ ਇਸ ਦੀ ਸੁੰਦਰਤਾ ਦੇਖ ਕੇ ਅਸ਼ ਅਸ਼ ਕਰ ਉਠਦਾ ਹੈ, ਕਵੀਆਂ ਨੇ ਇਸ ਬਾਰੇ ਕਵਿਤਾਵਾਂ ਲਿਖੀਆਂ ਹਨ, ਗੁਣਵਾਨ ਚਿੰਤਕਾਂ ਨੇ ਇਸ ਪੰਛੀ ਦੇ ਅਨੇਕਾਂ ਗੁਣ ਦੇਖ ਕੇ ਕੁਦਰਤ ਅਤੇ ਕਾਦਰ ਨੂੰ ਸਿਜਦਾ ਕੀਤਾ ਹੈ। ਪਰ ਸਭਰਾ ਅਤੇ ਇਸ ਦੇ ਸਮਰਥਕ ਕਹਿੰਦੇ ਹਨ ਇਸ ਦੇ ਪੈਰ ਬੜੇ ਭੱਦੇ ਹਨ ਇਸ ਲਈ ਮੁਰਗਾ ਮੋਰ ਤੋਂ ਸੁੰਦਰ ਹੈ। ਜਦ ਕਿ ਮੋਰ ਦੇ ਪੈਰ ਭੀ ਕਾਦਰ ਨੇ ਹੀ ਉਸ ਦੀ ਸੁਹੱਪਣ ਵਿਚ ਵਾਧਾ ਕਰਨ ਲਈ ਬਣਾਏ ਹਨ। ਇਸ ਤਰ੍ਹਾਂ ਜਿਸ ਆਧਾਰ 'ਤੇ ਸਭਰਾ ਦੀ ਕਸਵੱਟੀ ਗੁਰੂ ਕੇ ਪਿਆਰਿਆਂ ਦੀ ਨਿੰਦਾ ਕਰਦੀ ਹੈ ਉਸ ਨਾਲ ਕੇਵਲ ਉਸ ਨੇ ਆਪਣੀ ਅਕਲ ਦਾ ਜਨਾਜ਼ਾ ਹੀ ਕੱਢਿਆ ਹੈ, ਹੋਰ ਕੁਝ ਨਹੀਂ ਹੈ।

ਜਿਹੜੀਆਂ ਗੱਲਾਂ ਨੂੰ ਆਧਾਰ ਬਣਾ ਕੇ ਆਪਣੀ ਕਿਤਾਬ 'ਸੰਤਾਂ ਦੇ ਕੌਤਕ' ਭਾਗ ਪਹਿਲਾ ਦੇ ਪੰਨਾ ੧੫ ਤੋਂ ੧੫੯ ਤਕ ਪੰਥ ਪ੍ਰਵਾਨਤ ਮਹਾਂਪੁਰਸ਼ਾਂ ਦੀ ਆਪਸੀ ਤੁਲਨਾ ਕਰ ਕੇ ਨਿੰਦਾ ਕੀਤੀ ਹੈ ਇਸ ਤੋਂ ਇਸ ਦੀ ਜ਼ਿਹਨੀਅਤ ਦਾ ਸਹੀ ਪ੍ਰਗਟਾਵਾ ਹੁੰਦਾ ਹੈ। ਇਹ ਸਾਰੇ ਸਮਕਾਲੀ ਸਨ। ਨਾ ਤਾਂ ਕਿਸੇ ਦੀ ਨੁਕੀਲੀ ਪੱਗ ਗੋਲ ਪੱਗ ਨਾਲ ਟਕਰਾਈ, ਨਾ ਹੀ ਕਿਸੇ ਦਾ ਲੰਮਾ ਚੋਲਾ ਕਿਸੇ ਦੇ ਪਜਾਮੇ ਵਿਚ ਉਲਝਿਆ ਅਤੇ ਨਾ ਹੀ ਕਿਸੇ ਦੀ ਹੇਠਲੀ ਕਿਰਪਾਨ ਨੇ ਬਾਹਰ ਦੀ ਪਾਈ ਕਿਰਪਾਨ ਨਾਲ ਟਕਰਾਅ ਮੁੱਲ ਲਿਆ। ਪਰ ਆਪਣੀ ਰੂਹ ਦੀ ਤ੍ਰਿਪਤੀ ਲਈ ਸਭਰਾ ਨੂੰ ਗਾਲ੍ਹਾਂ ਕੱਢਣ ਲਈ ਕੋਈ ਬਹਾਨਾ ਤਾਂ ਆਖਿਰ ਚਾਹੀਦਾ ਸੀ। ਸਭਰਾਂ ਦੇ ਕੌਤਕ ਦੇਖੋ ਕਿ 'ਸੰਤਾਂ ਦੇ ਕੌਤਕ' ਦੇ ਭਾਗ ਪਹਿਲਾ ਪੰਨਾ ੨੯ 'ਤੇ "ਸੰਤਪਦ ਨਿਰਣੈ" ਦੇ ਸਿਰਲੇਖ ਹੇਠ ਆਪਣੀ ਗੱਲ ਦੀ ਪ੍ਰੋੜ੍ਹਤਾ ਲਈ ਭਾਈ ਰਣਧੀਰ ਸਿੰਘ ਜੀ ਦੀ ਇਸ ਪੁਸਤਕ ਦਾ ਹਵਾਲਾ ਦੇਣ ਵੇਲੇ 'ਭਾਈ ਰਣਧੀਰ ਸਿੰਘ' ਲਿਖਦਾ ਹੈ ਅਤੇ ਜਦ ਗਾਲ੍ਹਾਂ ਕੱਢਣ ਨੂੰ ਦਿਲ ਕੀਤਾ ਤਾਂ ਭਾਗ ਪਹਿਲੇ ਵਿਚ ਜਗ੍ਹਾ-ਜਗ੍ਹਾ ਸੰਤ ਰਣਧੀਰ ਸਿੰਘ ਲਿਖਦਾ ਹੈ ਜਦ ਕਿ ਸਭ ਨੂੰ ਪਤਾ ਹੈ ਕਿ ਸਾਰੀ ਉਮਰ ਭਾਈ ਸਾਹਿਬ ਨੇ ਆਪਣੇ ਆਪ ਨੂੰ ਕੇਵਲ ਗੁਰੂ ਦਾ ਸਿੱਖ ਅਤੇ ਭਾਈ ਹੀ ਕਹਾਇਆ ਹੈ।

'ਸੰਤਾਂ ਦੇ ਕੌਤਕ' ਭਾਗ ਦੂਜਾ ਦੇ ਪੰਨਾ ੧੩ 'ਤੇ ਨਵਾਬ ਕਪੂਰ ਸਿੰਘ ਜੀ ਨੂੰ ਸਤਿਕਾਰ ਸਹਿਤ ਗੁਰੂ ਕਾ ਸੱਚਾ-ਸੁੱਚਾ ਸਿੱਖ ਕਬੂਲਦਾ ਹੈ ਪਰ ਇਸ ਦਾ ਗੁਰੂ 'ਕਾਲਾ ਅਫ਼ਗਾਨਾ' ਆਪਣੀ ਕਿਤਾਬ 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਭਾਗ ਤੀਜਾ ਪੰਨਾ ੨੫ 'ਤੇ ਨਵਾਬ ਕਪੂਰ ਸਿੰਘ ਬਾਰੇ ਇੰਜ ਲਿਖਦਾ ਹੈ:

"ਹਰ ਸਮੇਂ ਸਿਮਰਨਾ ਫੇਰਦਾ ਹੋਇਆ ਸਤਿਨਾਮ ਵਾਹਿਗੁਰੂ ਦੇ ਜਾਪ ਵਿਚ ਬੁਲ੍ਹ ਹਿਲਾਈ ਰੱਖਣ ਵਾਲਾ, ਚੜ੍ਹਦੀ ਕਲਾ ਵਾਲੇ ਬਾਣੇ ਅਤੇ ਬਾਣੀ ਦੀ ਰੰਗਣ ਵਾਲਾ ਏਹੀ ਤਾਂ ਸੀ ਉਹ ਸਰਬ ਸਤਿਕਾਰਤ 'ਮਹਾਂਪੁਰਖ' ਅਤੇ ਸਿਆਣਾ ਜਿਸ ਨੇ ਬੁੱਢੇ ਦਲ ਨੂੰ ਪਹਿਲਾਂ ਸਹਿਜ ਪਾਠ ਤੇ ਅਖੰਡ ਪਾਠ ਕਰ ਲੈਣ ਦੀ ਸਲਾਹ ਦਿੱਤੀ ਸੀ। ਮੂੰਹੋਂ ਜਾਪ ਕਰਦੇ ਰਹਿਣ ਵਾਲਾ ਇਹੀ ਕਪਟੀ ਆਪਣੀ ਯੋਜਨਾ ਨੂੰ ਸਿਰੇ ਚਾੜ੍ਹ ਰਿਹਾ ਸੀ।" ਗੁਰਦੇਵ ਦਾ ਫੁਰਮਾਨ ਹੈ:

*ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ ਹਿਰਦਾ ਸੁਧੁ ਨ ਹੋਈ॥*

*(ਅੰਗ ੭੩੨)*

ਜਿਹੜਾ ਕਪਟੀ ਗੁਰਬਾਣੀ ਦੇ ਗਿਆਨ ਵਿਚ ਰਲਾ ਨਹੀਂ ਪਾ ਸਕਿਆ ਉਸ ਨੇ ਸਿੱਖ ਜਗਤ ਨੂੰ ਗੁਰਬਾਣੀ ਦੇ ਗਿਆਨ ਨਾਲੋਂ ਤੋੜ ਕੇ ਤੰਤ੍ਰ ਸ਼ਾਸਤਰ ਵਾਲੇ ਘਾਤਕ ਭਰਮ ਨਾਲ ਜੋੜ ਦੇਣ ਵਿਚ ਸਫ਼ਲਤਾ ਹਾਸਲ ਕਰ ਲਈ।'' ਹੁਣ ਕਾਲਾ ਅਫਗਾਨਾ ਠੀਕ ਹੈ ਕਿ ਸਭਰਾ? ਜਾਂ ਇਸ ਦੀ ਪੁਸਤਕ ਨੂੰ ਸ਼ਿੰਗਾਰਨ ਵਾਲੇ, ਪ੍ਰੋ. ਇੰਦਰ ਸਿੰਘ ਘੱਗਾ ਅਤੇ ਹੋਰ ਠੀਕ ਹਨ, ਇਸ ਦਾ ਨਿਰਣਾ ਪਾਠਕਾਂ ਨੇ ਹੀ ਕਰਨਾ ਹੈ।

ਸਭਰਾ ਅਤੇ ਇਸ ਦੇ ਸਮਰਥਕਾਂ ਦੀ ਕਸਵੱਟੀ ਭੀ ਅਜੀਬ ਹੈ। ਭਾਈ ਰਣਧੀਰ ਸਿੰਘ ਜੀ ਦੀ ਨਿੰਦਿਆ ਇਸ ਲਈ ਕੀਤੀ ਹੈ ਕਿ ਉਹ ਰਾਗ ਮਾਲਾ ਨੂੰ ਗੁਰਬਾਣੀ ਦਾ ਅੰਗ ਨਹੀਂ ਸਮਝਦੇ ਸੀ, ਦੂਸਰੇ ਪਾਸੇ ਇਸ ਸਾਰੀ ਜੁੰਡਲੀ ਨੇ ਗਿਆਨੀ ਗੁਰਦਿੱਤ ਸਿੰਘ ਦੀਆਂ ਤਾਰੀਫ਼ਾਂ ਦੇ ਪੁਲ ਬੰਨ੍ਹ ਦਿੱਤੇ ਕਿਉਂਕਿ ਉਸ ਨੇ ਆਪਣੀ ਕਿਤਾਬ 'ਮੁੰਦਾਵਣੀ' ਵਿਚ (ਝੂਠ ਲਿਖ ਕੇ) ਇਹ ਸਾਬਤ ਕਰ ਦਿੱਤਾ ਕਿ ਰਾਗ ਮਾਲਾ ਗੁਰਬਾਣੀ ਨਹੀਂ ਹੈ। ਸੰਗਤਾਂ ਦੀ ਗਿਆਤ ਲਈ ਇਹ ਦੱਸਣਾ ਜ਼ਰੂਰੀ ਹੈ ਕਿ ਪਟਨਾ ਸਾਹਿਬ ਦੀਆਂ ਜਿਹੜੀਆਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਨੂੰ ਆਧਾਰ ਬਣਾ ਕੇ ਗਿਆਨੀ ਜੀ ਨੇ ਨਿਰਣਾ ਕੀਤਾ ਹੈ, ਡਿਜੀਟਲ ਕੈਮਰੇ ਨਾਲ ਫੋਟੋਆਂ ਖਿੱਚ ਕੇ ਕੰਪਿਊਟਰ ਵਿਚ ਫੀਡ ਕਰਨ ਨਾਲ ਉਹ ਸਾਰੀਆਂ ਬੀੜਾਂ ਹੁਣ ਡਾਕਟਰ ਗੁਰਚਰਨ ਸਿੰਘ ਰਿਟਾ. ਮੁਖੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਪੰਜਾਬੀ ਯੂਨੀਵਰਸਿਟੀ, ਪਟਿਆਲਾ ਕੋਲ ਸੁਰੱਖਿਅਤ ਹਨ ਅਤੇ ਇਨ੍ਹਾਂ ਸਾਰੀਆਂ ਬੀੜਾਂ ਵਿਚ ਰਾਗ ਮਾਲਾ ਦਰਜ ਹੈ। ਇਨ੍ਹਾਂ ਸਾਰੀਆਂ ਬੀੜਾਂ ਦੇ ਉਤਾਰੇ ਪ੍ਰੋ. ਮਨਜੀਤ ਸਿੰਘ ਜੀ ਸਾਬਕਾ ਐਕਟਿੰਗ ਜਥੇਦਾਰ ਅਕਾਲ ਤਖਤ ਸਾਹਿਬ ਦੇ ਉਦਮ ਨਾਲ ਪਟਨਾ ਸਾਹਿਬ ਤੋਂ ਲਿਆਂਦੇ ਗਏ ਹਨ।

ਪ੍ਰੋ. ਇੰਦਰ ਸਿੰਘ ਘੱਗਾ ਅਤੇ ਮਿਸ਼ਨਰੀ ਕਾਲਜ ਚੌਂਤਾ ਦੇ ਸਾਬਕਾ ਪ੍ਰਿੰਸੀਪਲ ਕੰਧਾਰੀ ਸਾਹਿਬ ਅਮਰੀਕਾ ਅਤੇ ਕੈਨੇਡਾ ਵਿਚ ਪ੍ਰਚਾਰ ਕਰ ਰਹੇ ਹਨ ਕਿ ਜਾਪੁ ਸਾਹਿਬ, ਸੁਧਾ ਸਵੱਈਏ ਅਤੇ ਚੌਪਈ (ਕਬਿਯੋ ਬਾਚ) ਇਹ ਸਾਡੀ ਬਾਣੀ ਨਹੀਂ। ਅਸੀਂ ਇਹ ਨਹੀਂ ਪੜ੍ਹਨੀ ਜਦਕਿ ਇਥੇ ਦੇ ਸਾਰੇ ਮਿਸ਼ਨਰੀ ਕਾਲਜ ਇਨ੍ਹਾਂ ਬਾਣੀਆਂ ਦਾ ਪਾਠ ਖ਼ੁਦ ਕਰਦੇ ਹਨ, ਇਨ੍ਹਾਂ ਵੱਲੋਂ ਛਪਵਾਏ ਗੁਟਕਿਆਂ ਵਿਚ ਦਰਜ ਹੈ ਅਤੇ ਖੰਡਾ ਪਾਹੁਲ ਛਕਾਉਣ ਵੇਲੇ ਇਨ੍ਹਾਂ ਬਾਣੀਆਂ ਦਾ ਪਾਠ ਕਰਦੇ ਹਨ। (ਕੇਵਲ ਮਿਸ਼ਨਰੀ ਕਾਲਜ ਦਿੱਲੀ ਵਾਲੇ ਚੌਪਈ ਨਹੀਂ ਪੜ੍ਹਦੇ) ਜਦ ਇੰਦਰ ਸਿੰਘ ਘੱਗਾ ਅਤੇ ਇਨ੍ਹਾਂ ਦੀ ਵਿਚਾਰਧਾਰਾ ਨਾਲ ਜੁੜੇ ਬੰਦਿਆਂ ਨੇ ਅੰਮ੍ਰਿਤ ਛਕਿਆ ਸੀ ਤਾਂ ਭੀ ਇਨ੍ਹਾਂ ਬਾਣੀਆਂ ਦੇ ਪਾਠ ਨਾਲ ਹੀ ਖੰਡਾ ਪਾਹੁਲ ਤਿਆਰ ਕੀਤੀ ਗਈ ਸੀ। ਪੰਜਾਂ ਪਿਆਰਿਆਂ ਨੇ ਇਨ੍ਹਾਂ ਬਾਣੀਆਂ ਦੇ ਪਾਠ ਦੀ ਤਾਕੀਦ ਭੀ ਕੀਤੀ ਸੀ। ਪਾਠਕ ਆਪ ਹੀ ਅੰਦਾਜ਼ਾ ਲਾਉਣ ਕਿ ਘੱਗਾ ਅਤੇ ਉਸ ਦੇ ਸਮਰਥਕ ਕੀ ਕਹਿਣਾ ਚਾਹੁੰਦੇ ਹਨ "ਪਿਉ ਮੇਰਾ ਹਰਾਮੀ ਹੈ ਅਤੇ ਮੈਂ ਹਲਾਲ ਦਾ ਹਾਂ"।

ਆਪਣੀਆਂ ਕਿਤਾਬਾਂ ਵਿਚ ਸਭਰਾ ਜਰਨੈਲ ਸਿੰਘ ਜੀ ਨੂੰ ਸੱਚਾ-ਸੁੱਚਾ ਸਿੱਖ ਕਬੂਲਦਾ ਹੈ। ਮੇਰੇ ਨਾਲ ਹੋਈ ਚਿੱਠੀ ਪੱਤਰ ਵਿਚ 'ਸੰਤ ਜਰਨੈਲ ਸਿੰਘ' ਲਿਖਿਆ ਮੇਰੇ ਕੋਲ ਮੌਜੂਦ ਹੈ ਪਰ ਜਿਸ ਸਕੂਲ ਵਿਚ ਜਰਨੈਲ ਸਿੰਘ ਨੇ ਵਿਦਿਆ ਪ੍ਰਾਪਤ ਕੀਤੀ ਉਸ ਦੀ, ਆਪਣੀਆਂ ਲਿਖਤਾਂ ਵਿਚ ਖਿੱਲੀ ਉਡਾਉਂਦਾ ਹੈ।

ਆਪਣੀਆਂ ਲਿਖਤਾਂ ਵਿਚ ਸਭਰਾ ਪ੍ਰੋ. ਸਾਹਿਬ ਸਿੰਘ ਜੀ ਨੂੰ "ਹੋਨਿ ਨਜੀਕਿ

ਖੁਦਾਇ ਦੈ ਭੇਤੁ ਨ ਕਿਸੈ ਦੇਨਿ” ਵਾਲੀ ਅਵਸਥਾ ਦੇ ਮਾਲਿਕ ਦੱਸਦਾ ਹੈ। ਦੂਸਰੇ ਪਾਸੇ ਜਦ ਕਾਲਾ ਅਫ਼ਗਾਨਾ ਦੀ ਅੰਮ੍ਰਿਤ ਵੇਲੇ ਦੀ ਨਿੰਦਿਆ ਨੂੰ ਕੱਟਣ ਲਈ ਪ੍ਰੋ. ਸਾਹਿਬ ਸਿੰਘ ਜੀ ਦੇ ਦਰਪਣ ਵਿਚੋਂ ਗੁਰਬਾਣੀ ਦੇ ਅਰਥ ਲਿਖ ਕੇ ਸਭਰਾ ਨੂੰ ਭੇਜੇ ਤਾਂ ਇਹ ਲਿਖਦਾ ਹੈ : “ਵੈਸੇ ਤਾਂ ਪ੍ਰੋ. ਸਾਹਿਬ ਸਿੰਘ ਜੀ ਬੜੇ ਗੁਰਮੁੱਖ ਸੀ ਪਰ ਗੁਰਬਾਣੀ ਦੇ ਅਰਥਾਂ ਦਾ ਪ੍ਰੋਜੈਕਟ ਵੱਡਾ ਹੋਣ ਕਾਰਨ ਇਥੇ ਗਲਤੀ ਕਰ ਗਏ।” ਸਭਰਾ ਦੀ ਹੱਥ ਲਿਖਤ ਮੇਰੇ ਕੋਲ ਪਈ ਹੈ।

‘ਸੰਤਾਂ ਦਾ ਕੌਤਕ’ ਭਾਗ ਦੂਜਾ ਦੇ ਪੰਨਾ ੧੪ ’ਤੇ ਸਭਰਾ ਇੰਜ ਲਿਖਦਾ ਹੈ: “ਜੇ ਗੁਰਬਾਣੀ ਅਤੇ ਗੁਰਮਤਿ ਦੀ ਜਾਣਕਾਰੀ ਗੁਰੂ ਆਸ਼ੇ ਨੂੰ ਮੁੱਖ ਰੱਖ ਕੇ ਨਿਸ਼ਕਾਮ ਸੇਵਾ ਭਾਵ ਨਾਲ ਲਈ ਜਾਵੇ ਤਾਂ ਸੰਗਤਾਂ ਦੀ ਰੁਚੀ ਇਸ ਪਾਸੇ ਵਧੇ। ਸਵੇਰ ਵੇਲੇ ਸ਼ਾਮ ਵੇਲੇ ਗੁਰਦੁਆਰੇ ਖ਼ਾਲੀ ਪਏ ਹਨ, ਨਿਤਨੇਮ ਨਾਲੋਂ ਵੀ ਕਾਫ਼ੀ ਟੁੱਟੇ ਹੋਏ ਹਨ। ਅੰਮ੍ਰਿਤ ਵੇਲੇ ਉੱਠਣਾ ਬੋਝ ਬਣਿਆ ਪਿਆ ਹੈ। ਸਿੱਖ ਨੌਜਵਾਨ ਗੁਰਦੁਆਰਿਆਂ ਤੋਂ ਕੋਹਾਂ ਦੂਰ ਹਨ ਕੇਵਲ ਅੱਧਖੜ੍ਹ ਜਾਂ ਬਜ਼ੁਰਗ ਚਲੇ ਜਾਂਦੇ ਹਨ।”

ਦੂਸਰੇ ਪਾਸੇ ਇਸ ਦਾ ਗੁਰੂ ਕਾਲਾ ਅਫਗਾਨਾ ਅੰਮ੍ਰਿਤ ਵੇਲਾ, ਨਿਤਨੇਮ, ਨਿਰਧਾਰਤ ਰਾਗਾਂ ਦੇ ਕੀਰਤਨ ਨੂੰ ਸਭ ਬ੍ਰਾਹਮਣਵਾਦ ਆਖਦਾ ਹੈ। ਖੰਡਾ ਪਾਹੁਲ ਨੂੰ ਪਾਖੰਡੀ ਡੇਰੇਦਾਰ ਸੰਤਾਂ ਦਾ ਢੌਂਗ ਦੱਸਦਾ ਹੈ ਅਤੇ ਜਿਸ ਗੁਰੂ ਗ੍ਰੰਥ ਸਾਹਿਬ ਨੂੰ ਜਗ੍ਹਾ ਜਗ੍ਹਾ ਸਭਰਾ ‘ਧੰਨ ਗੁਰੂ ਗ੍ਰੰਥ ਸਾਹਿਬ ਲਿਖਦਾ ਹੈ’, ਉਸ ਨੂੰ ਕਾਲਾ ਅਫਗਾਨਾ ‘ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ’ ਭਾਗ ਪਹਿਲਾ ਪੰਨਾ ੧੩੮-੧੩੯ ’ਤੇ ਇਸ ਤਰ੍ਹਾਂ ਲਿਖਦਾ ਹੈ : ‘‘ਇਕ ਪਾਸੇ ਹਿੰਦੂ ਹੈ ਉਹ ਪੱਥਰ, ਲੱਕੜੀ, ਮਿੱਟੀ ਆਦਿ ਦੀ ਮੂਰਤੀ ਆਪ ਬਣਾਉਂਦਾ ਹੈ ਜਾਂ ਬਣੀ ਬਣਾਈ ਖਰੀਦ ਲੈਂਦਾ ਹੈ ਅਤੇ ਉਸ ਦੀ ਪੂਜਾ ਕਰਦਾ ਹੈ। ਏਧਰ ਸਿੱਖ ਨੇ ਵੀ ਇਕ ਆਕਾਰ ਤਿਆਰ ਕੀਤਾ ਹੁੰਦਾ ਹੈ, ਉਸ ਦਾ ਨਾਮ ਗੁਰੂ ਗ੍ਰੰਥ ਸਾਹਿਬ ਰੱਖਦਾ ਹੈ।’’ ਗੁਰੂ ਠੀਕ ਹੈ ਜਾਂ ਚੇਲਾ ਕਿ ਦੋਨੋਂ ਕਪਟੀ ਅਤੇ ਇੱਲਤੀ ਹਨ, ਇਹ ਨਿਰਣਾ ਪਾਠਕਾਂ ਨੇ ਹੀ ਕਰਨਾ ਹੈ।

ਜਿਹੜੀਆਂ ਗੱਲਾਂ ਨੂੰ ਆਧਾਰ ਬਣਾ ਕੇ ਸਭਰਾ ਨੇ ਆਗਿਆਨਤਾ ਵੱਸ ‘ਸੰਤਾਂ ਦੇ ਕੌਤਕ’ ਕਿਤਾਬ ਵਿਚ ਪੰਥ ਪ੍ਰਵਾਨਿਤ ਹਸਤੀਆਂ ਦੀ ਨਿੰਦਾ ਕੀਤੀ ਹੈ ਉਸ ਦੇ ਸਾਰੇ ਢੁਕਵੇਂ ਉੱਤਰ ਅਸੀਂ ਇਸ ਕਿਤਾਬ ਵਿਚ ਦੇਣ ਦੀ ਕੋਸ਼ਿਸ਼ ਕੀਤੀ ਹੈ। ਪਹਿਲੇ ਭਾਗ ਵਿਚ ਜਿਸ ਵਿਗਿਆਨ ਨੂੰ ਆਧਾਰ ਬਣਾ ਕੇ ਗੁਰੂ ਨਾਨਕ ਸੱਚੇ ਪਾਤਸ਼ਾਹ ਦੇ ਚਲਾਏ ਨਿਰਮਲ ਪੰਥ ਨੂੰ ਸਾਇੰਟੇਫਿਕ ਧਰਮ ਦਾ ਕੁਪ੍ਰਚਾਰ ਹੋ ਰਿਹਾ ਹੈ ਉਸ ਦਾ ਸਹੀ ਉੱਤਰ ਦਿੱਤਾ ਹੈ, ਦੂਸਰੇ ਭਾਗ ਵਿਚ ਗੁਰੂ ਸਾਹਿਬਾਨ ਨਾਲ ਸਬੰਧਤ ਜਿਨ੍ਹਾਂ ਘਟਨਾਵਾਂ ਨੂੰ ਨਕਾਰਿਆ ਜਾ ਰਿਹਾ ਹੈ ਅਤੇ ਜੋ ਅੱਜ ਭੀ ਵਰਤ ਰਹੀਆਂ ਹਨ ਉਨ੍ਹਾਂ ਦਾ ਵਰਨਣ ਹੈ ਅਤੇ ਅੰਤ ਵਿਚ ਵਿਗਿਆਨਕ ਸੋਚ ਨੂੰ ਪਰਨਾਏ ਮਿਸ਼ਨਰੀਆਂ ਦੇ ਨਾਲ ਖੁੱਲ੍ਹੀ ਚਰਚਾ ਰਾਹੀਂ ਇਨ੍ਹਾਂ ਦੀ ਮਾਨਸਿਕਤਾ ਉਘਾੜ ਕੇ ਪਾਠਕਾਂ ਅੱਗੇ ਰੱਖੀ ਹੈ। ਪਰ ਵਾਦ-ਵਿਵਾਦ ਤੋਂ ਉਪਰ ਉੱਠ ਕੇ ਗੁਰਮਤਿ ਅਨੁਸਾਰ ਸਿੱਖੀ ਪ੍ਰਚਾਰ ਨੂੰ ਸਮਰਪਿਤ ਮਿਸ਼ਨਰੀ ਵੀਰਾਂ ਦਾ ਅਸੀਂ ਦਿਲੋਂ ਸਤਿਕਾਰ ਕਰਦੇ ਹਾਂ।

ਮੇਰੇ ਸ਼ੁਭਚਿੰਤਕ ਆਖਦੇ ਹਨ ਕਿ ਨਾ ਤੂੰ ਕਿਸੇ ਸੰਤ ਦਾ ਚੇਲਾ ਬਣਿਆ, ਨਾ ਕਿਸੇ ਸਿਆਸੀ ਲੀਡਰ ਨਾਲ ਤੇਰੀ ਯਾਰੀ, ਨਾ ਹੀ ਤੇਰੀ ਮਿਸ਼ਨਰੀ ਕਾਲਜ

ਵਾਲਿਆਂ ਨਾਲ ਬਣਦੀ ਹੈ ਅਤੇ ਨਾ ਹੀ ਕਿਸੇ ਸੰਸਥਾ ਨਾਲ ਜੁੜਿਆ ਹੋਇਆ ਹੈਂ, ਤੇਰੀ ਅਰਥੀ ਨੂੰ ਮੋਢਾ ਕੌਣ ਲਾਊ ਅਤੇ ਤੇਰੀ ਅੰਤਿਮ ਅਰਦਾਸ ਵਿਚ ਕੌਣ ਸ਼ਾਮਲ ਹੋਵੇਗਾ? ਮੇਰਾ ਉੱਤਰ ਹੈ :

*ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ॥*
*ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ*
*ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥* *(ਅੰਗ ੭੩੫)*

ਨਾਲ ਹੀ ਬੇਨਤੀ ਕਰਾਂਗਾ ਇਨ੍ਹਾਂ ਸਾਰਿਆਂ ਦੇ ਆ ਜਾਣ ਨਾਲ ਮੇਰਾ ਕੁਝ ਸੰਵਰਨਾ ਨਹੀਂ। ਪਰ ਜਿਹੜੇ ਕਾਮਰੇਡੀ ਅਤੇ ਵਿਗਿਆਨ ਨੂੰ ਪਰਨਾਏ ਮਿਸ਼ਨਰੀ, ਅਰਦਾਸ ਨੂੰ ਟਿੱਚਰਾਂ ਕਰਦੇ ਹਨ ਉਨ੍ਹਾਂ ਦੇ ਆਉਣ ਨਾਲ ਮੇਰੇ ਸ਼ੁਭਚਿੰਤਕਾਂ ਦੀ ਅਰਦਾਸ ਵਿਚ ਵਿਘਨ ਪਵੇਗਾ, ਨਾ ਹੀ ਆਉਣ ਤਾਂ ਅੱਛਾ ਹੈ।

ਸਹੀ ਪੜਚੋਲ ਨਾਲ ਸਾਬਤ ਹੋ ਜਾਵੇਗਾ ਕਿ ਨਾ ਤਾਂ ਸਭਰਾ ਨੂੰ ਵਿਗਿਆਨ ਦੀ ਜਾਣਕਾਰੀ ਹੈ ਅਤੇ ਨਾ ਹੀ ਗੁਰਬਾਣੀ ਦਾ ਸਹੀ ਗਿਆਨ ਹੈ। ਆਰ. ਐਸ. ਐਸ. ਅਤੇ ਕਾਲਾ ਅਫਗਾਨਾ ਵਾਂਗ ਆਪਣੀ ਮਰਜ਼ੀ ਦੀਆਂ ਤੁਕਾਂ ਗੁਰਬਾਣੀ ਵਿਚੋਂ ਕੱਢ ਕੇ ਕੁਫ਼ਰ ਤੋਲਿਆ ਗਿਆ ਹੈ।

*-ਕੰਵਰ ਅਜੀਤ ਸਿੰਘ*
*੨੦/੭੭, ਰਣਜੀਤ ਨਗਰ,*
*ਜੀ ਬਲਾਕ, ਸਿਉਨਾ ਰੋਡ,*
*ਪਟਿਆਲਾ।*
*ਫੋਨ : ੦੧੭੫-੨੩੫੯੩੨੮*
*ਮੋਬਾਇਲ : ੯੮੧੫੧-੫੯੮੧੮*

# ਕੈਸੇ ਕਹਉ ਮੋਹਿ ਜੀਅ ਬੇਦਨਾਈ

ਸੰਸਾਰ ਵਿਚ ਮਨੁੱਖੀ ਆਬਾਦੀ ਵਿਚ ਦਿਨ-ਬ-ਦਿਨ ਵਾਧਾ ਹੋਣ ਨਾਲ ਜਿਥੇ ਤਕਰੀਬਨ ਹਰ ਧਰਮ ਦੇ ਅਨੁਯਾਈਆਂ ਦੀ ਗਿਣਤੀ ਵਧ ਰਹੀ ਹੈ, ਉਥੇ ਸਰਕਾਰੀ ਅੰਕੜਿਆਂ ਅਨੁਸਾਰ, ਨਵੀਂ ਮਰਦਮਸ਼ੁਮਾਰੀ ਵਿਚ, ਸਿੱਖਾਂ ਦੀ ਗਿਣਤੀ, ਪਿਛਲੀ ਗਿਣਤੀ ਨਾਲੋਂ ਤਕਰੀਬਨ ੩ ਪ੍ਰਤੀਸ਼ਤ ਘੱਟ ਗਈ ਹੈ।

ਅੱਜ ਕੱਲ੍ਹ ਦੇ ਅਖੌਤੀ ਗੁਰੂਆਂ ਦੇ ਬਣਾਏ ਨਵੇਂ ਧਰਮ, ਜਿਨ੍ਹਾਂ ਕੋਲ ਨਾ ਕੋਈ ਆਪਣਾ ਫ਼ਲਸਫ਼ਾ ਜਾਂ ਸਿਧਾਂਤ ਹੈ ਅਤੇ ਨਾ ਹੀ ਕੋਈ ਇਤਿਹਾਸਕ ਵਿਰਸਾ ਹੈ, ਪੁਲਾਂਘਾਂ ਪੁੱਟਦੇ ਅੱਗੇ ਵਧ ਰਹੇ ਹਨ ਪਰ ਸਭ ਕੁਝ ਹੋਣ ਦੇ ਬਾਵਜੂਦ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦਾ ਸਾਜਿਆ ਨਿਰਮਲ ਪੰਥ ਕਿਉਂ ਘਾਟੇ ਵਿਚ ਜਾ ਰਿਹਾ ਹੈ ਇਸ ਦੀ ਪੜਚੋਲ ਕਰਨੀ ਸਾਡਾ ਫਰਜ਼ ਹੈ ਤਾਂ ਕਿ ਆਮ ਸਿੱਖ ਸੰਗਤ ਨੂੰ ਜਾਗ੍ਰਿਤ ਕੀਤਾ ਜਾ ਸਕੇ।

ਕਿਸੇ ਕੌਮ ਨੂੰ ਬੁਲੰਦੀਆਂ 'ਤੇ ਪਹੁੰਚਾਉਣ ਲਈ, ਜਿਨ੍ਹਾਂ ਸੰਸਥਾਵਾਂ ਦਾ ਯੋਗਦਾਨ ਹੁੰਦਾ ਹੈ ਉਹ ਹਨ :

੧. ਧਾਰਮਿਕ ਅਸਥਾਨ ਅਤੇ ਉਨ੍ਹਾਂ ਦੇ ਸੰਚਾਲਕ
੨. ਕੌਮੀ ਲੀਡਰ
੩. ਵਿਦਿਅਕ ਸੰਸਥਾਵਾਂ
੪. ਬੁੱਧੀਜੀਵੀ ਵਰਗ
੫. ਵਿਅਕਤੀਗਤ ਧਾਰਮਿਕ ਸੰਸਥਾਵਾਂ

ਅਸੀਂ ਇਨ੍ਹਾਂ ਸਾਰਿਆਂ ਅੰਗਾਂ ਦਾ ਵਿਸ਼ਲੇਸ਼ਣ ਕਰ ਕੇ ਸਹੀ ਤਸਵੀਰ ਪਾਠਕਾਂ ਵਿਚ ਪੇਸ਼ ਕਰਨ ਦੀ ਕੋਸ਼ਿਸ਼ ਕਰਾਂਗੇ।

### ੧. ਧਾਰਮਿਕ ਅਸਥਾਨ :

ਪਿਛਲੇ ਸਮੇਂ ਵਿਚ ਜਦੋਂ ਅਨੇਕ ਸੰਕਟਾਂ ਵਿਚੋਂ ਗੁਜ਼ਰਦੇ ਹੋਏ ਖਾਲਸਾ ਪੰਥ ਨੇ ਸ਼ਾਨਦਾਰ ਕਾਰਨਾਮੇ ਕਰ ਕੇ ਸੁਨਹਿਰੀ ਇਤਿਹਾਸ ਸਿਰਜਿਆ ਤਾਂ ਧਾਰਮਿਕ ਅਸਥਾਨ, ਜੋ ਉਸ ਸਮੇਂ, ਧਰਮਸ਼ਾਲਾ ਜਾਂ ਡੇਰੇ ਕਹਾਉਂਦੇ ਸਨ, ਨੂੰ ਘੋਖਿਆਂ ਪਤਾ ਚਲਦਾ ਹੈ ਕਿ ਇਨ੍ਹਾਂ ਦੇ ਸੰਚਾਲਕ ਆਪ ਹੀ ਨਿਤਨੇਮ ਕਰਦੇ ਸਨ, ਇਥੇ ਹੀ ਲੋੜਵੰਦਾਂ ਨੂੰ ਗੁਰਮੁਖੀ ਅਤੇ ਗੁਰਬਾਣੀ ਪੜ੍ਹਾਈ ਜਾਂਦੀ ਸੀ। ਇਸ ਅਸਥਾਨ ਤੋਂ ਹੀ ਆਏ ਗਏ ਮੁਸਾਫਿਰ ਜਾਂ ਲੋੜਵੰਦ ਨੂੰ ਲੰਗਰਪਾਣੀ, ਮੰਜਾ-ਬਿਸਤਰਾ ਮਿਲਦਾ ਸੀ। ਸੇਵਾ ਪੰਥੀ, ਨਿਰਮਲੇ ਅਤੇ ਉਦਾਸੀ ਸਾਧੂ ਇਨ੍ਹਾਂ ਅਸਥਾਨਾਂ 'ਤੇ ਹੀ ਲੋੜਵੰਦਾਂ ਨੂੰ ਦਵਾਈ ਬੂਟੀ ਦਿੰਦੇ ਸਨ। ਇਨ੍ਹਾਂ ਅਸਥਾਨਾਂ 'ਤੇ ਹੀ ਗੁਰਬਾਣੀ ਦੀਆਂ ਪੋਥੀਆਂ ਲਿਖਣ ਦੀ ਸੇਵਾ ਹੁੰਦੀ ਸੀ। ਸਭ ਤੋਂ ਵੱਡੀ ਗੱਲ ਇਨ੍ਹਾਂ ਦਾ ਆਪਣਾ ਕਿਰਦਾਰ ਅਜਿਹਾ ਹੁੰਦਾ ਸੀ ਕਿ ਪਿੰਡ ਵਿਚ ਜੇ ਕੋਈ ਲੜਾਈ ਝਗੜਾ ਹੋ ਜਾਵੇ ਤਾਂ ਇਨ੍ਹਾਂ

ਅਸਥਾਨਾਂ ਦੇ ਮੁਖੀ ਜੋ ਫੈਸਲਾ ਕਰਨ, ਸਾਰਾ ਪਿੰਡ ਮੰਨਦਾ ਸੀ।

ਜਿਸ ਅਸਥਾਨ ਤੋਂ ਭੁੱਖੇ ਅਤੇ ਰਾਹਗੀਰ ਨੂੰ ਰੋਟੀ ਮਿਲੇ, ਬੀਮਾਰ ਨੂੰ ਦਵਾਈ ਮਿਲੇ, ਜਗਿਆਸੂ ਨੂੰ ਗੁਰਬਾਣੀ ਮਿਲੇ ਉਹ ਅਸਥਾਨ ਕਿਉਂ ਤਰੱਕੀ ਨਹੀਂ ਕਰੇਗਾ? ਇਸੇ ਲਈ ਆਮ ਲੁਕਾਈ ਸਿੱਖੀ ਵੱਲ ਪ੍ਰੇਰਿਤ ਹੁੰਦੀ ਸੀ।

ਪਰ ਅੱਜ ਜਦ ਅਸੀਂ ਵੱਡੇ ਇਤਿਹਾਸਕ ਗੁਰਦੁਆਰਿਆਂ ਅਤੇ ਸ਼ਹਿਰਾਂ ਜਾਂ ਪਿੰਡਾਂ ਵਿਚ ਬਣੇ ਗੁਰਦੁਆਰਿਆਂ ਵੱਲ ਝਾਤ ਮਾਰਦੇ ਹਾਂ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਗੁਰਦੁਆਰਿਆਂ ਵਿਚ ਕੇਵਲ ਨਿਤਨੇਮ ਹੁੰਦਾ ਹੈ ਬਾਕੀ ਹੋਰ ਕੁਝ ਭੀ ਨਹੀਂ। ਸ਼ਹਿਰ ਦੇ ਉਂਗਲਾਂ 'ਤੇ ਗਿਣਨ ਵਾਲੇ ਗੁਰਦੁਆਰਿਆਂ ਵਿਚ ਨਿਤਨੇਮ ਹੈ, ਬਾਕੀਆਂ ਵਿਚ ਕੇਵਲ ਬਾਹਰ ਬੋਰਡ ਲੱਗੇ ਹੋਏ ਹਨ :

ਮੱਸਿਆ .......................

ਸੰਗਰਾਂਦ.......................

ਪੂਰਨਮਾਸ਼ੀ.......................

ਅਖੰਡ ਪਾਠ ਦੀ ਭੇਟਾ..............

ਭਾਈ ਸਾਹਿਬ ਦੇ ਕੀਰਤਨ ਦੀ ਭੇਟਾ........

ਭਾਂਡਿਆਂ ਦੀ ਬੁਕਿੰਗ.......................

ਧਰਮਸ਼ਾਲਾ, ਡੇਰੇ ਅਤੇ ਗੁਰਦੁਆਰਿਆਂ ਦੀਆਂ ਇਮਾਰਤਾਂ ਇਕ ਸਾਧਨ ਸੀ, ਸਿੱਖੀ ਨੂੰ ਪ੍ਰਫੁੱਲਤ ਕਰਨ ਦਾ ਅਤੇ ਮਨੋਰਥ ਹੈ ਸਿੱਖੀ ਸਿਧਾਂਤ ਰਾਹੀਂ ਮਨੁੱਖਤਾ ਨੂੰ ਪਰਮੇਸ਼ਰੀ ਗੁਣਾਂ (ਦਇਆ, ਧਰਮ, ਸਤੁ, ਸੰਤੋਖ ਅਤੇ ਰੱਬੀ ਪਿਆਰ) ਨਾਲ ਸ਼ਰਸਾਰ ਕਰਨ ਦਾ। ਪਰ ਬਦਕਿਸਮਤੀ ਦੇਖੋ ਕਿ ਗੁਰਦੁਆਰਿਆਂ ਦੀਆਂ ਇਮਾਰਤਾਂ ਨੂੰ ਹੀ ਸਿੱਖੀ ਮਾਨਸਿਕਤਾ ਨੇ ਮਨੋਰਥ ਸਮਝ ਲਿਆ ਹੈ। ਗੁਰਦੁਆਰਿਆਂ ਨੂੰ ਪੱਥਰਾਂ ਨਾਲ ਸ਼ਿੰਗਾਰਨਾ, ਉਚੇ ਗੁੰਬਦਾਂ ਨੂੰ ਸੋਨੇ ਨਾਲ ਚਮਕਾਉਣਾ ਜਦ ਮਨੋਰਥ ਸਮਝ ਲਿਆ ਜਾਵੇ ਤਾਂ ਸਿਧਾਂਤ ਕਿਵੇਂ ਪ੍ਰਫੁੱਲਤ ਹੋ ਸਕਦਾ ਹੈ?

ਗੁਰੂ ਸਾਹਿਬ ਨੇ ਸਿੱਖੀ ਦੇ ਪਸਾਰ ਲਈ ਤਿੰਨ ਸੰਸਥਾਵਾਂ ਬਣਾਈਆਂ ਸਨ-ਰਾਗੀ, ਢਾਡੀ ਅਤੇ ਗਿਆਨੀ। ਸੰਗੀਤ ਦੀ ਕਲਾ ਨਾਲ ਰਾਗੀ ਸਰੋਤਿਆਂ ਨੂੰ ਆਕਰਸ਼ਤ ਕਰ ਕੇ ਬੈਠਣ ਲਈ ਪ੍ਰੇਰਦੇ ਸਨ। ਗਿਆਨੀ ਗੁਰ-ਸ਼ਬਦ ਦਾ ਸਿਧਾਂਤ ਅਤੇ ਫ਼ਲਸਫ਼ਾ, ਕਥਾ ਰਾਹੀਂ ਸਰੋਤਿਆਂ ਦੇ ਹਿਰਦੇ ਵਿਚ ਬਿਠਾਂਦੇ ਸਨ ਅਤੇ ਇਤਿਹਾਸ ਤੋਂ ਜਾਣੂ ਕਰਾ ਕੇ ਸੰਗਤਾਂ ਦੇ ਹਿਰਦੇ ਵਿਚ ਰੱਬੀ ਪਿਆਰ ਅਤੇ ਗੁਰੂ ਪਿਆਰ ਪੈਦਾ ਕਰਦੇ ਸਨ। ਢਾਡੀ, ਵਾਰਾਂ ਗਾ ਕੇ ਸਿੱਖੀ ਸਿਧਾਂਤ 'ਤੇ ਕੁਰਬਾਨ ਹੋਏ ਸਿੱਖ ਬਹਾਦਰਾਂ ਦੀਆਂ ਵੀਰ ਗਾਥਾਵਾਂ ਸੁਣਾ ਕੇ ਆਪਾ ਵਾਰਨ ਦੀ ਪ੍ਰੇਰਨਾ ਦਿੰਦੇ ਸਨ।

ਪਰ ਹੁਣ ਗੁਰਦੁਆਰਿਆਂ ਵਿਚ ਸਾਰਾ ਦਿਨ ਕੀਰਤਨ ਹੁੰਦਾ ਹੈ। ਕੇਵਲ ਸਵੇਰੇ ਇਕ ਘੰਟਾ ਗੁਰ-ਸ਼ਬਦ ਦੀ ਕਥਾ ਵਿਰਲੇ ਅਸਥਾਨ 'ਤੇ ਹੁੰਦੀ ਹੈ। ਜਿਨ੍ਹਾਂ ਨੂੰ ਗੁਰਬਾਣੀ ਦੀ ਸੂਝ ਹੈ ਕੇਵਲ ਉਹੀ ਲਾਹਾ ਲੈ ਸਕਦੇ ਹਨ ਬਾਕੀ ਕੇਵਲ ਮੱਥਾ ਟੇਕ ਕੇ ਅਤੇ ਕੜਾਹ ਪ੍ਰਸ਼ਾਦ ਨਾਲ ਹੀ ਕੰਮ ਸਾਰਦੇ ਹਨ। ਬੱਚਿਆਂ ਲਈ ਅਤੇ ਨੌਜਵਾਨ ਵਰਗ ਲਈ ਸਾਡੇ ਗੁਰਦੁਆਰਿਆਂ ਦੇ ਪ੍ਰਬੰਧਕਾਂ ਕੋਲ ਕੋਈ ਪ੍ਰੋਗਰਾਮ ਨਹੀਂ ਹੈ, ਫਿਰ ਉਹ ਕਿਉਂ ਉਥੇ ਜਾਣ? ਪਿੰਡਾਂ ਵਿਚ, ਵਿਦੇਸ਼ੀ ਸਿੱਖਾਂ ਦੀ ਮਾਇਆ ਨਾਲ ਆਲੀਸ਼ਾਨ

ਗੁਰਦੁਆਰੇ ਬਣੇ ਹੋਏ ਹਨ ਪਰ ਗ੍ਰੰਥੀ ਅਜਿਹੇ ਹਨ ਜੋ ਕੇਵਲ ਸਵੇਰੇ ਪ੍ਰਕਾਸ਼ ਕਰ ਕੇ ਸ਼ਾਮ ਨੂੰ ਗੁਰੂ ਸਰੂਪ ਸੰਤੋਖ ਦੇਣ। ਕਿਉਂਕਿ ਗ੍ਰੰਥੀ ਸਿੰਘ ਦੀ ਤਨਖਾਹ ਵੱਡੇ ਪਿੰਡਾਂ ਵਿਚ ਛੇ, ਸੱਤ ਸੌ ਤੋਂ ਵੱਧ ਨਹੀਂ। ਅਜਿਹੇ ਹਾਲਾਤ ਵਿਚ ਸਿੱਖੀ ਵਿਚ ਵਾਧੇ ਦੀ ਕੀ ਉਮੀਦ ਕੀਤੀ ਜਾ ਸਕਦੀ ਹੈ?

ਸੰਨ ੧੯੬੦ ਦੇ ਕਰੀਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਕ ਸੱਜਣ ਨੂੰ ਵਿਨੋਬਾ ਭਾਵੇ ਕੋਲ ਉਸ ਦੀ ਵਿਚਾਰਧਾਰਾ ਨੂੰ ਸਮਝਣ ਲਈ ਉਨ੍ਹਾਂ ਦੇ ਆਸ਼ਰਮ ਵਿਚ ਭੇਜਿਆ। ਉਹ ਦੋ ਤਿੰਨ ਮਹੀਨੇ ਉਥੇ ਰਿਹਾ, ਉਨ੍ਹਾਂ ਦੇ ਪ੍ਰਵਚਨ ਸੁਣੇ ਅਤੇ ਉਨ੍ਹਾਂ ਦੇ ਸਿਧਾਂਤ ਨੂੰ ਸਮਝਿਆ। ਇਕ ਦਿਨ ਗੱਲਾਂ ਕਰਦੇ ਵਿਨੋਬਾ ਭਾਵੇ ਜੀ ਨੇ ਕਿਹਾ ਕਿ "ਸਿੱਖ ਧਰਮ ਬਹੁਤ ਅੱਛਾ ਧਰਮ ਥਾ ਲੇਕਿਨ ਅਬ ਯਹ ਭੀ ਬੇਕਾਰ ਹੋ ਜਾਏਗਾ।" ਸੱਜਣ ਜੀ ਸੁਣ ਕੇ ਤ੍ਰਬਕ ਗਏ ਅਤੇ ਜਦ ਉਨ੍ਹਾਂ ਕਾਰਨ ਪੁੱਛਿਆ ਤਾਂ ਵਿਨੋਬਾ ਜੀ ਨੇ ਉੱਤਰ ਦਿੱਤਾ, "ਕਿਉਂਕਿ ਇਸ ਧਰਮ ਮੇਂ ਵੋਟ (ਚੋਣਾਂ) ਕਾ ਰਾਜ ਹੋ ਗਿਆ ਹੈ, ਵੋਟ ਕੇ ਲੀਏ ਪੈਸਾ ਦੀਆ ਜਾਏਗਾ, ਹਰ ਏਕ ਜਾਇਜ਼ ਨਾਜਾਇਜ਼ ਦਾਵ ਖੇਲਾ ਜਾਏਗਾ ਜੈਸੇ ਦੇਸ਼ ਕੀ ਰਾਜਨੀਤੀ ਮੇਂ ਹੋ ਰਹਾ ਹੈ।"

ਵਿਨੋਬਾ ਜੀ ਦੀ ਭਵਿੱਖਬਾਣੀ ਅੱਜ ਸੱਚ ਸਾਬਤ ਹੋ ਰਹੀ ਹੈ। ਚੋਣ ਜਿੱਤਣ ਵਾਲੇ ਗੁਰਦੁਆਰਾ ਕਮੇਟੀ ਦੇ ਪ੍ਰਬੰਧਕਾਂ ਦਾ ਸਿੱਖੀ ਨਾਲ ਦੂਰ ਦਾ ਵੀ ਕੋਈ ਵਾਸਤਾ ਨਜ਼ਰ ਨਹੀਂ ਆਉਂਦਾ ਹੈ। ਹਰ ਰੋਜ਼ ਅਖ਼ਬਾਰਾਂ ਵਿਚ ਖ਼ਬਰਾਂ ਛਪਦੀਆਂ ਹਨ ਕਿ ਕਿਸ ਤਰ੍ਹਾਂ ਲੀਡਰ ਇਕ ਦੂਜੇ ਦੀਆਂ ਪੱਗਾਂ ਉਛਾਲਦੇ ਹਨ, ਗੁਰਦੁਆਰਿਆਂ ਦੀ ਗੋਲਕ ਚੋਰੀ ਦੀਆਂ ਖ਼ਬਰਾਂ ਨਸ਼ਰ ਹੋ ਰਹੀਆਂ ਹਨ ਅਤੇ ਹਿਸਾਬ ਕਿਤਾਬ ਦੇ ਸਕੈਂਡਲਾਂ ਦਾ ਸਭ ਨੂੰ ਪਤਾ ਚੱਲ ਚੁੱਕਾ ਹੈ।

'ਜਥਾ ਰਾਜਾ ਤਥਾ ਪਰਜਾ' ਅਨੁਸਾਰ ਗੁਰਦੁਆਰਿਆਂ ਦੇ ਮੈਨੇਜਰ, ਗ੍ਰੰਥੀ, ਸੇਵਾਦਾਰ ਅਤੇ ਹੋਰ ਕਰਮਚਾਰੀਆਂ ਦੇ ਕਿਰਦਾਰ ਨੂੰ ਜੇ ਦੇਖਿਆ ਜਾਵੇ ਤਾਂ ਹੋਰ ਭੀ ਮਾਯੂਸੀ ਹੁੰਦੀ ਹੈ। ਅਖ਼ਬਾਰਾਂ ਵਿਚ ਆ ਚੁੱਕਾ ਹੈ ਕਿ ਸ਼੍ਰੋਮਣੀ ਕਮੇਟੀ ਅਧੀਨ ਗੁਰਦੁਆਰਿਆਂ ਦੇ ੮੦% ਗ੍ਰੰਥੀ, ਕੀਰਤਨੀਏ ਅਤੇ ਸੇਵਾਦਾਰ ਨਸ਼ਿਆਂ ਦੇ ਸ਼ਿਕਾਰ ਹਨ। ਵਿਰਲੇ ਨੂੰ ਹੀ ਸਿੱਖੀ ਨਾਲ ਪਿਆਰ ਹੈ ਵਰਨਾ ਸਭ "ਰੋਟੀਆ ਕਾਰਣਿ ਪੂਰਹਿ ਤਾਲ" ਵਾਲੀ ਗੱਲ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਿਆਂ ਵਿਚ ਸਿੱਖੀ, ਸਿੱਖੀ ਸਿਧਾਂਤ ਉੱਤੇ ਪਹਿਰਾ ਪ੍ਰਪੱਕ ਕਰ ਕੇ ਸਿੱਖੀ ਦੀ ਪ੍ਰਫੁੱਲਤਾ ਲਈ ਬਣਾਈ ਗਈ ਸੀ, ਪਰ ਹੁਣ ਜੋ ਦਿਸ ਰਿਹਾ ਹੈ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਜਿੱਤਣਾ ਰਾਜਨੀਤੀ ਦੀ ਪਉੜੀ ਦਾ ਪਹਿਲਾ ਡੰਡਾ ਚੜ੍ਹਨਾ ਹੈ। ਕਮੇਟੀ ਦੇ ਪ੍ਰਧਾਨ ਸਾਹਿਬ ਦੇ ਬਿਆਨ ਅਖ਼ਬਾਰਾਂ ਵਿਚ ਆਉਂਦੇ ਰਹਿੰਦੇ ਹਨ, "ਅਸੀਂ ਇਕ ਲੱਖ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਵਾਂਗੇ, ਹਰ ਇਕ ਮੈਂਬਰ ਆਪਣੇ ਇਲਾਕੇ ਵਿਚ ਸਿੱਖੀ ਪ੍ਰਚਾਰ ਕਰੇਗਾ।" ਸਾਡੀ ਪ੍ਰਧਾਨ ਸਾਹਿਬ ਨੂੰ ਬੇਨਤੀ ਹੈ ਕਿ ਕੇਵਲ ਗੁਰਦੁਆਰਿਆਂ ਦੇ ਗ੍ਰੰਥੀ, ਰਾਗੀ, ਸੇਵਾਦਾਰ ਅਤੇ ਹੋਰ ਕਰਮਚਾਰੀਆਂ ਨੂੰ ਸਿੱਖੀ ਸਿਧਾਂਤ ਨਾਲ ਜੋੜ ਦੇਵੋ, ਬਾਕੀ ਸਭ ਕੁਝ ਆਪੇ ਠੀਕ ਹੋ ਜਾਵੇਗਾ।

ਗੁਰਦੁਆਰਾ ਸਾਹਿਬ ਜਾ ਕੇ ਕੜਾਹ ਪ੍ਰਸ਼ਾਦਿ ਦੀ ਪਰਚੀ ਲਵੋ, ਪੰਜ ਰੁਪਏ ਦਾ ਪ੍ਰਸ਼ਾਦ ਭੀ ਉਸੇ ਡੂਨੇ ਵਿਚ, ੨੦ ਵੀਹ ਰੁਪਏ ਦਾ ਪ੍ਰਸ਼ਾਦ ਭੀ ਉਸੇ ਡੂਨੇ ਵਿਚ

ਅਤੇ ਸੌ ਰੁਪਏ ਦਾ ਪ੍ਰਸ਼ਾਦ ਭੀ ਉਸੇ ਡੂਨੇ ਵਿਚ। ਪ੍ਰਧਾਨ ਸਾਹਿਬ ਦੇ ਨੱਕ ਦੇ ਹੇਠ ਅੰਮ੍ਰਿਤਸਰ ਵਿਚ ਬਿਸਰਾਮ ਕਰਨ ਲਈ ਕਮਰਿਆਂ ਦੀ ਅਲਾਟਮੈਂਟ ਵੇਲੇ ਯਾਤਰੀਆਂ ਦੀ ਖੱਜਲ ਖੁਆਰੀ ਦੀ ਜੇ ਕੋਈ ਡਾਕੂਮੈਂਟਰੀ ਫ਼ਿਲਮ ਬਣਾ ਕੇ ਟੀ.ਵੀ. 'ਤੇ ਦਿਖਾ ਦੇਵੇ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪ੍ਰਧਾਨ ਸਾਹਿਬ ਦਾ ਕੀ ਬਣੇਗਾ? ਜਿਸ ਤਰ੍ਹਾਂ ਬਾਕੀ ਦੇਸ਼ ਦੇ ਸਕੈਂਡਲ ਟੈਲੀਵਿਜ਼ਨ 'ਤੇ ਆ ਰਹੇ ਹਨ ਇਕ ਦਿਨ ਇਹ ਭੀ ਆਵੇਗਾ।

ਸੋ ਤੱਤਸਾਰ ਗੱਲ ਹੈ ਕਿ ਜਦ ਤਕ ਇਹ ਚੋਣ ਪ੍ਰਣਾਲੀ ਸਿੱਖਾਂ ਦੇ ਗਲੋਂ ਨਹੀਂ ਲਹਿੰਦੀ ਤਦ ਤਕ ਸਿੱਖੀ ਪ੍ਰਫੁੱਲਤਾ ਦੀ ਆਸ ਕਰਨੀ ਮੂਰਖਤਾ ਵਾਲੀ ਗੱਲ ਹੀ ਹੈ।

## ੨. ਕੌਮੀ ਲੀਡਰ :

ਅੱਜ ਕੱਲ੍ਹ ਆਗੂ ਲਈ, ਲੀਡਰ ਸ਼ਬਦ ਪ੍ਰਚਲਤ ਹੈ। ਖਾਲਸਾ ਪੰਥ ਵਿਚ ਪ੍ਰਵਾਣਤ ਸ਼ਬਦ ਜਥੇਦਾਰ ਹੈ। ਪੁਰਾਤਨ ਜਥੇਦਾਰਾਂ ਦੇ ਕਿਰਦਾਰ 'ਤੇ ਜੇ ਝਾਤ ਮਾਰੀਏ ਤਾਂ ਪਤਾ ਚੱਲੇਗਾ ਕਿ ਉਹ ਧੁਰੋਂ ਅੰਦਰੋਂ ਸਿੱਖੀ ਨਾਲ ਜੁੜੇ ਹੋਏ ਸਨ। ਸਿੱਖੀ ਦੀ ਆਨ-ਸ਼ਾਨ ਲਈ ਮਰ ਮਿਟਣ ਵਾਲੇ ਅਤੇ ਗੁਰਬਾਣੀ ਦੀ ਰੰਗਣ ਵਿਚ ਰੰਗੇ ਹੋਏ ਹੁੰਦੇ ਸਨ। ਇਸ ਲਈ ਧਰਮ-ਯੁੱਧਾਂ ਵਿਚ ਆਪ ਅੱਗੇ ਹੋ ਫੱਟ ਖਾਂਦੇ ਸੀ ਅਤੇ ਪੰਥ ਲਈ ਸ਼ਹੀਦੀਆਂ ਪਾਉਂਦੇ ਸਨ। ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ ਅਤੇ ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਦੀਆਂ ਮਿਸਾਲਾਂ ਸਾਡੇ ਸਾਹਮਣੇ ਹਨ। ਮਿਸਲਾਂ ਦੇ ਸਰਦਾਰਾਂ ਵੱਲ ਦੇਖੀਏ ਬਾਬਾ ਜੱਸਾ ਸਿੰਘ ਆਹਲੂਵਾਲੀਆ ਨੇ ਵੱਡੇ ਘੱਲੂਘਾਰੇ ਵਿਚ ਬਾਈ ਫੱਟ ਖਾ ਕੇ ਭੀ ਮੈਦਾਨ ਨਹੀਂ ਛੱਡਿਆ, ਸ੍ਰ. ਚੜ੍ਹਤ ਸਿੰਘ ਨੇ ਬਾਰਾਂ ਫੱਟ ਖਾ ਕੇ ਜੋ ਪੰਥ ਦੀ ਸੇਵਾ ਕੀਤੀ ਸਾਡੇ ਸਾਹਮਣੇ ਹੈ। ਸ੍ਰ. ਬਘੇਲ ਸਿੰਘ ਨੇ ਆਪਣੇ ਨੌਂ ਮਹੀਨੇ ਦੇ ਦਿੱਲੀ ਦੇ ਰਾਜ ਵੇਲੇ ਇਤਿਹਾਸਕ ਗੁਰਦੁਆਰਿਆਂ ਦੀ ਸੇਵਾ ਕੀਤੀ।

ਇਸ ਦੇ ਵਿਪਰੀਤ ਜੇ ਪਿਛਲੇ ਵੀਹ-ਤੀਹ ਸਾਲਾਂ ਦੇ ਪੰਥਕ ਇਤਿਹਾਸ 'ਤੇ ਝਾਤ ਮਾਰੀਏ ਤਾਂ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਸਭ ਕੁਝ ਆਪਣੇ ਲਈ ਆਪਣੇ ਪਰਿਵਾਰ ਲਈ ਅਤੇ ਪਾਰਟੀ ਲਈ ਕੀਤਾ ਜਾ ਰਿਹਾ ਹੈ। ਪੰਥ ਦਾ ਨਾਅਰਾ ਕੇਵਲ ਵੋਟਾਂ ਲਈ ਹੈ, ਪੰਥਕ ਪਿਆਰ ਦੀ ਗੱਲ ਖਤਮ ਹੋ ਗਈ ਹੈ। ਧਰਮ ਦੇ ਨਾਉਂ 'ਤੇ ਲੋਕਾਂ ਦੇ ਜਜ਼ਬਾਤ ਭੜਕਾ ਕੇ ਪਰਾਏ ਪੁੱਤਾਂ ਦੀ ਬਲੀ ਦੇ ਕੇ ਆਪਣੀ ਕੁਰਸੀ ਕਾਇਮ ਰੱਖਣੀ ਹੀ ਇਕ ਮਨੋਰਥ ਹੈ। ਜਦ ਵੋਟਾਂ ਲਈ ਪੰਥ ਘਾਤਕ ਸੰਸਥਾਵਾਂ ਅਤੇ ਵਿਅਕਤੀਆਂ ਦੇ ਆਪ ਪੈਰੀਂ ਹੱਥ ਲਾ ਕੇ ਤਰਲੇ ਕੱਢਦੇ ਹਨ ਤਾਂ ਪੰਥ ਵਾਲੀ ਕਿਹੜੀ ਗੱਲ ਰਹਿ ਗਈ?

## ੩. ਵਿਦਿਅਕ ਸੰਸਥਾਵਾਂ :

ਦੇਸ਼ ਆਜ਼ਾਦ ਹੋਣ ਤੋਂ ਪਹਿਲਾਂ ਸੌ ਵਿਚੋਂ ਵੀਹ ਸਕੂਲ ਸਰਕਾਰੀ ਹੁੰਦੇ ਸੀ ਬਾਕੀ ਸਕੂਲ ਧਾਰਮਿਕ ਅਦਾਰੇ ਚਲਾਉਂਦੇ ਸਨ। ਖਾਲਸਾ ਪੰਥ ਦੀ ਸਿਰਮੌਰ ਸੰਸਥਾ ਚੀਫ਼ ਖਾਲਸਾ ਦੀਵਾਨ ਅਤੇ ਹੋਰਨਾਂ ਦੇ ਉੱਦਮ ਦਾ ਸਦਕਾ ਖਾਲਸਾ ਸਕੂਲ ਅਤੇ ਖਾਲਸਾ ਕਾਲਜ ਹੋਂਦ ਵਿਚ ਆਏ। ਸੰਚਾਲਕਾਂ ਸਾਹਮਣੇ ਲਕਸ਼ ਪੜ੍ਹੇ-ਲਿਖੇ

ਵਰਗ ਨੂੰ ਸਿੱਖੀ ਨਾਲ ਜੋੜ ਕੇ ਪੰਥਕ ਭਵਿੱਖ ਉੱਜਲ ਕਰਨ ਦਾ ਸੀ ਅਤੇ ਭਾਈ ਜੋਧ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ, ਸ੍ਰ. ਲਾਲ ਸਿੰਘ ਕਮਲਾ ਅਕਾਲੀ, ਸਿ. ਕਪੂਰ ਸਿੰਘ, ਡਾਕਟਰ ਗੰਡਾ ਸਿੰਘ ਆਦਿ ਨਾਮਵਰ ਹਸਤੀਆਂ ਪੰਥ ਨੂੰ ਪ੍ਰਾਪਤ ਹੋਈਆਂ ਜਿਨ੍ਹਾਂ ਨੇ ਪੰਥ ਦੀ ਵਡਮੁੱਲੀ ਸੇਵਾ ਕੀਤੀ।

ਸਿੱਖ ਸਕੂਲਾਂ, ਕਾਲਜਾਂ ਵਿਚ ਬਾਕਾਇਦਾ ਸਿੱਖੀ ਦ੍ਰਿੜ੍ਹ ਕਰਾਉਣ ਵਾਲੇ ਟੀਚਰ ਰੱਖੇ ਜਾਂਦੇ ਸਨ ਅਤੇ ਬੱਚਿਆਂ ਨੂੰ ਗੁਰਬਾਣੀ ਅਤੇ ਸਿੱਖ ਇਤਿਹਾਸ ਨਾਲ ਜੋੜਿਆ ਜਾਂਦਾ ਸੀ। ਹੁਣ ਬਹੁਤੇ ਸਕੂਲ ਅਤੇ ਕਾਲਜ ਸਰਕਾਰੀ ਸਹਾਇਤਾ ਨਾਲ ਚਲਾਏ ਜਾਂਦੇ ਹਨ ਇਸ ਲਈ ਸਰਕਾਰੀ ਮਦਦ ਦੇ ਲਾਲਚ 'ਚ ਇਨ੍ਹਾਂ ਸਭ ਗੱਲਾਂ ਦਾ ਭੋਗ ਪੈ ਗਿਆ।

ਬਾਕੀ ਦੇ ਸਿੱਖੀ ਅਦਾਰਿਆਂ ਨਾਲ ਸਬੰਧਤ ਸਕੂਲਾਂ ਕਾਲਜਾਂ ਵਿਚ ਸਿੱਖੀ ਭੇਸ ਵਿਚ ਕਾਮਰੇਡੀ ਵਿਚਾਰਧਾਰਾ ਪ੍ਰਵੇਸ਼ ਕਰ ਗਈ ਹੈ। ਟੀਚਰਾਂ ਦੀ ਚੋਣ ਵਿਚ ਕਮੇਟੀਆਂ ਦੀ ਲਾਪ੍ਰਵਾਹੀ ਕਾਰਨ ਆਮ ਟੀਚਰ ਸਿੱਖੀ ਰਹਿਤ ਤੋਂ ਕੋਰੇ ਹਨ ਇਸ ਲਈ ਇਨ੍ਹਾਂ ਦੀ ਹਾਲਤ ਭੀ ਨਿਰਾਸ਼ਾਜਨਕ ਹੈ। ਨਾਉਂ ਖਾਲਸਾ ਕਾਲਜ ਹੈ, ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਪ੍ਰਕਾਸ਼ ਹੈ, ਨਿਸ਼ਾਨ ਸਾਹਿਬ ਬਾਹਰ ਲੱਗਾ ਹੋਇਆ ਹੈ। ਅੰਦਰ ਵੜ ਕੇ ਦੇਖੋ ਇੰਜ ਲੱਗੇਗਾ ਕਿ ਯੂ. ਪੀ. ਜਾਂ ਬਿਹਾਰ ਦਾ ਕੋਈ ਕਾਲਜ ਹੋਵੇ। ਵਿਦਿਆਰਥੀਆਂ ਦੇ ਗਰੁੱਪ ਬਣੇ ਹੋਏ ਹਨ, ਜਿਹੜਾ ਬੱਚਾ ਦਾੜ੍ਹੀ ਕੇਸ ਰੱਖਦਾ ਹੈ, ਉਸ ਨੂੰ ਟਿੱਚਰਾਂ ਕਰ ਕੇ ਦਿੱਕ ਕੀਤਾ ਜਾਂਦਾ ਹੈ, ਜਦਕਿ ਗੁਰੂ ਦੀ ਗੋਲਕ ਤੋਂ ਪੈਸਾ ਇਥੇ ਖਰਚ ਹੁੰਦਾ ਹੈ। ਕੀ ਸੰਚਾਲਕਾਂ ਅਤੇ ਪ੍ਰਬੰਧਕਾਂ ਨੂੰ ਪਤਾ ਨਹੀਂ? ਸਭ ਪਤਾ ਹੈ ਪਰ 'ਦੜ੍ਹ ਵੱਟ ਜ਼ਮਾਨਾ ਕੱਟ' ਵਾਲੀ ਗੱਲ ਹੈ।

ਸਿੱਖੀ ਕਿਰਦਾਰ ਵਾਲੇ ਵਿਦਿਆਰਥੀ ਨੂੰ ਹੌਂਸਲਾ-ਅਫ਼ਜ਼ਾਈ ਨਹੀਂ; ਸਿੱਖੀ ਸਰੂਪ ਵਾਲੇ ਖਿਲਾੜੀ ਪੈਦਾ ਕਰਨ ਦੀ ਕੋਈ ਚੇਸ਼ਟਾ ਨਹੀਂ। ਜੇ ਨਾਮਧਾਰੀ ਇਲੈਵਨ ਦੇਸ਼ ਵਿਚ ਨਾਮ ਕਮਾ ਸਕਦੀ ਹੈ ਤਾਂ ਹੁਣ ਤਕ ਖਾਲਸਾ ਇਲੈਵਨ ਕਿਉਂ ਨਹੀਂ ਬਣ ਸਕੀ? ਬਲਕਿ ਜੇ ਸਕੂਲ ਵਿਚ ਕੋਈ ਸਿੱਖੀ ਪ੍ਰਚਾਰ ਵਾਸਤੇ ਜਾਏ ਤਾਂ ਸਕੂਲ ਦਾ ਮੁਖੀ ਪਹਿਲਾਂ ਹੀ ਕਹਿ ਦਿੰਦਾ ਹੈ ਕਿ ਸਿੱਖੀ ਦੀ ਗੱਲ ਨਾ ਕਰਨਾ ਬੱਚੇ ਭੱਜ ਜਾਣਗੇ। ਪੈਰ ਪੈਰ 'ਤੇ ਖੁੱਲ੍ਹੇ ਅੰਗਰੇਜ਼ੀ ਮਾਧਿਅਮ ਵਾਲੇ ਪਬਲਿਕ ਸਕੂਲਾਂ ਨੇ ਬੱਚਿਆਂ ਨੂੰ ਮਾਂ-ਬੋਲੀ ਤੋਂ ਬਿਰਵਾ ਕਰ ਦਿੱਤਾ ਹੈ। ਇਸ ਲਈ ਬੱਚੇ ਗੁਰਬਾਣੀ ਅਤੇ ਸਿੱਖ ਇਤਿਹਾਸ ਤੋਂ ਮੂੰਹ ਫੇਰ ਗਏ ਹਨ।

### ੪. ਬੁੱਧੀਜੀਵੀ ਵਰਗ :

ਪਿਛਲੀ ਸਦੀ ਦੇ ਸਿੱਖ ਵਿਦਵਾਨਾਂ ਦੇ ਜੀਵਨ 'ਤੇ ਝਾਤ ਪਾਇਆਂ ਪਤਾ ਚੱਲਦਾ ਹੈ ਕਿ ਉਹ ਆਪ ਪੂਰਨ ਤੌਰ 'ਤੇ ਸਿੱਖੀ ਨਾਲ ਜੁੜੇ ਹੋਏ ਸਨ ਅਤੇ ਉਨ੍ਹਾਂ ਜੋ ਭੀ ਕੰਮ ਕੀਤਾ ਸ਼ਰਧਾ-ਭਾਵਨਾ ਨਾਲ ਪੰਥਕ ਸੇਵਾ ਨੂੰ ਮੁੱਖ ਰੱਖ ਕੇ ਕੀਤਾ। ਇਸ ਲਈ ਉਨ੍ਹਾਂ ਦੀਆਂ ਰਚਨਾਵਾਂ, ਸਿੱਖੀ ਸਿਦਕ, ਸ਼ਰਧਾ, ਪੰਥਕ ਪਿਆਰ ਅਤੇ ਗੁਰੂ ਦੀ ਪ੍ਰਤੀਤ ਨਾਲ ਲਬਰੇਜ਼ ਸਨ ਅਤੇ ਇਹ ਸਾਰੇ ਗੁਣ ਪਾਠਕਾਂ ਦੇ ਧੁਰ ਅੰਦਰ ਬਿਠਾ ਦਿੰਦੀਆਂ ਸਨ। ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼', ਭਾਈ ਵੀਰ ਸਿੰਘ ਜੀ ਦੀ 'ਸੁੰਦਰੀ', 'ਬਿਜੈ ਸਿੰਘ' ਜਾਂ 'ਰਾਣਾ ਸੂਰਤ ਸਿੰਘ' ਅਤੇ ਦੋਨੋਂ ਚਮਤਕਾਰ,

ਪ੍ਰੋ. ਸਾਹਿਬ ਸਿੰਘ ਜੀ ਦਾ ਦਰਪਣ, ਡਾਕਟਰ ਗੰਡਾ ਸਿੰਘ ਆਦਿ ਦੀਆਂ ਰਚਨਾਵਾਂ ਸਦਾ ਬਹਾਰ ਵਾਲੀਆਂ ਹਨ। ਉਨ੍ਹਾਂ ਪਿਛੋਂ ਇਨ੍ਹਾਂ ਦਾ ਕੋਈ ਬਦਲ ਸਾਹਮਣੇ ਨਹੀਂ ਆਇਆ।

ਅੱਜ ਕੱਲ੍ਹ ਦੇ ਵਿਦਵਾਨਾਂ ਵਿਚੋਂ ਕਿਸੇ ਵਿਰਲੇ ਦੇ ਹਿੱਸੇ ਹੀ ਇਹ ਵਿਸ਼ੇਸ਼ਤਾਈਆਂ ਆਈਆਂ ਹਨ ਵਰਨਾ, ਤਰਕਵਾਦ, ਕਾਮਰੇਡੀ ਸੋਚ ਜਾਂ ਕੋਈ ਨਵੀਂ ਚੀਜ਼ ਪੈਦਾ ਕਰਨ ਦੀ ਲਾਲਸਾ ਪ੍ਰਧਾਨ ਹੈ ਭਾਵੇਂ ਇਸ ਨਾਲ ਸਿੱਖੀ ਸਿਧਾਂਤ ਅਤੇ ਪ੍ਰੰਪਰਾਵਾਂ ਦਾ ਘਾਣ ਹੀ ਹੁੰਦਾ ਹੋਵੇ। ਅੱਜ ਤੋਂ ਪੰਜ ਸੌ ਸਾਲ ਪਹਿਲਾਂ ਸ਼ਖ਼ਸੀ ਰਾਜ ਸਮੇਂ ਵਾਪਰੀਆਂ ਘਟਨਾਵਾਂ ਨੂੰ ਅੱਜ ਦੇ ਡੈਮੋਕਰੇਸੀ ਦੇ ਸ਼ੀਸ਼ੇ ਨਾਲ ਪਰਖ ਕੇ ਤੱਤ ਕੱਢ ਕੇ ਪ੍ਰਚਾਰ ਰਹੇ ਹਨ। ਇਸ ਲਈ ਸੂਝਵਾਨ ਪਾਠਕਾਂ ਦੇ ਮਨ ਵਿਚ ਭਟਕਣ ਪੈਦਾ ਕਰਦੀਆਂ ਹਨ।

ਪ. ਵਿਅਕਤੀਗਤ ਧਾਰਮਿਕ ਸੰਸਥਾਵਾਂ :

ਜਿਸ ਨੂੰ ਡੇਰਾਵਾਦ ਭੀ ਕਹਿ ਸਕਦੇ ਹਨ, ਦਾ ਭੀ ਬਾਹਰਲਾ ਰੂਪ ਹੋਰ ਅਤੇ ਅੰਦਰਲਾ ਰੂਪ ਹੋਰ ਹੈ। ਕੋਈ ਵਿਰਲਾ ਹੀ ਸੰਗਤਾਂ ਨੂੰ ਗੁਰੂ ਨਾਲ ਜੋੜਦਾ ਹੈ ਨਹੀਂ ਤਾਂ ਆਪਣੇ ਬਾਬੇ ਦਾ ਜਨਮ ਦਿਨ, ਆਪਣੇ ਬਾਬੇ ਦੀ ਬਰਸੀ, ਆਪਣੇ ਡੇਰੇ ਦਾ ਵਾਧਾ ਮੁੱਖ ਮਨੋਰਥ ਹੈ। ਜਿਸ ਤਰ੍ਹਾਂ ਅਸੀਂ ਪਿਛੇ ਦੱਸਿਆ ਹੈ ਕਿ ਪਿਛਲੇ ਸਮੇਂ ਵਿਚ ਬਹੁਤੇ ਡੇਰੇ ਉਦਾਸੀ, ਸੇਵਾ ਪੰਥੀ ਅਤੇ ਨਿਮਰਲੇ ਸੰਪ੍ਰਦਾਵਾਂ ਅਧੀਨ ਚਲਦੇ ਸੀ ਜਿਨ੍ਹਾਂ ਨੇ ਪੋਥੀਆਂ ਲਿਖ ਕੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਸਰੂਪ ਦੇ ਉਤਾਰੇ ਹੱਥੀਂ ਲਿਖ ਕੇ ਪੰਥ ਦੀ ਵਡਮੁੱਲੀ ਸੇਵਾ ਕੀਤੀ। ਨਾਲ ਹੀ ਇਨ੍ਹਾਂ ਡੇਰਿਆਂ ਵਿਚ ਹੀ ਗੁਰਬਾਣੀ ਦਾ ਪਾਠ ਭੀ ਸਿਖਾਇਆ ਜਾਂਦਾ ਸੀ। ਇਨ੍ਹਾਂ ਦਾ ਆਪਣੇ ਇਸ਼ਟ ਪ੍ਰਤੀ ਪਿਆਰ ਅਤੇ ਸਤਿਕਾਰ ਭੀ ਕਮਾਲ ਦਾ ਸੀ। ਇਨ੍ਹਾਂ ਪੱਖਾਂ ਤੋਂ ਘੋਖਿਆਂ ਦਮਦਮੀ ਟਕਸਾਲ ਦੇ ਮਹਾਂਪੁਰਸ਼ਾਂ ਦਾ ਯੋਗਦਾਨ ਬਹੁਤ ਜ਼ਿਆਦਾ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਲਾਹੌਰ ਨੇੜੇ ਇਕ ਉਦਾਸੀ ਸਾਧੂ ਬੁਧੂ ਜੀ ਸਨ ਜੋ ਬਹੁਤ ਗੁਰਮੁੱਖ ਸਨ। ਇਨ੍ਹਾਂ ਦੀ ਸ਼ੋਭਾ ਸੁਣ ਕੇ ਮਹਾਰਾਜਾ ਸਾਹਿਬ ਇਨ੍ਹਾਂ ਨੂੰ ਮਿਲਣ ਚਲੇ ਗਏ। ਡੇਰੇ ਜਾ ਕੇ ਪੁੱਛਣ ਲੱਗੇ ਕਿ ਮੈਂ ਸੰਤ ਬੁਧੂ ਸਾਹਿਬ ਨੂੰ ਮਿਲਣਾ ਹੈ। ਗੁਰੂ ਕੇ ਪਿਆਰੇ ਮਹਾਰਾਜਾ ਸਾਹਿਬ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਕਮਰੇ ਵਿਚ ਲੈ ਗਏ। ਮਹਾਰਾਜ ਵੱਲ ਇਸ਼ਾਰਾ ਕਰ ਕੇ ਕਹਿਣ ਲੱਗੇ ਕਿ ਸਾਹਿਬ ਇਹ ਬਿਰਾਜਮਾਨ ਹਨ ਤੇ ਬੁਧੂ ਤੁਹਾਡੇ ਸਾਹਮਣੇ ਖੜ੍ਹਾ ਹੈ, ਦੱਸੋ ਤੁਸੀਂ ਕਿਸ ਨੂੰ ਮਿਲਣਾ ਹੈ?

ਅੱਜ ਹਾਲਤ ਇਹ ਹੈ ਕਿ ਬਾਬਾ ਜੀ ਦੇ ਸੇਵਕ ਪ੍ਰੋਗਰਾਮ ਦੇ ਇਸ਼ਤਿਹਾਰ ਲਈ ਪਹਿਲਾਂ ਖਰੜਾ ਲਿਖ ਕੇ ਬਾਬਾ ਜੀ ਨੂੰ ਦਿਖਾਉਣਗੇ ਜਿਸ ਵਿਚ ਲਿਖਿਆ ਹੋਵੇਗਾ ਪੂਰਨ ਬ੍ਰਹਮ ਗਿਆਨੀ ਸ੍ਰੀਮਾਨ ਬਾਬਾ.........ਸਿੰਘ ਜੀ ਇਥੇ ਕੀਰਤਨ ਕਰਨਗੇ ਅਤੇ ਬਾਬਾ ਜੀ ਸਭ ਪੜ੍ਹ ਕੇ ਆਪਣੀ ਖੁਸ਼ੀ ਬਖਸ਼ਦੇ ਹਨ। ਅਸੀਂ ਇਕ ਦੋ ਪ੍ਰਮੁੱਖ ਸੰਤਾਂ ਨੂੰ ਬੇਨਤੀ ਕੀਤੀ ਕਿ ਜੇ ਤੁਸੀਂ ਸਹੀ ਅਰਥਾਂ ਵਿਚ ਸਿੱਖੀ ਦਾ ਪ੍ਰਚਾਰ ਕਰਨਾ ਹੈ ਤਾਂ ਅੱਛੇ ਗ੍ਰੰਥੀ ਤਿਆਰ ਕਰ ਕੇ ਪਿੰਡਾਂ ਵਿਚ ਭੇਜੋ ਜੋ ਲੋੜਵੰਦਾਂ ਨੂੰ ਗੁਰਬਾਣੀ ਦਾ ਪਾਠ ਸਿਖਾਉਣ ਅਤੇ ਇਤਿਹਾਸ ਦੀ ਜਾਣਕਾਰੀ ਦੇਣ। ਜੇ ਦਸ-ਦਸ ਪਿੰਡ ਇਹ

ਸਾਰੇ ਡੇਰੇਦਾਰ ਸੰਤ ਸੰਭਾਲ ਲੈਣ ਤਾਂ ਪੰਥ ਚੜ੍ਹਦੀ ਕਲਾ ਵਿਚ ਜਾ ਸਕਦਾ ਹੈ।

ਪਰ ਇਹ ਕੌਣ ਕਰੇ? ਅਖੇ ਜੇ ਸਾਰੇ ਪਾਠ ਕਰਨ ਲੱਗ ਪਏ ਤਾਂ ਅਸਾਥੋਂ ਅਖੰਡ ਪਾਠ ਕੌਣ ਕਰਾਊ? ਇਕੋਤ੍ਰੀਆਂ ਨਾਲ ਵੱਡੇ ਵੱਡੇ ਲੰਗਰ ਲਗਾ ਕੇ ਅਤੇ ਅਖੌਤੀ ਚੇਤਨਾ ਮਾਰਚਾਂ ਰਾਹੀਂ ਸੰਗਤਾਂ ਨੂੰ ਗੁੰਮਰਾਹ ਕਰ ਕੇ ਪੰਥ ਦਾ ਧਨ ਅਤੇ ਸਮਾਂ ਬਰਬਾਦ ਕਰਨ ਦਾ ਬੀੜਾ ਇਨ੍ਹਾਂ ਨੇ ਚੁੱਕ ਰੱਖਿਆ ਹੈ।

ਹੁਣ ਸਮਾਂ ਆ ਗਿਆ ਹੈ ਕਿ ਗੁਰੂ ਨੂੰ ਸਮਰਪਿਤ ਪੰਥਕ ਸੋਚ ਵਾਲੇ ਹਰ ਇਕ ਗੁਰਸਿਖ ਵੀਰ, ਭੈਣ ਉੱਦਮ ਧਾਰਨ ਕਰੇ। ਆਪਣੇ ਨਿੱਜੀ ਸੰਪਰਕ ਨਾਲ, ਕਿਤਾਬਾਂ ਰਾਹੀਂ, ਕਲਮ ਜਾਂ ਸਟੇਜ 'ਤੇ ਚੜ੍ਹ ਕੇ, ਸਿੰਘ ਸਭਾ ਲਹਿਰ ਦੇ ਆਗੂਆਂ ਵਾਂਗ ਪਿੰਡਾਂ ਵਿਚ ਜਾ ਕੇ ਸਿੱਖੀ ਬੂਟੇ ਦੀ ਸੰਭਾਲ ਕੀਤੀ ਜਾਵੇ ਜਿਸ ਤਰ੍ਹਾਂ ਸਰਕਾਰੀ ਨਾਅਰਾ ਹੈ 'ਇਕ ਮਨੁੱਖ ਦਸ ਰੁੱਖ'। ਇਸੇ ਤਰ੍ਹਾਂ ਸਾਡਾ ਟੀਚਾ ਹੋਣਾ ਚਾਹੀਦਾ ਹੈ 'ਇਕ ਸਿੱਖ ਦਸ ਗੁਰਸਿੱਖ'। ਇਸ ਮੰਤਵ ਲਈ ਹਰ ਇਕ ਸੂਝਵਾਨ ਗੁਰਸਿੱਖ ਦਾ ਫ਼ਰਜ਼ ਬਣਦਾ ਹੈ ਕਿ ਦਸਵੰਧ ਦੀ ਮਾਇਆ ਵਿੱਚੋਂ ਆਪਣੀ ਇਕ ਛੋਟੀ ਜਿਹੀ ਲਾਇਬ੍ਰੇਰੀ ਬਣਾਈ ਜਾਵੇ। ਇਸ ਵਿਚ ਪ੍ਰਮੁੱਖ ਸਿੱਖ ਵਿਦਵਾਨਾਂ ਦੀਆਂ, ਸਿੱਖੀ ਸਿਧਾਂਤ ਨੂੰ ਪ੍ਰਗਟ ਕਰਨ ਵਾਲੀਆਂ ਪੁਸਤਕਾਂ, ਇਤਿਹਾਸਕ ਨਾਵਲ, ਗੁਰਬਾਣੀ ਦੇ ਟੀਕੇ ਅਤੇ ਹੋਰ ਸਿੱਖੀ ਗੌਰਵ ਪੈਦਾ ਕਰਨ ਵਾਲੀਆਂ ਕਿਤਾਬਾਂ ਰੱਖੀਆਂ ਜਾਣ। ਲੋੜਵੰਦ ਬੰਦਿਆਂ ਨੂੰ ਪੜ੍ਹਨ ਲਈ ਦੇ ਕੇ ਵਾਪਿਸ ਲਈਆਂ ਜਾਣ ਤਾਂ ਜੋ ਹੋਰ ਸੱਜਣ ਇਨ੍ਹਾਂ ਤੋਂ ਫਾਇਦਾ ਉੱਠਾ ਸਕਣ। ਗੁਰੂ ਮਹਾਰਾਜ ਕ੍ਰਿਪਾ ਕਰਨ, ਸਾਡੇ ਸਿਆਸੀ ਲੀਡਰਾਂ, ਧਾਰਮਿਕ ਆਗੂਆਂ ਅਤੇ ਗੁਰਦੁਆਰਾ ਕਮੇਟੀਆਂ ਦੇ ਪ੍ਰਬੰਧਕਾਂ ਨੂੰ ਸੁਮੱਤ ਬਖਸ਼ਣ ਤਾਂ ਜੋ ਇਕ ਵਾਰ ਫਿਰ ਪੰਥਕ ਨਿਸ਼ਾਨ ਬੁਲੰਦੀਆਂ ਛੂਹ ਸਕਣ।

# ਸਭਰਾ ਨਾਲ ਜਾਣ-ਪਛਾਣ

੨੦੦੨ ਵਿਚ ਦਾਸ ਨੂੰ ਗਿਆਨੀ ਹਰਬੰਸ ਸਿੰਘ ਜੀ ਟੀਕਾਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਸੋਂ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਦੀ ਲਿਖੀ ਕਿਤਾਬ 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਭਾਗ ਦਸਵਾਂ (ਬਚਿੱਤ੍ਰ ਨਾਟਕ) ਪ੍ਰਾਪਤ ਹੋਈ। ਕਿਤਾਬ ਦਾ ਅਧਿਐਨ ਕਰ ਕੇ ਜਦ ਮੈਂ ਇਸ ਵਿਚ ਲੱਗੀ ਕਾਲਾ ਅਫਗਾਨਾ ਦੀ ਫੋਟੋ ਨਾਲ ਤੁਲਨਾ ਕੀਤੀ ਤਾਂ ਮੈਨੂੰ ਮੁਕਤਸਰ ਦੇ ਸਥਾਨ 'ਤੇ ਸਿੱਖੀ ਭੇਸ ਵਾਲੇ ਮੁਸਲਮਾਨ ਦੀ ਯਾਦ ਆ ਗਈ ਜਿਸ ਨੂੰ ਗੁਰੂ ਸਾਹਿਬ ਨੇ ਤੀਰ ਨਾਲ ਫੁੰਡ ਦਿੱਤਾ ਸੀ ਅਤੇ ਜਿਸ ਦੀ ਯਾਦ ਵਿਚ ਹੁਣ ਤਕ ਸਿੱਖ ਮਾਘੀ ਦੇ ਜੋੜ ਮੇਲੇ 'ਤੇ ਇਕ ਮਿੱਟੀ ਦੀ ਢੇਰੀ ਬਣਾ ਕੇ ਜੁੱਤੀਆਂ ਮਾਰਦੇ ਆ ਰਹੇ ਹਨ।

ਕਾਲਾ ਅਫ਼ਗਾਨਾ ਨੇ ਜਿਸ ਹੁਸ਼ਿਆਰੀ ਨਾਲ ਸਿੱਖੀ ਸਿਧਾਂਤ, ਪ੍ਰੰਪਰਾਵਾਂ ਅਤੇ ਰਹਿਤ ਮਰਯਾਦਾ ਨਾਲ ਖਿਲਵਾੜ ਕਰ ਕੇ ਪੰਥ ਪ੍ਰਵਾਣਤ ਸਿੱਖ ਸ਼ਖਸੀਅਤਾਂ, ਭਾਈ ਰਣਧੀਰ ਸਿੰਘ ਜੀ ਅਤੇ ਦਮਦਮੀ ਟਕਸਾਲ ਦੇ ਮਹਾਂਪੁਰਸ਼ਾਂ ਦਾ ਮਜ਼ਾਕ ਉਡਾਇਆ ਹੈ, ਕੋਈ ਵੀ ਗੁਰੂ ਦਾ ਸਿੱਖ ਬਰਦਾਸ਼ਤ ਨਹੀਂ ਕਰ ਸਕਦਾ। ਦਸਮੇਸ਼ ਪਿਤਾ ਦੀ ਪ੍ਰੇਰਨਾ ਅਤੇ ਅਸੀਸ ਦਾ ਸਦਕਾ ਦਾਸ ਨੇ ਫਰਵਰੀ ੨੦੦੩ ਵਿਚ ਕਾਲਾ ਅਫ਼ਗਾਨਾ ਦੇ ਨਾਉਂ ਇਕ ਖੁੱਲ੍ਹੀ ਚਿੱਠੀ ਲਿਖੀ ਜੋ 'ਖਾਲਸਾ ਖੰਡੇਧਾਰ' ਮਾਸਿਕ ਪੱਤਰ ਵਿਚ ਛਪੀ ਸੀ। ਯੂਨੀਵਰਸਿਟੀਆਂ ਦੇ ਵਿਦਵਾਨ ਡਾਕਟਰਾਂ ਅਤੇ ਸਿੱਖ ਸੰਗਤਾਂ ਨੇ ਇਸ ਨੂੰ ਪੜ੍ਹ ਕੇ ਦਾਸ ਨੂੰ ਖੁਸ਼ੀਆਂ ਬਖਸ਼ੀਆਂ।

ਇਸ ਚਿੱਠੀ ਵਿਚ ਮੈਂ ਕਾਲਾ ਅਫ਼ਗਾਨਾ ਨੂੰ ਕੁਝ ਪ੍ਰਸ਼ਨਾਂ ਦੇ ਉੱਤਰ ਦੇਣ ਲਈ ਕਿਹਾ ਸੀ, ਨਾਲ ਹੀ ਬੇਨਤੀ ਕੀਤੀ ਸੀ ਕਿ ਜਦ ਭੀ ਹਿੰਦੁਸਤਾਨ ਆਵੋ ਦਾਸ ਨੂੰ ਦਰਸ਼ਨ ਦੇਣਾ ਤਾਂ ਕਿ ਸਿੱਖ ਕਲਚਰਲ ਸੁਸਾਇਟੀ ਢਿੱਲੋਂ ਮਾਰਗ ਪਟਿਆਲਾ ਦੇ ਵਿਦਵਾਨਾਂ ਸਾਹਮਣੇ ਜਾਂ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਸਮੂਹ ਸਿੱਖ ਸੰਗਤ ਦੀ ਹਾਜ਼ਰੀ ਵਿਚ ਇਸ ਕਿਤਾਬ ਬਾਰੇ ਚਰਚਾ ਹੋ ਸਕੇ। ਅੱਜ ਤਕ ਨਾ ਤਾਂ ਕਾਲਾ ਅਫ਼ਗਾਨਾ ਵਲੋਂ ਕੋਈ ਉੱਤਰ ਮਿਲਿਆ, ਨਾ ਹੀ ਉਨ੍ਹਾਂ ਦੇ ਵਕੀਲ ਸਾਹਿਬ, ਸ੍ਰ. ਗੁਰਤੇਜ ਸਿੰਘ ਵੱਲੋਂ ਕੋਈ ਉੱਤਰ ਮਿਲਿਆ। ਪਿਛੇ ਜਿਹੇ ਕਾਲਾ ਅਫਗਾਨਾ ਜਦ ਪਟਿਆਲੇ ਆਇਆ ਤਾਂ ਇੰਦਰ ਸਿੰਘ ਘੱਗਾ ਦੇ ਘਰ ਅਰਬਨ ਸਟੇਟ ਪਟਿਆਲੇ ਦੋ ਤਿੰਨ ਦਿਨ ਰਿਹਾ ਪਰ ਮੈਨੂੰ ਖ਼ਬਰ ਨਹੀਂ ਕੀਤੀ। ਮਿਸ਼ਨਰੀ ਕਾਲਜ ਪਟਿਆਲਾ ਦੇ ਬੰਦਿਆਂ ਨੂੰ ਘੱਗਾ ਜੀ ਨੇ ਟੈਲੀਫੋਨ ਰਾਹੀਂ ਬੁਲਾ ਕੇ ਕਾਲੇ ਅਫਗਾਨੇ ਨਾਲ ਮਿਲਾ ਦਿੱਤਾ।

'ਖੰਡੇਧਾਰ' ਮਾਸਿਕ ਪੱਤਰ ਵਿਚ 'ਖੁੱਲ੍ਹੀ ਚਿੱਠੀ' ਛਪਣ ਤੋਂ ਕੋਈ ਡੇਢ ਮਹੀਨੇ ਪਿਛੋਂ ਸੁਖਵਿੰਦਰ ਸਿੰਘ ਸਭਰਾ ਦੀ ਚਿੱਠੀ ਮਿਲੀ ਜਿਸ ਦੀ ਆਰੰਭਤਾ "ਬਿਪਰਵਾਦ ਦੇ ਮਾਰੂ ਹਥਿਆਰ ਕੰਵਰਅਜੀਤ ਸਿੰਘ" ਨਾਲ ਕੀਤੀ ਸੀ। ਕਾਲਾ ਅਫ਼ਗਾਨਾ ਦੇ ਨਾਉਂ ਲਿਖੀ ਖੁੱਲ੍ਹੀ ਚਿੱਠੀ ਵਿਚ ਉਠਾਏ ਪ੍ਰਸ਼ਨਾਂ ਦਾ ਇਕ ਵੀ ਜਵਾਬ

ਇਸ ਚਿੱਠੀ ਵਿਚ ਨਹੀਂ ਸੀ, ਨਾ ਹੀ ਕਾਲਾ ਅਫ਼ਗਾਨਾ ਦੇ ਉਠਾਏ ਮੁੱਦਿਆਂ ਬਾਰੇ ਮੇਰੇ ਜਵਾਬ ਨੂੰ ਕਿਸੇ ਦਲੀਲ ਨਾਲ ਕੱਟਿਆ ਗਿਆ। ਸਾਰੀ ਚਿੱਠੀ, ਮੈਨੂੰ ਕਿਸੇ ਸੰਤ ਦਾ ਚੇਲਾ ਜਾਂ ਆਰ. ਐਸ. ਐਸ. ਦਾ ਏਜੰਟ ਜਾਣ ਕੇ ਲਿਖੀ ਗਈ ਸੀ।

ਇਸ ਦੇ ਉੱਤਰ ਵਿਚ ਮੈਂ ਆਪਣੇ ਜੀਵਨ ਦੀ ਸੰਖੇਪ ਜਾਣਕਾਰੀ ਦੇ ਨਾਲ ਹੀ ਦਾਸ ਵਲੋਂ ਪਿਛਲੇ ਕਈ ਸਾਲਾਂ ਤੋਂ ਜੋ ਟ੍ਰੈਕਟ ਹਰ ਮਹੀਨੇ ਛਾਪ ਕੇ ਸੰਗਤਾਂ ਵਿਚ ਭੇਟਾ ਰਹਿਤ ਵੰਡੇ ਜਾਂਦੇ ਹਨ, ਇਕ ਇਕ ਕਾਪੀ ਸਭਰਾ ਨੂੰ ਭੇਜੀ, ਨਾਲ ਬੇਨਤੀ ਕੀਤੀ ਕਿ ਸਾਰੇ ਪੰਥ ਹਿਤੈਸ਼ੀ ਗੁਰਸਿੱਖਾਂ ਨੂੰ ਇਕੱਠੇ ਹੋ ਕੇ ਸਿੱਖੀ ਪ੍ਰਚਾਰ ਲਈ ਉਪਰਾਲਾ ਕਰਨਾ ਚਾਹੀਦਾ ਹੈ ਨਾ ਕਿ ਆਪਸ ਵਿਚ ਉਲਝ ਕੇ ਝਮੇਲੇ ਖੜ੍ਹੇ ਕੀਤੇ ਜਾਣ।

ਪਰ ਸਭਰਾ ਦੀ ਸੋਚ ਨੂੰ ਅਜਿਹੀਆਂ ਗੱਲਾਂ ਕੀ ਕਹੁ? ਜਿਸ ਨੇ ਰਿਸ਼ਵਤਖੋਰ, ਬਲਾਤਕਾਰੀ, ਬਲੈਕ ਕੈਟ ਸਰਕਾਰੀ ਪੁਲਸੀਏ ਨੂੰ ਆਪਣਾ ਗੁਰੂ ਮੰਨਿਆ ਹੋਵੇ। ਉਹ ਕਦ ਕਿਸੇ ਦੀ ਸੁਣਦਾ ਹੈ। ਜਿਸ ਦੀ ਨਿਗ੍ਹਾ ਵਿਚ ਕੇਵਲ ਕਾਲਾ ਅਫਗਾਨਾ ਹੀ ਸੱਚਾ ਸੁੱਚਾ ਸਿੱਖ ਹੋਵੇ ਬਾਕੀ ਸਾਰੇ ਬ੍ਰਾਹਮਣਵਾਦੀ ਹੋਣ ਉਸ 'ਤੇ ਕੀ ਅਸਰ ਹੋਣਾ ਸੀ?

ਸਭਰਾ ਦੀ ਦੂਸਰੀ ਚਿੱਠੀ ਦੀ ਆਰੰਭਤਾ ਇੰਜ ਸੀ :

*ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥ (ਅੰਗ ੧੪੧੧)*

ਇਸ ਤਰ੍ਹਾਂ ਚਿੱਠੀਆਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਹਰ ਵਾਰੀ ਇਸ ਦੇ ਸਾਰੇ ਉਟੰਕਣਾਂ ਦਾ ਠੀਕ ਠੀਕ ਉੱਤਰ ਦਾਸ ਦਿੰਦਾ ਰਿਹਾ। ਜਦ ਇਸ ਨੂੰ ਕੋਈ ਗੱਲ ਨਾ ਔੜੀ ਤਾਂ ਪੰਜਵੀਂ ਚਿੱਠੀ ਵਿਚ ਇਸ ਨੇ ਚਿੱਠੀ ਦੀ ਆਰੰਭਤਾ ਕੀਤੀ :

"ਪੱਕਾ ਹਰਾਮਜ਼ਾਦਾ ਕੁੱਤਾ ਕੰਵਰਅਜੀਤ ਸਿੰਘ ਅਤੇ ਆਰ. ਐਸ. ਐਸ. ਗੁਰਮਤਿ ਦੀ ਵੈਰੀ ਕੁੱਤੜੀਏ।"

ਸਭਰਾ ਦੀ ਆਪਣੀ ਹੱਥ ਲਿਖਤ ਇਸ ਚਿੱਠੀ ਦੇ ਪਹਿਲੇ ਪੰਨੇ ਦੀ ਕਾਪੀ ਅਸੀਂ ਸੰਗਤਾਂ ਦੀ ਗਿਆਤ ਲਈ ਇਸ ਲੇਖ ਦੇ ਨਾਲ ਲਗਾ ਰਹੇ ਹਾਂ ਤਾਂ ਜੋ ਕਾਲਾ ਅਫ਼ਗਾਨਾ ਦੇ ਚੇਲੇ ਦੀ ਜ਼ਿਹਨੀਅਤ ਦੀ ਸਹੀ ਤਸਵੀਰ ਪਾਠਕਾਂ ਤਕ ਪਹੁੰਚ ਜਾਵੇ। ਨਾਲ ਹੀ ਮਿਸ਼ਨਰੀ ਕਾਲਜ ਤੋਂ ਟਰੇਂਡ ਕੀਤੇ ਅਖੌਤੀ ਪ੍ਰਚਾਰਕਾਂ ਦੀ ਮਾਨਸਿਕਤਾ ਦਾ ਪਤਾ ਚੱਲ ਸਕੇ। ਗੁਰੂ ਮਹਾਰਾਜ ਦੀ ਕਿਰਪਾ ਨਾਲ ਜਦ ਮੌਕਾ ਮਿਲਿਆ, ਸਭਰਾ ਨਾਲ ਚਿੱਠੀਆਂ ਦੇ ਅਦਾਨ-ਪ੍ਰਦਾਨ ਵੀ ਛਾਪ ਦਿੱਤੇ ਜਾਣਗੇ। ਸਿਆਣਿਆਂ ਦਾ ਕਹਿਣਾ ਹੈ ਕਿ ਜਦ ਬੰਦਾ ਲਿਖਤਾਂ ਰਾਹੀਂ ਆਪਣਾ ਦਿਮਾਗੀ ਸੰਤੁਲਨ ਖੋ ਬੈਠੇ ਤਾਂ ਇਸ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ। ਸੋ ਇਸ ਚਿੱਠੀ ਪਿਛੋਂ ਮੈਂ ਸਭਰਾ ਨਾਲ ਚਿੱਠੀ ਪੱਤਰ ਬੰਦ ਕਰ ਦਿੱਤਾ।

ਇਹ ਸਭ ਕੁਝ ਮੈਂ ਕਿਸੇ ਨੂੰ ਦੱਸਣਾ ਨਹੀਂ ਚਾਹੁੰਦਾ ਸਾਂ ਪ੍ਰ ਸਭਰਾ ਦੀ ਲਿਖੀ ਕਿਤਾਬ 'ਸੰਤਾਂ ਦੇ ਕੌਤਕ' ਜਦ ਬਾਜ਼ਾਰ ਵਿਚ ਆਈ ਬਹੁਤ ਸਾਰੇ ਵੀਰਾਂ ਨੇ ਦਾਸ ਨੂੰ ਜਵਾਬ ਬਣਾਉਣ ਲਈ ਪ੍ਰੇਰਨਾ ਦਿੱਤੀ। ਇਸ ਲਈ ਇਹ ਲਿਖਣਾ ਪੈ ਰਿਹਾ ਹੈ।

ਆਰ. ਐਸ. ਐਸ. ਅਤੇ ਕਾਮਰੇਡਾਂ ਦੇ ਪੈਟਰਨ 'ਤੇ ਕਾਲਾ ਅਫਗਾਨਾ ਅਤੇ ਉਸ ਦੇ ਸਾਰੇ ਸਮਰਥਕ ਆਪਣੀ ਮਨਮਰਜ਼ੀ ਦੀਆਂ ਤੁਕਾਂ ਗੁਰਬਾਣੀ ਦੀਆਂ ਕੱਢ ਕੇ ਅਤੇ ਕਸਵੱਟੀ ਬਣਾ ਕੇ ਆਪਣੀਆਂ ਲਿਖਤਾਂ ਵਿਚ ਸਾਰੇ ਸਿੱਖ ਜਗਤ ਨੂੰ

ਬ੍ਰਾਹਮਣਵਾਦੀ ਆਰ. ਐਸ. ਐਸ. ਦੇ ਏਜੰਟ ਅਤੇ ਪੰਥ ਧਰੋਹੀ ਗਰਦਾਨ ਰਹੇ ਹਨ ਅਤੇ ਭੋਲੇ ਭਾਲੇ, ਗੁਰਬਾਣੀ ਅਤੇ ਇਤਿਹਾਸ ਤੋਂ ਨਾ-ਵਾਕਿਫ਼ ਵੀਰ ਇਨ੍ਹਾਂ ਦੇ ਦੁਸ਼ਟ ਪ੍ਰਚਾਰ ਨੂੰ ਕਬੂਲ ਰਹੇ ਹਨ। ਗੁਰਬਾਣੀ ਵਿਚ ਆਇਆ ਹੈ:

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥* (ਅੰਗ ੪੬੩)

ਨਾਲ ਹੀ ਇਹ ਭੀ ਆਇਆ ਹੈ :

*ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥* (ਅੰਗ ੪੬੮)

---

[illegible]

(ਸੁਖਵਿੰਦਰ ਸਿੰਘ ਸਭਰਾ ਦੀ ਹੱਥ ਲਿਖਤ ਦੀ ਵੰਨਗੀ।)

ਸਮਝਦਾਰ ਬੰਦੇ ਲਈ ਦੋਨੋਂ ਵੀਚਾਰ ਆਪਾ-ਵਿਰੋਧੀ ਹੁੰਦਿਆਂ ਭੀ ਚਲ ਰਹੇ ਪ੍ਰਕਰਣ ਅਨੁਸਾਰ ਠੀਕ ਹਨ ਪਰ ਜੇ ਕੋਈ ਬੰਦਾ ਇਕ ਨੂੰ ਆਧਾਰ ਬਣਾ ਕੇ ਦੂਸਰੀ ਨੂੰ ਨਕਾਰੇ ਤਾਂ ਉਹ ਆਪਣੀ ਅਗਿਆਨਤਾ ਦਾ ਪ੍ਰਗਟਾਵਾ ਕਰ ਰਿਹਾ ਹੁੰਦਾ ਹੈ।

ਕਾਲਾ ਅਫਗਾਨਾ ਨੇ ਇਹੀ ਪੱਧਤੀ ਧਾਰਨ ਕੀਤੀ ਹੈ:

*ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ਜਮਕੰਕਰ ਮਾਰਿ ਬਿਦਾਰੇ॥* (ਅੰਗ ੫੨੪)

ਨੂੰ ਆਧਾਰ ਬਣਾ ਕੇ, ਦਸਮੇਸ਼ ਪਿਤਾ ਵਲੋਂ ਖਾਲਸਾ ਪੰਥ ਨੂੰ ਬਖਸ਼ੀ ਲੋਹੇ ਦੀ ਖੜਗ ਨੂੰ ਨਕਾਰਿਆ ਹੈ। ਜਦ ਕਿ ਸਭ ਨੂੰ ਪਤਾ ਹੈ ਗਿਆਨ ਖੜਗ ਨਾਲ ਮਨ 'ਤੇ ਫਤਿਹ ਪਾਉਣੀ ਹੈ ਅਤੇ ਲੋਹੇ ਦੀ ਖੜਗ ਨਾਲ ਮੈਦਾਨੇ ਜੰਗ ਵਿਚ ਦੁਸ਼ਮਣ 'ਤੇ ਫਤਿਹ ਪਾਉਣੀ ਹੈ :

*ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥* (ਅੰਗ ੧੦੨੨)

ਕਾਲਾ ਅਫਗਾਨਾ ਦੀ ਹਰ ਗੱਲ ਨੂੰ ਸਹੀ ਜਾਣ ਕੇ ਉਸ ਦੇ ਚੇਲੇ ਸਭਰਾ ਨੇ ਭੀ 'ਸੰਤਾਂ ਦੇ ਕੌਤਕ' ਵਿਚ ਪੰਥ ਪ੍ਰਵਾਣਿਤ ਹਸਤੀਆਂ ਦੀ ਨਿੰਦਾ ਕੀਤੀ ਹੈ ਜੋ ਕਿ ਅਸੀਂ ਅੱਗੇ ਪਰਤ-ਦਰ-ਪਰਤ ਖੋਲ੍ਹ ਕੇ ਸੰਗਤਾਂ ਵਿਚ ਪੇਸ਼ ਕਰਾਂਗੇ।

ਇਨ੍ਹਾਂ ਦੀਆਂ ਲਿਖੀਆਂ ਕਿਤਾਬਾਂ ਪੜ੍ਹ ਕੇ ਪਤਾ ਚਲਦਾ ਹੈ ਕਿ ਇਨ੍ਹਾਂ ਬੰਦਿਆਂ ਦਾ ਸਿੱਖੀ, ਸਿੱਖੀ ਸਿਧਾਂਤ ਅਤੇ ਪ੍ਰੰਪਰਾਵਾਂ ਨਾਲ ਦੂਰ ਦਾ ਭੀ ਕੋਈ ਰਿਸ਼ਤਾ ਨਹੀਂ ਹੈ। ਸਿਰਫ਼ ਸਿੱਖ ਸੰਗਤ ਨੂੰ ਭਰਮਾਉਣ ਲਈ ਦਾੜ੍ਹੀ ਕੇਸ ਰੱਖ ਕੇ ਗਾਤਰੇ ਕਿਰਪਾਨਾਂ ਪਾਈਆਂ ਹੋਈਆਂ ਹਨ ਅਤੇ ਲਿਖਤਾਂ ਵਿਚ ਜੋ ਵਾਰ ਵਾਰ 'ਧੰਨ ਗੁਰੂ ਗ੍ਰੰਥ ਸਾਹਿਬ' ਲਿਖਿਆ ਹੈ ਕੇਵਲ ਇਕ ਦਿਖਾਵਾ ਹੈ। ਸਮਾਂ ਆਉਣ 'ਤੇ ਸਭ ਜ਼ਾਹਿਰ ਹੋ ਜਾਵੇਗਾ ਕਿ ਇਹ ਪੰਥ-ਵਿਰੋਧੀ ਤਾਕਤਾਂ ਦੇ ਜ਼ਰਖਰੀਦ ਗੋਲੇ ਹਨ। ਪੰਥ ਘਾਤਕਾਂ ਨੇ ਇਨ੍ਹਾਂ ਦੇ ਮੂੰਹ ਵਿਚ ਬੁਰਕੀ ਅਤੇ ਪਿਛੇ ਮਿਰਚਾਂ ਪਾ ਕੇ ਪੰਥ ਵੱਲ ਮੂੰਹ ਕਰ ਕੇ ਪਿਛੋਂ ਡੰਡਾ ਮਾਰ ਦਿੱਤਾ ਹੈ। ਨਾ ਇਹ ਆਪ ਟਿਕ ਸਕਦੇ ਹਨ ਅਤੇ ਨਾ ਪੰਥ ਨੂੰ ਟਿਕਣ ਦੇਣਗੇ। ਪ੍ਰਾਪਤ ਜਾਣਕਾਰੀ ਅਨੁਸਾਰ ਕਾਲਾ ਅਫ਼ਗਾਨਾ ਵਾਂਗ ਸਭਰਾ ਭੀ ਸਕੂਲੀ ਵਿਦਿਆ ਪੂਰੀ ਕਰ ਕੇ ਪੁਲਿਸ ਵਿਚ ਭਰਤੀ ਹੋ ਗਿਆ। ਥੋੜ੍ਹੀ ਦੇਰ ਦੀ ਸਰਵਿਸ ਪਿਛੋਂ ਇਸ ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ। ਇਸ ਦੀ ਆਪਣੀ ਲਿਖਤ ਅਨੁਸਾਰ ਫਿਰ ਇਹ ਕਾਰ ਸੇਵਾ ਵਾਲੇ ਬਾਬਿਆਂ ਨਾਲ ਰਲ ਗਿਆ। ਕਾਰ ਸੇਵਾ ਵਾਲੇ ਬਾਬੇ ਮੁਫ਼ਤ ਤਾਂ ਲੰਗਰ ਛਕਾਂਦੇ ਨਹੀਂ, ਇਸ ਲਈ ਜਦ ਸਭਰਾ ਨੂੰ ਧੁੱਪੇ ਟੋਕਰੀ ਢੋਣੀ ਪਈ ਤਾਂ ਉਥੋਂ ਭੀ ਅਲਵਿਦਾ ਕਹਿ ਦਿੱਤੀ।

ਅੱਜ ਕੱਲ੍ਹ ਇਸ ਦੇ ਗਰੁੱਪ ਦੇ ਚਾਰ ਪੰਜ ਬੰਦਿਆਂ ਨੇ ਪਿੰਡ ਦਾ ਗੁਰਦੁਆਰਾ ਮੱਲਿਆ ਹੋਇਆ ਹੈ ਜਿਥੇ ਬੈਠ ਕੇ ਇਹ 'ਸੰਤਾਂ ਦੇ ਕੌਤਕ' ਆਦਿ ਪੁਸਤਕਾਂ ਲਿਖਦੇ ਹਨ। ਸਰਕਾਰੇ-ਦਰਬਾਰੇ ਵੀ ਲਿੰਕ ਬਣਿਆ ਹੋਇਆ ਹੈ। ਇਲਾਕੇ ਦੀ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਹੈ ਅਤੇ ਉਨ੍ਹਾਂ ਦੇ ਮੰਚ 'ਤੇ ਜਾ ਕੇ ਨਾਟਕ ਖੇਡ ਕੇ ਪ੍ਰਚਾਰ ਭੀ ਕਰਦਾ ਹੈ।

ਪਿਛੇ ਜਿਹੇ ਗਲ਼ ਵਿਚ ਪਿਸਤੌਲ ਪਾ ਕੇ ਚਾਰ-ਪੰਜ ਬੰਦਿਆਂ ਨਾਲ ਗੁਰਦੁਆਰਾ ਦੁਖ ਨਿਵਾਰਨ ਸਾਹਿਬ ਦੀ ਦੁਕਾਨ ਨੰ. ੧੫ 'ਤੇ ਭਾਈ ਸੁਲੱਖਣ ਸਿੰਘ ਨੂੰ ਕਹਿਣ ਲੱਗਾ, 'ਤੁਸੀਂ ਮੇਰੀਆਂ ਕਿਤਾਬਾਂ ਦੁਕਾਨ 'ਤੇ ਕਿਉਂ ਨਹੀਂ ਰੱਖਦੇ?' ਇਸੇ ਤਰ੍ਹਾਂ ਹੋਰ ਕਾਫ਼ੀ ਕੁਝ ਬੋਲ ਕੇ ਅਖੀਰ ਧਮਕੀ ਭਰੇ ਲਹਿਜੇ ਵਿਚ ਆਖ ਗਿਆ, 'ਮੈਂ ਨਹੀਂ ਕਿਸੇ ਤੋਂ ਡਰਦਾ ਜੋ ਕੁਝ ਕਿਸੇ ਨੇ ਕਰਨਾ ਹੈ ਕਰ ਲਵੇ।' ਸਾਰਾ ਪਿੰਡ ਇਕ ਪਾਸੇ ਹੈ ਅਤੇ ਇਹ ਚੌਂਕੜੀ ਇਕ ਪਾਸੇ ਹੈ। 'ਸੰਤਾਂ ਦੇ ਕੌਤਕ' ਦੇ ਕਰਤਾ ਦੇ ਕਿਰਦਾਰ ਦੀ ਇਹ ਛੋਟੀ ਜਿਹੀ ਝਾਕੀ ਹੈ।

# ਮੈਂ ਤਰਕਸ਼ੀਲ ਬਣ ਗਿਆ

ਪਿਛਲੇ ਸਾਲ ਮੈਂ ਬੀਮਾਰ ਹੋ ਗਿਆ। ਘਰ ਦੇ ਓਹੜ ਪੋਹੜ ਕੀਤੇ ਪਰ ਆਰਾਮ ਨਾ ਆਇਆ। ਮੇਰਾ ਇਕ ਮਿੱਤਰ ਮਿਲਣ ਵਾਸਤੇ ਆਇਆ, ਮੇਰੀ ਹਾਲਤ ਦੇਖ ਕੇ ਕਹਿਣ ਲੱਗਾ, "ਡਾਕਟਰ ਕੋਲ ਕਿਉਂ ਨਹੀਂ ਜਾਂਦਾ? ਘਰ ਦੇ ਟੋਟਕਿਆਂ ਨਾਲ ਆਰਾਮ ਨਹੀਂ ਆਉਣਾ, ਬੀਮਾਰੀ ਵਿਗੜ ਗਈ ਫਿਰ ਪਛਤਾਵੇਂਗਾ।"

ਮੈਂ ਕਿਹਾ, "ਭਾਈ ਜਾਨ! ਪਹਿਲਾਂ ਡਾਕਟਰ ਤੋਂ ਟਾਈਮ ਲਵੋ, ਫੀਸ ਦੇਵੋ। ਡਾਕਟਰ ਨੂੰ ਮੇਰੀ ਬੀਮਾਰੀ ਦੀ ਸਮਝ ਆਵੇ ਕਿ ਨਾ, ਕੀ ਗਰੰਟੀ ਹੈ? ਫਿਰ ਦਵਾਈ ਉਸ ਨੇ ਆਪ ਤਾਂ ਬਣਾਉਣੀ ਨਹੀਂ, ਕੰਪਨੀ ਦੀਆਂ ਬਣੀਆਂ ਗੋਲੀਆਂ ਅਤੇ ਕੈਪਸੂਲ, ਖ਼ਬਰੇ ਅੰਦਰ ਕੀ ਹੈ? ਡਾਕਟਰ ਕੋਲੋਂ ਕਿਹੜਾ ਸਾਰੇ ਮਰੀਜ਼ ਠੀਕ ਹੋ ਜਾਂਦੇ ਹਨ, ਅੱਜ ਕੱਲ੍ਹ ਜਿਹੜਾ ਡਾਕਟਰ ਦੇ ਚੱਕਰ ਵਿਚ ਫਸ ਗਿਆ ਫਿਰ ਉਹ ਇਸ ਚੱਕਰ ਵਿਚੋਂ ਨਿਕਲ ਨਹੀਂ ਸਕਦਾ।"

ਮਿੱਤਰ ਕਹਿਣ ਲੱਗਾ, "ਕਿੰਨੇ ਮਰੀਜ਼ ਉਸ ਡਾਕਟਰ ਨੇ ਠੀਕ ਕੀਤੇ ਹਨ ਤੈਨੂੰ ਕੀ ਪਤਾ ਹੈ? ਤੈਂ ਤਾਂ ਜਿਹੜੇ ਠੀਕ ਨਹੀਂ ਹੋਏ ਉਹੀ ਦੇਖੇ ਹਨ। ਜੇ ਜਾਵੇਂਗਾ, ਪਰਹੇਜ਼ ਰੱਖ ਕੇ ਦਵਾਈ ਖਾਵੇਂਗਾ ਤਾਂ ਠੀਕ ਭੀ ਹੋ ਜਾਵੇਂਗਾ; ਇਕ ਵਾਰੀ ਜਾਹ ਤਾਂ ਸਹੀ।"

ਦੋਸਤ ਦੇ ਜ਼ੋਰ ਪਾਉਣ 'ਤੇ ਮੈਂ ਡਾਕਟਰ ਕੋਲ ਚਲਾ ਗਿਆ, ਫੀਸ ਦੇ ਕੇ ਪਰਚੀ ਬਣਵਾਈ। ਬੜੀ ਭੀੜ ਸੀ, ਕਈ ਘੰਟੇ ਉਡੀਕਣ ਪਿਛੋਂ ਨੰਬਰ ਆਇਆ। ਡਾਕਟਰ ਨੇ ਟੂਟੀ ਲਾ ਕੇ ਦੇਖਿਆ, ਅੱਖਾਂ ਦੇਖੀਆਂ, ਨਬਜ਼ ਦੇਖੀ, ਜ਼ੁਬਾਨ ਦੇਖੀ ਅਤੇ ਖ਼ੂਨ, ਪਿਸ਼ਾਬ ਆਦਿ ਟੈਸਟ ਕਰਨ ਲਈ ਇਕ ਪਰਚੀ, ਲੈਬੋਰੇਟਰੀ ਲਈ ਬਣਾ ਦਿੱਤੀ। ਸ਼ਾਇਦ ਇਸ ਲੈਬੋਰੇਟਰੀ ਨਾਲ ਡਾਕਟਰ ਸਾਹਿਬ ਦੀ ਕੋਈ ਹਿੱਸਾ ਪੱਤੀ ਸੀ।

ਮੈਂ ਡਾਕਟਰ ਸਾਹਿਬ ਨੂੰ ਬੇਨਤੀ ਕੀਤੀ ਕਿ ਇਸ ਪ੍ਰਯੋਗਸ਼ਾਲਾ ਦੀ ਕੀ ਗਰੰਟੀ ਹੈ ਕਿ ਠੀਕ ਟੈਸਟ ਕਰੇਗੀ। ਅੱਜ ਕੱਲ੍ਹ ਬਿਨਾਂ ਪੜ੍ਹਾਈ ਤੋਂ ਡੰਗ ਟਪਾਊ ਬੰਦੇ ਇਨ੍ਹਾਂ ਨੇ ਰੱਖੇ ਹੁੰਦੇ ਹਨ। ਇਨ੍ਹਾਂ ਦਾ ਕੀ ਭਰੋਸਾ ਹੈ, ਰੋਜ਼ ਅਖ਼ਬਾਰਾਂ ਵਿਚ ਪੜ੍ਹਦੇ ਹਾਂ ਟੀ. ਬੀ. ਵਾਲੇ ਨੂੰ ਕੈਂਸਰ ਦਾ ਮਰੀਜ਼ ਬਣਾ ਦਿੱਤਾ ਅਤੇ ਮਲੇਰੀਏ ਦੇ ਮਰੀਜ਼ ਨੂੰ ਮਿਆਦੀ ਬੁਖਾਰ ਦਾ ਐਲਾਨ ਕਰ ਦਿੱਤਾ। ਡਾਕਟਰ ਸਾਹਿਬ ਕਹਿਣ ਲੱਗੇ ਕਿ ਜੇ ਇਲਾਜ ਕਰਵਾਉਣਾ ਹੈ ਤਾਂ ਜੋ ਮੈਂ ਕਹਿੰਦਾ ਹਾਂ ਉਹੀ ਕਰੋ। ਮੈਂ ਮਨ ਵਿਚ ਸੋਚਿਆ ਕਿ ਡੇਰੇਦਾਰ ਸੰਤਾਂ ਅਤੇ ਡਾਕਟਰ ਵਿਚ ਕੋਈ ਫ਼ਰਕ ਨਹੀਂ, ਉਨ੍ਹਾਂ ਦੇ ਚੇਲੇ ਭੀ ਕਹਿੰਦੇ ਹਨ ਕਿ ਬਾਬਾ ਜੀ ਦੇ ਬਚਨ ਨਾ ਉਲਟਾਓ ਅਤੇ ਇਥੇ ਭੀ ਇਹੀ ਹਾਲਤ ਹੈ।

ਇਲਾਜ ਕਰਵਾਉਣਾ ਸੀ, ਇਸ ਲਈ ਜਾਣਾ ਪਿਆ। ਟੈਸਟਾਂ ਦੇ ਰਿਜ਼ਲਟ

ਲਿਆ ਕੇ ਡਾਕਟਰ ਸਾਹਿਬ ਨੂੰ ਦਿੱਤੇ। ਡਾਕਟਰ ਸਾਹਿਬ ਨੇ ਗੋਲੀਆਂ, ਮਿਕਸਚਰ ਪੀਣ ਲਈ ਦਿੱਤੀ, ਨਾਲ ਹੀ ਕਿਹਾ ਕਿ ਇੰਜੈਕਸ਼ਨ ਲਾਉਣਾ ਪਵੇਗਾ, ਕਮਜ਼ੋਰੀ ਬਹੁਤ ਹੈ, ਦਵਾਈ ਨਾਲ ਦੁੱਧ ਪੀਣਾ ਪਵੇਗਾ ਤਾਂ ਕਿ ਖ਼ੂਨ ਦੀ ਪੂਰਤੀ ਹੋ ਜਾਵੇ।

ਮੈਂ ਫਿਰ ਡਾਕਟਰ ਸਾਹਿਬ ਨੂੰ ਪੁੱਛਿਆ ਕਿ ਦਰਦ ਮੇਰੀ ਛਾਤੀ ਵਿਚ ਅਤੇ ਸਿਰ ਵਿਚ ਹੈ, ਦਵਾਈ ਖਾਣ ਵਾਲੀ ਪੇਟ ਵਿਚ ਜਾਵੇਗੀ ਤਾਂ ਸਾਰੇ ਸਰੀਰ 'ਤੇ ਹੀ ਅਸਰ ਕਰੇਗੀ। ਮੇਰਾ ਸਿਰ ਦਰਦ ਅਤੇ ਛਾਤੀ ਦਰਦ ਕਿਸ ਤਰ੍ਹਾਂ ਠੀਕ ਹੋ ਸਕਦਾ ਹੈ? ਜਾਂ ਫਿਰ ਇਹ ਤਾਂ ਨਹੀਂ ਕਿ ਛਾਤੀ ਅਤੇ ਸਿਰ ਦਰਦ ਠੀਕ ਹੋ ਜਾਵੇ ਪਰ ਬਾਕੀ ਸਰੀਰ ਦਰਦ ਕਰਨ ਲੱਗ ਜਾਵੇ। ਦੂਸਰੀ ਗੱਲ ਖ਼ੂਨ ਦੀ ਕਮੀ ਲਈ ਦੁੱਧ ਦਾ ਕੀ ਕੰਮ, ਦੁੱਧ ਸਫ਼ੈਦ ਹੈ ਖ਼ੂਨ ਲਾਲ ਹੈ । ਇਹ ਦੁੱਧ, ਖ਼ੂਨ ਦੀ ਕਮੀ ਪੂਰੀ ਕਿਸ ਤਰ੍ਹਾਂ ਕਰ ਸਕਦਾ ਹੈ? ਇਸ ਪਿੱਛੇ ਤੁਹਾਡਾ ਕੀ ਤਰਕ ਹੈ?

ਡਾਕਟਰ ਸਾਹਿਬ ਨੇ ਕਿਹਾ- ਜੇ ਇਲਾਜ ਕਰਵਾਉਣਾ ਹੈ ਦਵਾਈ ਖਾਣੀ ਪਵੇਗੀ, ਦੁੱਧ ਪੀਣਾ ਪਵੇਗਾ। ਮੈਂ ਫਿਰ ਕਿਹਾ- ਡਾਕਟਰ ਸਾਹਿਬ- ਮੈਂ ਅੰਧ ਵਿਸ਼ਵਾਸੀ ਨਹੀਂ ਹਾਂ, ਮੈਨੂੰ ਤਰਕ ਨਾਲ ਸਮਝਾਓ, ਪੈਸੇ ਮੈਂ ਖਰਚ ਕਰਨੇ ਹਨ, ਸਰੀਰ ਮੇਰਾ ਹੈ, ਮੈਨੂੰ ਦੱਸੋ ਦੁੱਧ ਚਿੱਟਾ ਹੈ ਇਸ ਦਾ ਲਾਲ ਲਹੂ ਕਿਵੇਂ ਬਣ ਜਾਵੇਗਾ?

ਥੋੜ੍ਹੀ ਦੇਰ ਸੋਚ ਕੇ ਡਾਕਟਰ ਸਾਹਿਬ ਕਹਿਣ ਲੱਗੇ ਕਿ ਮੈਂ ਤੁਹਾਨੂੰ ਇਕ ਹੋਰ ਬਹੁਤ ਸਮਝਦਾਰ ਡਾਕਟਰ ਕੋਲ ਭੇਜ ਦਿੰਦਾ ਹਾਂ ਉਹ ਤੁਹਾਨੂੰ ਸਮਝਾ ਦੇਵੇਗਾ, ਫਿਰ ਮੇਰੇ ਕੋਲ ਆ ਜਾਣਾ। ਡਾਕਟਰ ਸਾਹਿਬ ਨੇ ਆਪਣਾ ਡਰਾਈਵਰ ਬੁਲਾਇਆ ਅਤੇ ਕਿਹਾ ਕਿ ਸਰਦਾਰ ਸਾਹਿਬ ਨੂੰ ਕਾਰ ਵਿਚ ਵੱਡੇ ਡਾਕਟਰ ਸਾਹਿਬ ਕੋਲ ਛੱਡ ਆਵੋ। ਕਾਲੇ ਸ਼ੀਸ਼ਿਆਂ ਵਾਲੀ ਵਾਤਾ-ਅਨੁਕੂਲ ਕਾਰ ਵਿਚ ਬੈਠਦਿਆਂ ਹੀ ਮੇਰੀ ਅੱਖ ਲੱਗ ਗਈ।

ਜਦ ਡਰਾਈਵਰ ਨੇ ਗੱਡੀ ਰੋਕ ਕੇ ਮੈਨੂੰ ਬਾਹਰ ਆਉਣ ਲਈ ਕਿਹਾ ਤਾਂ ਮੈਂ ਬਾਹਰ ਆ ਕੇ ਦੇਖਿਆ ਅਸੀਂ ਪਾਗਲਾਂ ਦੇ ਹਸਪਤਾਲ ਅੱਗੇ ਖੜ੍ਹੇ ਸਾਂ। ਮੈਂ ਹੈਰਾਨੀ ਨਾਲ ਡਰਾਈਵਰ ਨੂੰ ਪੁੱਛਿਆ ਕਿ ਮੈਂ ਤਾਂ ਛਾਤੀ ਦਰਦ ਅਤੇ ਸਿਰ ਦਰਦ ਦਾ ਇਲਾਜ ਕਰਵਾਉਣਾ ਹੈ, ਤੂੰ ਇਥੇ ਕਿਉਂ ਲੈ ਆਇਆਂ? ਡਰਾਈਵਰ ਨੇ ਉੱਤਰ ਦਿੱਤਾ ਕਿ ਡਾਕਟਰ ਸਾਹਿਬ ਨੇ ਵੱਡੇ ਡਾਕਟਰ ਕੋਲ ਭੇਜਿਆ ਹੈ, ਸੋ ਪਹਿਲਾਂ ਇਥੋਂ ਇਲਾਜ ਕਰਵਾਓ ਫਿਰ ਡਾਕਟਰ ਸਾਹਿਬ ਦਾ ਇਲਾਜ ਕੰਮ ਆਵੇਗਾ।

ਪਿਆਰੇ ਪਾਠਕ ਜੀ! ਸ਼ਾਇਦ ਤੁਸੀਂ ਭੀ ਡਾਕਟਰ ਸਾਹਿਬ ਨਾਲ ਰਜ਼ਾਮੰਦ ਹੋਵੋਗੇ। ਪਰ ਇਨ੍ਹਾਂ ਤਰਕਸ਼ੀਲਾਂ ਦਾ ਇਲਾਜ ਕਿਥੇ ਹੋਵੇਗਾ ਜੋ ਜਗਤ ਗੁਰੂ, ਗੁਰੂ ਨਾਨਕ ਦੇਵ ਮਹਾਰਾਜ ਅਤੇ ਹੋਰ ਅਵਤਾਰੀ ਪੁਰਸ਼ਾਂ ਨੂੰ ਝੂਠੇ, ਮੂਰਖ ਅਤੇ ਅੰਧ-ਵਿਸ਼ਵਾਸ ਵਿਚ ਗ੍ਰਸੇ ਆਖਦੇ ਹਨ। ਯੂ. ਐਨ. ਓ. ਤਾਂ ਇਨ੍ਹਾਂ ਮਹਾਂਪੁਰਸ਼ਾਂ ਦੀਆਂ ਲਿਖਤਾਂ ਨੂੰ ਮਾਨਤਾ ਦੇ ਰਹੀ ਹੈ ਪਰ ਇਨ੍ਹਾਂ ਦੇ ਵਿਚਾਰ ਅਨੁਸਾਰ ਇਹ ਸਭ ਦੁਕਾਨਾਂ ਜਨ-ਸਾਧਾਰਨ ਨੂੰ ਲੁੱਟਣ ਲਈ ਬਣਾਈਆਂ ਗਈਆਂ ਹਨ। ਨਾ ਕੋਈ ਰੱਬ ਹੈ, ਨਾ ਆਤਮਾ, ਮਰਨ ਪਿੱਛੋਂ ਨਾ ਕਿਸੇ ਦੇ ਕਰਮਾਂ ਦਾ ਲੇਖਾ ਹੋਣਾ ਹੈ ਨਾ ਹੀ ਕੋਈ ਫਲ ਭੁਗਤਦਾ ਹੈ।

ਇਨ੍ਹਾਂ ਦਾ ਕਹਿਣਾ ਹੈ ਰੱਬੀ ਅਵਤਾਰਾਂ, ਗੁਰੂਆਂ, ਮਹਾਂਪੁਰਸ਼ਾਂ ਦੇ ਕੱਢੇ ਗਿਆਨ ਦੇ ਸਿੱਟੇ ਵਖਰੇਵਿਆਂ ਵਾਲੇ ਹਨ ਇਸ ਲਈ ਇਹ ਭਰੋਸੇਯੋਗ ਨਹੀਂ। ਦੂਸਰੇ

ਪਾਸੇ ਜਦ ਅਸੀਂ ਸੰਸਾਰ ਵੱਲ ਝਾਤ ਮਾਰਦੇ ਹਾਂ ਤਾਂ ਪਤਾ ਚਲਦਾ ਹੈ ਕਿ ਇਕੋ ਜਿਹੀ ਡਿਗਰੀ ਪ੍ਰਾਪਤ ਕਰਨ ਵਾਲੇ ਇਕੋ ਵਿਧਾਨ ਨੂੰ ਪੜ੍ਹ ਕੇ ਫ਼ੈਸਲੇ ਕਰਨ ਵਾਲੇ ਜੱਜਾਂ ਦੇ ਫ਼ੈਸਲੇ ਭੀ ਵੱਖ-ਵੱਖ ਹਨ। ਕਈ ਵਾਰ ਵੇਖਣ ਨੂੰ ਮਿਲਦਾ ਹੈ ਕਿ ਕਤਲ ਦੇ ਕੇਸ ਵਿਚ ਹੇਠਲੀ ਅਦਾਲਤ ਨੇ ਮੁਲਜ਼ਮ ਨੂੰ ਸਜ਼ਾ ਸੁਣਾ ਦਿੱਤੀ, ਹਾਈਕੋਰਟ ਨੇ ਬਰੀ ਕਰ ਦਿੱਤਾ, ਸੁਪਰੀਮ ਕੋਰਟ ਨੇ ਪਹਿਲਾਂ ਨਾਲੋਂ ਸਖ਼ਤ ਸਜ਼ਾ ਸੁਣਾ ਦਿੱਤੀ। ਤਰਕਸ਼ੀਲਾਂ ਨੇ ਕਦੇ ਉਜ਼ਰ ਨਹੀਂ ਕੀਤਾ। ਮਰੀਜ਼ ਪੀ. ਜੀ. ਆਈ. ਵਿਚ ਦਾਖ਼ਲ ਹੋ ਗਿਆ। ਪੰਜ ਡਾਕਟਰਾਂ ਦੇ ਪੈਨਲ ਨੇ ਜਾਂਚ ਕੀਤੀ, ਦੋ ਕਹਿੰਦੇ ਹਨ ਟੀ. ਬੀ. ਹੈ ਅਤੇ ਤਿੰਨ ਕਹਿੰਦੇ ਹਨ ਕੈਂਸਰ ਹੈ। ਸਹੀ ਇਲਾਜ ਨਾ ਹੋਣ ਕਾਰਨ ਮਰੀਜ਼ ਦੀ ਮੌਤ ਹੋ ਗਈ। ਮੇਰੇ ਭਾਣਜੇ ਨਾਲ ਇਸੇ ਤਰ੍ਹਾਂ ਹੀ ਹੋਇਆ ਹੈ।

ਗੁਰਬਾਣੀ ਦੱਸ ਰਹੀ ਹੈ:

*—ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥* *(ਅੰਗ ੧੩੭੨)*

*—ਹਰਿ, ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ॥*
*ਜਲ ਤੇ ਉਪਜਿ ਤਰੰਗ ਜਿਉਂ ਜਲ ਹੀ ਬਿਖੈ ਸਮਾਹਿ॥* *(ਦਸਮ ਗ੍ਰੰਥ)*

*—ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥* *(ਅੰਗ ੧੪੦੮)*

ਸੋ ਪਰਮੇਸ਼ਰ ਦਾ ਰੂਪ, ਸਮਰੱਥ ਗੁਰੂ ਕੀ ਨਹੀਂ ਕਰ ਸਕਦਾ? ਪਰ ਇਨ੍ਹਾਂ ਕਾਮਰੇਡੀ ਤਰਕਸ਼ੀਲਾਂ ਨੂੰ ਕੌਣ ਸਮਝਾਵੇ ਜੋ ਪ੍ਰਤੱਖ ਹੋਣ ਦੇ ਬਾਵਜੂਦ ਕਹਿੰਦੇ ਹਨ ਪੰਜਾ ਸਾਹਿਬ ਝੂਠ ਹੈ, ਰੀਠਾ ਮਿੱਠਾ ਹੋਣਾ ਮਨਘੜਤ ਹੈ। ਮੱਕਾ ਫਿਰਨਾ ਅੰਧ-ਵਿਸ਼ਵਾਸ ਹੈ। ਬਾਬੇ ਦੀ ਚੱਕੀ ਆਪਣੇ ਆਪ ਕਿਵੇਂ ਫਿਰਦੀ ਰਹੀ, ਖਾਰਾ ਪਾਣੀ ਮਿੱਠਾ ਕਿਵੇਂ ਹੋ ਗਿਆ? ਗੁਰੂ ਸਾਹਿਬ ਦੱਸ ਰਹੇ ਹਨ:

*—ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥* *(ਅੰਗ ੬੧੧)*
*ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥*
*ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ*
*—ਜੈਸੇ ਪਾਵਕ ਕਾਸਟ ਭਸਮੰ ਕਰੋਤਿ॥* *(ਅੰਗ ੧੩੫੫)*

ਅਰਥ : ਬਹੁਤ ਜ਼ਿਆਦਾ ਦੁਖ ਹੋਣ, ਅਨੇਕਾਂ ਖ਼ੂਨ ਪਾਪ ਕੀਤੇ ਹੋਣ, ਜਨਮ ਤੋਂ ਹੀ ਗਰੀਬ ਹੋਵੇ ਅਤੇ ਬੜੇ ਪੁਆੜੇ ਪਏ ਹੋਣ। ਸਾਰੇ ਹੀ ਮਿਟ ਜਾਂਦੇ ਹਨ, ਕਹਿੰਦੇ ਹਨ ਗੁਰੂ ਸਾਹਿਬ, ਪਰਮੇਸ਼ਰ ਦੀ ਯਾਦ ਮਨ ਵਿਚ ਵਸਾਉਣ ਕਰਕੇ, ਜਿਸ ਤਰ੍ਹਾਂ ਲੱਕੜੀ ਦੇ ਬਹੁਤ ਵੱਡੇ ਢੇਰ ਨੂੰ ਅੱਗ ਦੀ ਚੁਆਤੀ ਸਾੜ ਦਿੰਦੀ ਹੈ। ਤਰਕਸ਼ੀਲਾਂ ਦਾ ਤਰਕ ਹੈ ਕਿ ਮੂੰਹ ਨਾਲ ਵਾਹਿਗੁਰੂ ਵਾਹਿਗੁਰੂ ਕਰਨ ਅਤੇ ਬਾਣੀ ਪੜ੍ਹਨ ਨਾਲ ਸਰੀਰਕ ਦੁੱਖ ਕਿਸ ਤਰ੍ਹਾਂ ਮਿੱਟ ਸਕਦੇ ਹਨ? ਇਹ ਸਭ ਝੂਠ ਹੈ, ਪਾਖੰਡ ਅਤੇ ਅੰਧ-ਵਿਸ਼ਵਾਸ ਹੈ।

ਕੁਲ ਦੁਨੀਆਂ ਵਿਚ ਪ੍ਰਗਟ ਹੈ ਕਿ ੨੦੦੩ ਵਿਚ ਸੂਰਤ ਸ਼ਹਿਰ ਦਾ ਰਹਿਣ ਵਾਲਾ ਸ੍ਰੀ ਵਾਸੂ ਭਾਰਦਵਾਜ, ਅਮਰੀਕੀ ਪੁਲਾੜ ਏਜੰਸੀ (NASA) ਦਾ ਨਾਸਤਕ ਬਿਰਤੀ ਦਾ ਸਾਇੰਸਦਾਨ, ਹੱਡੀਆਂ ਦੇ ਕੈਂਸਰ ਨਾਲ ਪੀੜਤ, ਮਰਨ ਕਿਨਾਰੇ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਆਖੰਡ ਪਾਠ ਸੁਣ ਕੇ,

ਨੌ-ਬਰ-ਨੌ ਹੋ ਗਿਆ। ਅੱਜ ਉਹ ਖ਼ੁਦ ਟੀ. ਵੀ. 'ਤੇ ਆਪਣੀ ਹੱਡ-ਬੀਤੀ ਲੋਕਾਂ ਨੂੰ ਦੱਸ ਰਿਹਾ ਹੈ। ਦੂਸਰੇ ਪਾਸੇ ਕਾਮਰੇਡੀ ਤਰਕਸ਼ੀਲ ਹਨ ਜੋ ਕਹਿੰਦੇ ਹਨ ਸਭ ਝੂਠ ਹੈ, ਪਾਖੰਡ ਹੈ, ਅੰਧ-ਵਿਸ਼ਵਾਸ ਹੈ ਅਤੇ ਅਖ਼ਬਾਰਾਂ ਰਾਹੀਂ ਉਸ ਨੂੰ ਚੈਲਿੰਜ ਕਰਦੇ ਹਨ। ਪਾਠਕ ਆਪ ਹੀ ਅੰਦਾਜ਼ਾ ਲਾਉਣ ਕਿ ਫਿਰ ਇਨ੍ਹਾਂ ਨੂੰ ਵੱਡੇ ਡਾਕਟਰ ਸਾਹਿਬ ਕੋਲ ਭੇਜਣਾ ਚਾਹੀਦਾ ਹੈ ਕਿ ਨਹੀਂ?

ਸਿੱਖੀ ਵਿਚ ਘੁਸਪੈਠ ਕਰਨ ਵਾਲੇ ਇਨ੍ਹਾਂ ਤਰਕਸ਼ੀਲਾਂ ਨੇ ਸਿੱਖੀ ਪ੍ਰੰਪਰਾਵਾਂ ਅਤੇ ਧਾਰਨਾਵਾਂ ਨੂੰ ਖ਼ਤਮ ਕਰਨ ਦਾ ਬੀੜਾ ਚੁੱਕਿਆ ਹੈ ਅਤੇ ਇਤਿਹਾਸ ਵਿਗਾੜਨ ਦਾ ਕਮਰਕੱਸਾ ਕੀਤਾ ਹੋਇਆ ਹੈ। ਗੁਰੂ ਸਾਹਿਬ ਦੇ ਜੀਵਨ ਨਾਲ ਸਬੰਧਤ ਘਟਨਾਵਾਂ ਨੂੰ ਨਕਾਰਨ ਲਈ ਤਰਕ ਦਿੰਦੇ ਹਨ ਕਿ ਵਿਗਿਆਨ ਇਨ੍ਹਾਂ ਗੱਲਾਂ ਨੂੰ ਨਹੀਂ ਮੰਨਦਾ ਇਸ ਲਈ ਗ਼ਲਤ ਹਨ। ਹੁਣ ਸੁਆਲ ਪੈਦਾ ਹੁੰਦਾ ਹੈ ਕਿ ਕੀ ਵਿਗਿਆਨ ਪ੍ਰਮਾਤਮਾ ਨੂੰ ਮੰਨਦਾ ਹੈ? ਗੁਰੂ ਸਾਹਿਬ ਦਾ ਉਪਦੇਸ਼ ਹਿਰਦੇ ਵਿਚ ਪ੍ਰਮੇਸ਼ਰ ਪ੍ਰਗਟ ਕਰਨ ਲਈ ਹੈ ਜਾਂ ਵਿਗਿਆਨ ਪੈਦਾ ਕਰਨ ਲਈ ਹੈ? ਗੁਰਬਾਣੀ ਦੱਸ ਰਹੀ ਹੈ :

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧॥* *(ਅੰਗ ੬੮੪)*

ਕਿਹੜਾ ਵਿਗਿਆਨੀ ਇਸ ਗੱਲ ਨੂੰ ਮੰਨਦਾ ਹੈ ਜਾਂ ਕਿਹੜਾ ਡਾਕਟਰ ਇਸ ਨੂੰ ਮੰਨੇਗਾ? ਡਾਕਟਰਾਂ ਨੇ ਸਾਰੇ ਸਰੀਰ ਦਾ ਸਕੈਨਿੰਗ ਅਤੇ ਐਮ.ਆਰ. ਆਈ. ਕਰ ਲਈ, ਸਾਰਾ ਅੰਦਰ ਪਾੜ ਕੇ ਦੇਖ ਲਿਆ। ਦਿਲ, ਦਿਮਾਗ, ਗੁਰਦੇ, ਜਿਗਰ, ਫੇਫੜੇ ਲੱਭ ਲਏ ਕਿਸੇ ਡਾਕਟਰ ਨੂੰ ਪਰਮੇਸ਼ਰ ਨਹੀਂ ਲੱਭਾ। ਗੁਰਬਾਣੀ ਦੱਸ ਰਹੀ ਹੈ :

*ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ॥*
*ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥*
*ਹਰਿ ਆਰਾਧਿ ਨ ਜਾਨਾ ਰੇ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ॥*
*ਹਰਿ ਜੀਉ ਨਾਮੁ ਪਰਿਓ ਰਾਮਦਾਸੁ॥ ਰਹਾਉ॥*
*ਦੀਨ ਦਇਆਲ ਕ੍ਰਿਪਾਲ ਸੁਖ ਸਾਗਰ ਸਰਬ ਘਟਾ ਭਰਪੂਰੀ ਰੇ॥*
*ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥* *(ਅੰਗ ੬੧੨)*

ਆਪਣੇ ਆਪ ਨੂੰ ਸਿੱਖ ਕਹਿਲਾਉਣ ਵਾਲੇ ਦਾੜ੍ਹੀ ਕੇਸਾਂ ਵਾਲੇ ਕਾਮਰੇਡ ਦੱਸਣ ਦੀ ਖੇਚਲ ਕਰਨਗੇ ਕਿ ਕਿਹੜਾ ਵਿਗਿਆਨੀ ਗੁਰੂ ਸਾਹਿਬ ਦੀ ਉਪਰ ਲਿਖੀ ਵਿਚਾਰਧਾਰਾ ਨੂੰ ਮੰਨਦਾ ਹੈ? ਵਿਗਿਆਨ ਦੀ ਕਿਹੜੀ ਪੱਧਤੀ, ਰਸਾਇਣਿਕ ਵਿਗਿਆਨ, ਭੌਤਿਕ ਵਿਗਿਆਨ, ਅਣੂ ਵਿਗਿਆਨ ਜਾਂ ਕਿਸੇ ਵਿਗਿਆਨਕ ਤਰੀਕੇ ਨਾਲ ਉਪਰ ਦੱਸੀ ਪਰਮੇਸ਼ਰ ਦੀ ਵਡਿਆਈ ਸਿੱਧ ਕੀਤੀ ਜਾ ਸਕਦੀ ਹੈ?

ਤਰਕਸ਼ੀਲ ਵਿਚਾਰਧਾਰਾ ਦੇ ਕਾਮਰੇਡੀ ਸਿੱਖ ਕੀ ਦੱਸਣਗੇ ਕਿ ਡਾਕਟਰ ਝੂਠਾ ਹੈ ਜਾਂ ਬਾਣੀ ਝੂਠੀ ਹੈ। ਤਰਕਾਂ ਮਾਰਦੇ ਮਾਰਦੇ ਇਨ੍ਹਾਂ ਦੇ ਮਨ ਭੀ ਤਰੱਕੇ ਗਏ, ਇਸ ਲਈ ਸ਼ਾਇਦ ਇਨ੍ਹਾਂ ਦਾ ਇਲਾਜ ਵੱਡਾ ਡਾਕਟਰ ਭੀ ਨਹੀਂ ਕਰ ਸਕੇਗਾ।

# ਸਾਇੰਟੇਫਿਕ ਧਰਮ

ਮੈਂ ਆਪਣੇ ਇਕ ਮਿੱਤਰ ਨੂੰ ਮਿਲਣ ਗਿਆ, ਅੱਗੇ ਉਸ ਕੋਲ ਬਾਹਰੋਂ ਆਏ ਦੋ ਸੱਜਣ ਹੋਰ ਬੈਠੇ ਸਨ। ਇਕ ਦੀ ਦਾੜ੍ਹੀ ਕੱਟੀ ਹੋਈ ਸੀ ਅਤੇ ਦੂਸਰਾ ਸਾਬਤ ਸੂਰਤ ਸੀ ਪਰ ਚਿਹਰੇ ਤੋਂ ਸਾਫ਼ ਪ੍ਰਤੀਤ ਹੁੰਦਾ ਸੀ ਕਿ ਇਕ ਬੋਤਲ ਸ਼ਰਾਬ ਦੀ ਹਰ ਰੋਜ਼ ਪੀਂਦਾ ਹੋਵੇਗਾ।

ਉਨ੍ਹਾਂ ਦੀਆਂ ਗੱਲਾਂ-ਬਾਤਾਂ ਤੋਂ ਮੈਂ ਸਮਝ ਗਿਆ ਕਿ ਇਹ ਕਾਮਰੇਡੀ ਸੋਚ ਦੇ ਧਾਰਨੀ ਹਨ ਅਤੇ ਕਾਮਰੇਡੀ ਪ੍ਰੋਗਰਾਮ ਦੇ ਸੰਚਾਲਣ ਕਰਨ ਦੇ ਸਬੰਧ ਵਿਚ ਮੇਰੇ ਮਿੱਤਰ ਕੋਲ ਆਏ ਸਨ। ਮੈਨੂੰ ਆਪਣੇ ਮਿੱਤਰ ਬਾਰੇ ਪੂਰਾ ਪਤਾ ਸੀ ਕਿ ਪਿਤਾ ਪੁਰਖੀ ਸਿੱਖੀ, ਪਰਿਵਾਰਕ ਸੰਸਕਾਰਾਂ ਕਰਕੇ ਦਾੜ੍ਹੀ ਕੇਸਾਂ ਵਾਲੀ ਸਿੱਖੀ ਦਿੱਖ ਰੱਖਦੇ ਹਨ। ਇਨ੍ਹਾਂ ਨੇ ਨਾ ਆਪ ਕਦੇ ਬਾਣੀ ਪੜ੍ਹੀ ਹੈ ਨਾ ਗੁਰਮਤਿ ਵਿਚਾਰਧਾਰਾ ਵਾਲੀ ਸੋਚ ਰੱਖਦੇ ਹਨ, ਬਲਕਿ ਕਾਮਰੇਡੀ ਸੋਚ ਵਾਲੇ ਮਾਸਿਕ ਪੱਤਰ 'ਪ੍ਰੀਤਲੜੀ' ਦੇ ਉਪਾਸ਼ਕ ਹਨ ਪਰ ਆਪਣੀ ਕਲਮ ਰਾਹੀਂ ਸਿੱਖਾਂ ਨੂੰ ਸਿੱਖ ਬਣਨ ਦਾ ਉਪਦੇਸ਼ ਵੀ ਕਰਦੇ ਹਨ।

ਬਾਹਰੋਂ ਆਏ ਸੱਜਣਾਂ ਨੂੰ ਮੈਂ ਪੁੱਛਿਆ ਕਿ ਪੰਜਾਬ ਵਿਚ ਕਮਿਊਨਿਸਟ ਵਿਚਾਰਧਾਰਾ ਗ਼ਦਰੀ ਬਾਬਿਆਂ ਨਾਲ ਪੰਜਾਬ ਵਿਚ ਆਈ ਸੀ, ਜੋ ਕਿ ਦਸਮੇਸ਼ ਪਿਤਾ ਦੇ ਵੰਡ ਛਕਣ ਦੇ ਉਪਦੇਸ਼ ਦੇ ਧਾਰਨੀ ਹੋਣ ਕਰਕੇ ਕਮਿਊਨਿਜ਼ਮ ਵੱਲ ਉਲਾਰੂ ਹੋ ਗਏ ਸਨ। ਦੂਸਰੇ, ਉਸ ਵੇਲੇ ਰਾਜਨੀਤਕ ਵਾਤਾਵਰਣ ਉਨ੍ਹਾਂ ਦੀ ਮਜਬੂਰੀ ਦਾ ਕਾਰਨ ਸੀ। ਇਹ ਗ਼ਦਰੀ ਬਾਰੇ ਧੁਰ ਅੰਦਰੋਂ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਨਾਲ ਜੁੜੇ ਹੋਏ ਸਨ ਇਸ ਲਈ ਇਹ ਸਾਰੇ ਪੰਜ ਕਕਾਰੀ ਰਹਿਤ ਦੇ ਧਾਰਨੀ ਹੋਣ ਦੇ ਨਾਲ ਨਾਲ ਗੁਰਬਾਣੀ ਦੇ ਉਪਾਸ਼ਕ ਸਨ। ਬਾਬਾ ਹਰਦਿੱਤ ਸਿੰਘ ਭੱਠਲ ਸਾਰੀ ਉਮਰ ਨੀਲੀ ਦਸਤਾਰ ਅਤੇ ਤਿੰਨ ਫੁੱਟੀ ਕਿਰਪਾਨ ਨਾਲ ਵਿਚਰਦੇ ਰਹੇ। ਸ. ਸੇਵਾ ਸਿੰਘ ਠੀਕਰੀ ਵਾਲੇ ਦਾ ਜੋ ਬੁੱਤ ਪਟਿਆਲੇ ਲੱਗਿਆ ਹੈ ਤਿੰਨ ਫੁੱਟੀ ਕਿਰਪਾਨ ਵਾਲਾ ਹੈ ਅਤੇ ਜੇਲ੍ਹ ਵਿਚ ਭੀ ਬਾਣੀ ਪੜ੍ਹਦੇ ਰਹੇ। ਬਾਬਾ ਬਸਾਖਾ ਸਿੰਘ ਜੀ ਸਾਰੀ ਉਮਰ ਕਾਮਰੇਡਾਂ ਨਾਲ ਵਿਚਰਦੇ ਰਹੇ ਪਰ ਸਿੱਖਾਂ ਵਿਚ ਸਤਿਕਾਰਤ ਸੰਤ, ਨਾਮ ਬਾਣੀ ਦੇ ਰਸੀਏ ਹੋਣ ਕਾਰਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਅਕਾਲ ਤਖ਼ਤ ਸਾਹਿਬ ਦੇ ਪਹਿਲੇ ਜਥੇਦਾਰ ਥਾਪੇ ਗਏ। ਇਹ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਹੁੰਦੇ ਹੋਏ ਭੀ ਅੰਮ੍ਰਿਤ ਛਕਾਂਦੇ ਰਹੇ ਅਤੇ ਜਥੇਦਾਰੀ ਤੋਂ ਮੁਕਤ ਹੋ ਕੇ ਭੀ ਆਪਣੇ ਪਿੰਡ ਜਾ ਕੇ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ ਅਤੇ ਅੰਮ੍ਰਿਤ ਛਕਾਂਦੇ ਰਹੇ। ਪਰ ਅੱਜ ਦਾ ਕਾਮਰੇਡ ਕਿਉਂ ਸਿੱਖੀ ਰਹਿਤ-ਬਹਿਤ ਵਾਲੇ ਸਿੱਖ ਨੂੰ ਕੱਟੜਵਾਦੀ ਦਾ ਲਕਬ ਦਿੰਦਾ ਹੈ?

ਮੇਰੇ ਮੂੰਹ-ਫਟ ਵਾਲੇ ਸੁਆਲ ਨੂੰ ਸੁਣ ਕੇ ਦੋਨੋਂ ਸੱਜਣ ਸੁੰਨ ਹੋ ਗਏ। ਹੋਰ ਤਾਂ ਉੱਤਰ ਕੋਈ ਅਹੁੜਿਆ ਨਾ, ਕਹਿਣ ਲੱਗੇ—ਜੀ ਗੁਰੂ ਸਾਹਿਬ ਨੇ ਸਿੱਖ ਧਰਮ ਇਕ

ਸਾਇੰਟੇਫਿਕ ਧਰਮ ਬਣਾਇਆ ਸੀ ਪਰ ਹੁਣ ਇਹ ਅੰਧ-ਵਿਸ਼ਵਾਸੀ ਧਰਮ ਬਣ ਗਿਆ ਹੈ।

ਮੈਂ ਫਿਰ ਪ੍ਰਸ਼ਨ ਕੀਤਾ ਗੁਰੂ ਸਾਹਿਬ ਅਨੁਸਾਰ ਬੰਦੇ ਦਾ ਸੰਸਾਰ ਵਿਚ ਆਉਣ ਦਾ ਮਨੋਰਥ ਪ੍ਰਮਾਤਮਾ ਦੀ ਪ੍ਰਾਪਤੀ ਹੈ:

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* (ਅੰਗ ੩੭੮)

ਅਤੇ ਗੁਰੂ ਸਾਹਿਬ ਦਾ ਚਲਾਇਆ ਧਰਮ ਭਗਤੀ ਪ੍ਰਧਾਨ ਮਾਰਗ ਹੈ। ਤੁਸੀਂ ਦੱਸੋ, ਪਰਮਾਤਮਾ ਵਿਗਿਆਨਕ ਚੀਜ਼ ਹੈ? ਪਰਮਾਤਮਾ ਵਿਗਿਆਨ ਦੀ, ਕੈਮਿਸਟਰੀ, ਫਿਜ਼ਿਕਸ, ਬਾਇਓਲੋਜੀ, ਅਪਲਾਈਡ ਮਕੈਨਿਕਸ, ਟ੍ਰਿਗਨੋ ਮੈਟਰੀ, ਐਸਟਰੋਨੌਮੀ ਜਾਂ ਹੋਰ ਕਿਹੜੀ ਪੱਧਤੀ ਦਾ ਵਿਸ਼ਾ ਹੈ? ਵਿਗਿਆਨ ਦੇ ਕਿਸ ਸਕੂਲ ਵਿਚ ਜਾਂ ਕਿਹੜੀ ਯੂਨੀਵਰਸਿਟੀ ਵਿਚ ਪੜ੍ਹਾਇਆ ਜਾਂਦਾ ਹੈ, ਹੁਣ ਤਕ ਕਿਹੜੇ ਵਿਗਿਆਨੀ ਨੂੰ ਪਰਮਾਤਮਾ ਦੀ ਪ੍ਰਾਪਤੀ ਹੋਈ ਹੈ?

ਵਿਗਿਆਨ ਦੀ ਪਹੁੰਚ ਤਾਂ ਪਦਾਰਥ ਤਕ ਹੈ ਜਾਂ ਪਰਕਿਰਤੀ ਤਕ ਸੀਮਤ ਹੈ। ਵਿਗਿਆਨੀਆਂ ਨੇ ਪਰਕਿਰਤੀ ਦੇ ਅਸੂਲ ਲੱਭ ਕੇ ਚੰਦ੍ਰਮਾਂ ਤਕ ਜਾਣ ਦਾ ਰਸਤਾ ਦੁਨੀਆਂ ਨੂੰ ਦੱਸਿਆ ਹੈ, ਦੂਰ ਸੰਚਾਰ ਦਾ ਤਰੀਕਾ ਦੱਸਿਆ ਹੈ, ਐਟਮ ਬੰਬ, ਹਾਈਡਰੋਜਨ ਬੰਬ ਅਤੇ ਹੋਰ ਤਨ ਦੇ ਸੁਖ ਲਈ ਸਾਧਨ ਉਪਲਬਧ ਕਰਾਏ ਹਨ, ਇਨ੍ਹਾਂ ਨੇ ਪਰਮਾਤਮਾ ਨੂੰ ਪ੍ਰਾਪਤੀ ਦਾ ਕਿਹੜਾ ਸਾਧਨ ਹੁਣ ਤੱਕ ਸੰਸਾਰ ਨੂੰ ਦੱਸਿਆ ਹੈ?

ਕੋਈ ਧਰਮ ਵਿਗਿਆਨ ਜਾਂ ਕਿਸੇ ਵਿਗਿਆਨੀ ਨੇ ਨਹੀਂ ਬਣਾਇਆ, ਕੋਈ ਵਿਗਿਆਨੀ ਪਰਮੇਸ਼ਰ ਬਾਰੇ ਕੁਝ ਨਹੀਂ ਦੱਸ ਸਕਦਾ ਪਰ ਪਰਮੇਸ਼ਰ ਨਾਲ ਅਭੇਦ ਹੋਇਆ ਪਰਮੇਸ਼ਰ ਦਾ ਪਿਆਰਾ ਵਿਗਿਆਨ ਬਾਰੇ ਸਭ ਕੁਝ ਦੱਸ ਸਕਦਾ ਹੈ:

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥* (ਅੰਗ ੧੯)

ਪਹਿਲਾਂ ਪਵਣ (ਗੈਸੀਅਸ ਸਟੇਟ) ਸੀ, ਫਿਰ ਪਾਣੀ ਬਣ ਗਿਆ ਅਤੇ ਜਲ ਤੋਂ ਮਿੱਟੀ ਬਣੀ ਅਤੇ ਹੋਰ ਉਤਪਤੀ ਹੋਈ। ਇਸ ਗੱਲ ਦਾ ਸਾਇੰਸਦਾਨਾਂ ਨੂੰ ਹੁਣ ਪਤਾ ਲੱਗਾ ਹੈ ਪਰ ਗੁਰੂ ਸਾਹਿਬ ਸਾਢੇ ਪੰਜ ਸੌ ਸਾਲ ਪਹਿਲਾਂ ਦੱਸ ਗਏ। ਪਰ ਗੁਰੂ ਸਾਹਿਬ ਦੀ ਦੱਸੀ ਗੱਲ "ਘਟਿ ਘਟਿ ਜੋਤਿ ਸਮੋਇ" ਹਰ ਘਟ ਵਿਚ ਪਰਮੇਸ਼ਰ ਦੀ ਜੋਤਿ ਸਮੋਈ ਹੋਈ ਹੈ, ਵਿਗਿਆਨੀ ਕਦੇ ਨਹੀਂ ਲੱਭ ਸਕੇਗਾ।

ਅੱਜ ਤੋਂ ਪੱਚੀ-ਤੀਹ ਸਾਲ ਪਹਿਲਾਂ ਅਖੌਤੀ ਵਿਦਵਾਨ ਅਤੇ ਵਿਗਿਆਨੀਆਂ ਨੂੰ ਜਦ ਗੁਰੂ ਕੇ ਸਿੱਖ ਦੱਸਦੇ ਸਨ ਕਿ ਗੁਰੂ ਬਾਣੀ ਦੱਸ ਰਹੀ ਹੈ ਕਿ ਅਨੇਕਾਂ ਧਰਤੀਆਂ ਹਨ, ਅਨੇਕਾਂ ਸੂਰਜ ਅਤੇ ਚੰਦ੍ਰਮਾ ਹਨ ਤਾਂ ਉਹ ਕਹਿੰਦੇ ਸਨ ਕਿ ਸਭ ਕੁਝ ਅੰਧ-ਵਿਸ਼ਵਾਸ ਅਤੇ ਗਪੌੜ ਹਨ, ਜੋ ਟੋਭੇ ਦੇ ਕੰਢੇ 'ਤੇ ਬੈਠ ਕੇ ਧਾਰਮਕ ਪੁਰਸ਼ ਮਾਰ ਗਏ ਹਨ। ਪਰ ਅੱਜ ਵਿਗਿਆਨੀਆਂ ਨੇ ਵੱਡੀਆਂ ਦੂਰਬੀਨਾਂ ਨਾਲ ਅੱਖੀਂ ਦੇਖ ਲਿਆ ਹੈ। ਸਾਡੇ ਸੂਰਜ, ਚੰਦ੍ਰਮਾ, ਧਰਤੀ ਅਤੇ ਨਖੱਤਰਾਂ ਵਾਲੇ ਬ੍ਰਹਿਮੰਡ ਵਰਗੇ ਅਨੇਕਾਂ ਬ੍ਰਹਿਮੰਡ ਹਨ ਅਤੇ ਬਾਰਾਂ ਬ੍ਰਹਿਮੰਡਾਂ ਦਾ ਪਤਾ ਲੱਗ ਚੁੱਕਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਮਾਰੂ ਰਾਗ ਦਾ ਸ਼ਬਦ "ਅਰਬਦ ਨਰਬਦ ਧੁੰਧੂਕਾਰਾ"

(ਅੰਗ ੧੦੩੫) ਜਿਸ ਵਿਚ ਸੰਸਾਰ ਦੀ ਉਤਪਤੀ ਦਾ ਵਰਣਨ ਹੈ, ਨੇ ਸੰਸਾਰ ਦੇ ਵਿਗਿਆਨੀਆਂ ਨੂੰ ਚਕਰਾ ਦਿੱਤਾ ਕਿ ਕਿਸ ਤਰ੍ਹਾਂ ਗੁਰੂ ਸਾਹਿਬ ਨੇ ਵਿਗਿਆਨੀਆਂ ਦੀ ਖੋਜ ਤੋਂ ਸੈਂਕੜੇ ਸਾਲ ਪਹਿਲਾਂ ਸਹੀ ਤੱਥ ਸੰਸਾਰ ਨੂੰ ਦੱਸੇ ਹਨ।

ਇਨ੍ਹਾਂ ਤੱਥਾਂ 'ਤੇ ਆਧਾਰਿਤ ਅਸੀਂ ਪੂਰੇ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਗੁਰਬਾਣੀ ਦੇ ਕੱਢੇ ਤੱਥਾਂ ਅਤੇ ਗੁਰੂ ਸਾਹਿਬ ਦੇ ਜੀਵਨ ਸਬੰਧਤ ਘਟਨਾਵਾਂ ਨੂੰ ਵਿਗਿਆਨ ਦੀ ਕਸਵੱਟੀ 'ਤੇ ਪਰਖ ਕੇ ਨਕਾਰਨ ਵਾਲੇ ਕਾਮਰੇਡੀ ਸਿੱਖ ਜਾਂ ਮਿਸ਼ਨਰੀ ਕਾਲਜ ਵਾਲੇ ਅਤੇ ਕਾਮਰੇਡ ਸਭਰਾ ਵਰਗੇ ਆਪ ਅਗਿਆਨਤਾ ਅਤੇ ਭਰਮ ਦੇ ਸਮੁੰਦਰ ਵਿਚ ਗੋਤੇ ਖਾ ਰਹੇ ਹਨ ਅਤੇ ਅਜਿਹਾ ਪ੍ਰਚਾਰ ਕਰ ਰਹੇ ਹਨ। ਜੇ ਇਹ ਗੁਰੂ ਦੇ ਸਿੱਖ ਹੁੰਦੇ ਤਾਂ ਕਹਿੰਦੇ ਕਿ ਆਹ ਚੀਜ਼ ਵਿਗਿਆਨੀਆਂ ਦੀ ਪਹੁੰਚ ਤੋਂ ਬਾਹਰ ਹੈ। ਪਰ ਕਿਉਂਕਿ ਇਹ ਵਿਗਿਆਨ ਦੇ ਸਿੱਖ ਹਨ, ਇਸ ਲਈ ਇਹ ਵਿਗਿਆਨ ਦੇ ਆਧਾਰ 'ਤੇ ਗੁਰੂ ਸਾਹਿਬ ਦੇ ਜੀਵਨ ਦੀਆਂ ਘਟਨਾਵਾਂ ਨੂੰ ਹੀ ਗ਼ਲਤ ਦੱਸ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ ਸਾਰੀ ਦੁਨੀਆਂ ਦੇ ਸਾਇੰਸਦਾਨਾਂ ਨੂੰ ਚੈਲੰਜ ਕਰ ਰਹੀ ਹੈ:

*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ*
*ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥* *(ਅੰਗ ੭੩੬)*

ਦੁਨੀਆਂ ਦਾ ਕੋਈ ਸਾਇੰਸਦਾਨ ਮੈਦਾਨ ਵਿਚ ਨਿੱਤਰੇ ਅਤੇ ਗੁਰੂ ਸਾਹਿਬ ਦਾ ਚੈਲੰਜ ਕਬੂਲ ਕਰੇ।

ਪਹਿਲਾ ਚੈਲੰਜ ਗੁਰੂ ਸਾਹਿਬ ਨੇ ਕੀਤਾ ਸੀ, ਦੂਸਰਾ ਅਸੀਂ ਕਰਦੇ ਹਾਂ। ਸਾਇੰਸਦਾਨਾਂ ਨੂੰ ਪਤਾ ਲੱਗ ਚੁੱਕਾ ਹੈ ਕਿ ਦੋ ਹਿੱਸੇ ਹਾਈਡਰੋਜਨ ਅਤੇ ਇਕ ਹਿੱਸਾ ਆਕਸੀਜਨ ਗੈਸ ਮਿਲਾ ਕੇ ਬਿਜਲੀ ਦੇ ਕਰੰਟ ਚਲਾਉਣ ਨਾਲ ਪਾਣੀ ਬਣ ਜਾਂਦਾ ਹੈ। ਹੁਣ ਜਦ ਮੰਗਲ ਗ੍ਰਹਿ ਜਾਂ ਹੋਰ ਕਿਸੇ ਗ੍ਰਹਿ 'ਤੇ ਪਾਣੀ ਨਹੀਂ ਹੈ ਤਾਂ ਸਾਇੰਸਦਾਨ ਉਥੇ ਪਾਣੀ ਕਿਉਂ ਨਹੀਂ ਬਣਾ ਲੈਂਦੇ, ਲੱਭਦੇ ਕਿਉਂ ਫਿਰਦੇ ਹਨ?

ਦੂਸਰੇ ਪਾਸੇ ਵਿਗਿਆਨੀਆਂ ਦੇ ਨਿੱਜੀ ਜੀਵਨ ਨੂੰ ਗੁਰਬਾਣੀ ਦੇ ਆਧਾਰ 'ਤੇ ਪੜਚੋਲਿਆ ਜਾਵੇ ਤਾਂ ਪਤਾ ਲੱਗ ਜਾਵੇਗਾ ਕਿ ਕੋਈ ਭੀ ਵਿਗਿਆਨੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਪੰਜ ਵਿਕਾਰਾਂ ਤੋਂ ਮੁਕਤ ਨਹੀਂ ਰਹਿ ਸਕਿਆ। ਅੱਜ ਕੱਲ੍ਹ ਅਖ਼ਬਾਰਾਂ ਅਤੇ ਟੈਲੀਵਿਜ਼ਨ 'ਤੇ ਆਮ ਚਰਚਾ ਹੋ ਰਹੀ ਹੈ ਕਿ ਆਈਨਸਟਾਈਨ ਦੇ, ਆਪਣੀ ਪਤਨੀ ਤੋਂ ਇਲਾਵਾ ਘੱਟੋ-ਘੱਟ ਛੇ ਇਸਤਰੀਆਂ ਨਾਲ ਜਿਨਸੀ ਸਬੰਧ ਸਨ। ਇਸ ਆਧਾਰ 'ਤੇ ਗੁਰਬਾਣੀ ਜਾਂ ਗੁਰ ਇਤਿਹਾਸ ਨੂੰ ਵਿਗਿਆਨ ਦੀ ਕਸਵੱਟੀ ਨਾਲ ਦੇਖਣਾ ਮੂਰਖਤਾ ਵਾਲਾ ਕੰਮ ਹੈ। ਪਿਛਲੇ ਤੀਹ-ਚਾਲ੍ਹੀ ਸਾਲਾਂ ਤੋਂ ਵਿਗਿਆਨੀ ਪ੍ਰਚਾਰ ਕਰ ਰਹੇ ਸੀ ਕਿ ਮਾਂ ਦੇ ਦੁੱਧ ਨਾਲੋਂ ਡੱਬਾ ਦੁੱਧ ਬੱਚੇ ਲਈ ਫਾਈਦੇਮੰਦ ਹਨ। ਅਣਗਿਣਤ ਬੱਚਿਆਂ ਦੀ ਸਿਹਤ ਨਾਲ ਖਿਲਵਾੜ ਕਰ ਕੇ ਹੁਣ ਕਹਿ ਰਹੇ ਹਨ, ਮਾਂ ਦਾ ਦੁੱਧ ਸਭ ਤੋਂ ਉੱਤਮ ਹੈ। ਇਸੇ ਤਰ੍ਹਾਂ ਪਹਿਲਾਂ ਪ੍ਰਚਾਰ ਕਰਦੇ ਰਹੇ ਕਿ ਗੁੜ ਅਤੇ ਸ਼ੱਕਰ ਸਿਹਤ ਲਈ ਹਾਨੀਕਾਰਕ ਹੈ, ਇਸ ਲਈ ਚੀਨੀ ਵਰਤੋ ਪਰ ਹੁਣ ਮੰਨ ਗਏ ਹਨ ਕਿ ਸਹੀ ਤੱਥ ਇਨ੍ਹਾਂ ਦੇ ਕਹਿਣੇ ਤੋਂ ਉਲਟ ਹੈ।

ਗੁਰਬਾਣੀ ਦੱਸ ਰਹੀ ਹੈ:

—ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥ (ਅੰਗ ੨੯੬)

—ਕਾਹੇ ਰੇ ਬਨ ਖੋਜਨ ਜਾਈ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥ ਰਹਾਉ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧॥ (ਅੰਗ ੬੮੪)

ਮੈਡੀਕਲ ਸਾਇੰਸ ਅਤੇ ਡਾਕਟਰ ਕਹਿੰਦਾ ਹੈ ਕਿ ਸਭ ਝੂਠ ਹੈ, ਅਸੀਂ ਸਾਰਾ ਸਰੀਰ ਅੰਦਰੋਂ ਪਾੜ ਕੇ ਦੇਖ ਲਿਆ, ਦਿਲ, ਫੇਫੜੇ, ਜਿਗਰ, ਗੁਰਦੇ ਅਤੇ ਹੋਰ ਸਰੀਰਕ ਅੰਗ ਮਿਲ ਗਏ ਰੱਬ ਕਿਤੇ ਨਹੀਂ ਮਿਲਿਆ। ਸਾਰੇ ਸਰੀਰ ਦੀ ਐਮ. ਆਰ. ਆਈ. ਕਰ ਲਈ ਅਤੇ ਸਕੈਨਿੰਗ ਕਰ ਲਈ, ਧਾਰਮਿਕ ਪੁਰਸ਼ਾਂ ਦਾ ਬਣਾਇਆ ਅਖੌਤੀ ਭਗਵਾਨ ਕਿਤੇ ਨਹੀਂ ਮਿਲਿਆ, ਸਭ ਝੂਠ ਹੈ। ਹੁਣ ਮਿਸ਼ਨਰੀ ਕਾਲਜਾਂ ਦੇ ਸੰਚਾਲਕ ਅਤੇ ਸਿੱਖੀ ਭੇਸ ਵਾਲੇ ਕਾਮਰੇਡੀ ਹੀ ਦੱਸ ਸਕਦੇ ਹਨ ਕਿ ਜਦ ਵਿਗਿਆਨ ਪਰਮੇਸ਼ਰ ਨੂੰ ਹੀ ਨਹੀਂ ਮੰਨਦਾ ਤਾਂ ਸਿੱਖ ਧਰਮ ਵਿਗਿਆਨਕ ਧਰਮ ਕਿਸ ਤਰ੍ਹਾਂ ਹੋ ਸਕਦਾ ਹੈ?

ਕਿਸੇ ਵਿਗਿਆਨੀ ਨੂੰ ਅੱਜ ਤਕ ਪਰਮੇਸ਼ਰ ਮਿਲਿਆ ਹੈ? ਉੱਤਰ ਵਿਚ ਇੰਦਰ ਸਿੰਘ ਘੱਗਾ ਕਹਿੰਦਾ ਹੈ ਕਿ ਮਿਲਣ ਦੀ ਗੱਲ ਨਹੀਂ, ਇਹ ਅਨੁਭਵ ਹੋ ਸਕਦਾ ਹੈ। ਪਰ ਜਦ ਗੁਰਬਾਣੀ ਦਾ ਅਧਿਐਨ ਕਰਦੇ ਹਾਂ ਤਾਂ ਗੁਰੂ ਸਾਹਿਬ ਇਸ ਤਰ੍ਹਾਂ ਦੱਸ ਰਹੇ ਹਨ :

—ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥ (ਅੰਗ ੩੯੭)

—ਹਉ ਢਾਡੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥
ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ॥
ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ॥
ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ॥
ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ॥ (ਅੰਗ ੯੧)

—ਹਉ ਢਾਢੀ ਦਰਿ ਗੁਣ ਗਾਂਵਦਾ ਜੇ ਹਰਿ ਪ੍ਰਭ ਭਾਵੈ॥
ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ॥
ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ॥
ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ॥
ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ॥
ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ॥
ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ॥
ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ॥ (ਅੰਗ ੧੦੯੭)

ਸਾਰੀ ਬਾਣੀ ਵਿਚ ਗੁਰੂ ਸਾਹਿਬ ਨੇ ਪਰਮੇਸ਼ਰ ਨੂੰ 'ਤੂੰ' ਕਰ ਕੇ ਸੰਬੋਧਨ ਕੀਤਾ ਹੈ :

*ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥*
*ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥*
*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥੧॥*
*ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ॥*
*ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ॥*
*ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ॥੨॥*
*(ਅੰਗ ੧੦੩)*

ਨਾ ਕਿਸੇ ਵਿਗਿਆਨਕ ਨੂੰ ਇਸ ਤਰ੍ਹਾਂ ਅਹਿਸਾਸ ਹੋਇਆ ਹੈ, ਨਾ ਹੀ ਹੋਵੇਗਾ। ਇੰਦਰ ਸਿੰਘ ਘੱਗਾ ਅਤੇ ਉਸ ਦੇ ਸਮਰਥਕ ਮਿਸ਼ਨਰੀ, ਪਾਠਕਾਂ ਨੂੰ ਗੁੰਮਰਾਹ ਕਰ ਰਹੇ ਹਨ।

ਵਿਗਿਆਨੀ ਆਪਣੇ ਵਿਗਿਆਨ ਦੇ ਆਸਰੇ ਕਾਦਰ ਦੀ ਕੁਦਰਤ ਦਾ ਅੰਤ ਲੱਭਣ 'ਤੇ ਲੱਗਾ ਹੋਇਆ ਹੈ ਪਰ ਗੁਰੂ ਨਾਨਕ ਸੱਚੇ ਪਾਤਸ਼ਾਹ ਦਾ ਸਿਰਜਿਆ ਸਿੱਖ ਧਰਮ ਚਿਤਾਵਨੀ ਦੇ ਰਿਹਾ ਹੈ :

*—ਅੰਤੁ ਨ ਸਿਫਤੀ ਕਹਣਿ ਨ ਅੰਤੁ॥*
*ਅੰਤੁ ਨ ਕਰਣੈ ਦੇਣਿ ਨ ਅੰਤੁ॥*
*ਅੰਤੁ ਨ ਵੇਖਣਿ ਸੁਣਣਿ ਨ ਅੰਤੁ॥*
*ਅੰਤੁ ਨ ਜਾਪੈ ਕਿਆ ਮਨਿ ਮੰਤੁ॥*
*ਅੰਤੁ ਨ ਜਾਪੈ ਕੀਤਾ ਆਕਾਰੁ॥*
*ਅੰਤੁ ਨ ਜਾਪੈ ਪਾਰਾਵਾਰੁ॥*
*ਅੰਤ ਕਾਰਣਿ ਕੇਤੇ ਬਿਲਲਾਹਿ॥*
*ਤਾ ਕੇ ਅੰਤ ਨ ਪਾਏ ਜਾਹਿ॥*
*ਏਹੁ ਅੰਤੁ ਨ ਜਾਣੈ ਕੋਇ॥*
*ਬਹੁਤਾ ਕਹੀਐ ਬਹੁਤਾ ਹੋਇ॥* *(ਅੰਗ ੫)*

*—ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥*
*ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥* *(ਅੰਗ ੧੩੬੮)*

ਇਸ ਲਈ ਸਿੱਖ ਨੇ ਵਿਗਿਆਨੀ ਵਾਂਗ ਅੰਤ ਪਾਉਣ ਦਾ ਇੱਛੁਕ ਬਣ ਕੇ ਜ਼ਿੰਦਗੀ ਖ਼ਰਾਬ ਨਹੀਂ ਕਰਨੀ ਬਲਕਿ ਪਰਮੇਸ਼ਰ ਨਾਲ ਪ੍ਰੇਮ ਕਰਕੇ ਉਸ ਨਾਲ ਅਭੇਦ ਹੋਣਾ ਹੈ।

ਬਾਕੀ ਸਾਰੇ ਧਰਮਾਂ ਵਾਂਗ ਸਿੱਖ ਧਰਮ ਮੰਨਦਾ ਹੈ ਕਿ ਮਰਨ ਪਿਛੋਂ ਜੀਵ ਆਤਮਾ ਕਿਸੇ ਅਣਡਿੱਠੀ ਦੁਨੀਆਂ ਜਿਸ ਨੂੰ ਪਰਲੋਕ ਭੀ ਕਹਿੰਦੇ ਹਨ, ਚਲੀ ਜਾਂਦੀ ਹੈ, ਜਿਥੇ ਇਸ ਦੇ ਕਰਮਾਂ ਦਾ ਹਿਸਾਬ ਹੁੰਦਾ ਹੈ :

*ਆਪੀਨੈ ਭੋਗ ਭੋਗਿ ਕੈ ਹੋਇ ਭਸਮਣਿ ਭਉਰੁ ਸਿਧਾਇਆ॥*

ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥
ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥
ਮਨਿ ਅੰਧੈ ਜਨਮੁ ਗਵਾਇਆ॥ (ਅੰਗ ੪੬੪)

ਇਸੇ ਵਿਸ਼ੇ ਦੇ, ਜੇ ਹੋਰ ਪ੍ਰਮਾਣ ਗੁਰਬਾਣੀ ਵਿੱਚੋਂ ਇਕੱਠੇ ਕਰਨੇ ਚਾਹੀਏ ਤਾਂ ਇਕ ਵੱਡ-ਅਕਾਰੀ ਪੋਥੀ ਬਣ ਸਕਦੀ ਹੈ। ਕੀ ਵਿਗਿਆਨ ਜਾਂ ਕੋਈ ਵਿਗਿਆਨੀ ਇਸ ਨੂੰ ਮੰਨਦਾ ਹੈ? ਨਾ ਹੀ ਵਿਗਿਆਨੀ ਮੰਨਦੇ ਹਨ ਅਤੇ ਨਾ ਹੀ ਇੰਦਰ ਸਿੰਘ ਘੱਗਾ ਦੀ ਕਾਮਰੇਡੀ ਸੋਚ ਵਾਲੇ ਮਿਸ਼ਨਰੀ ਇਸ ਨੂੰ ਮੰਨਦੇ ਹਨ। ਫਿਰ ਕਿਸ ਆਧਾਰ 'ਤੇ ਸਿੱਖ ਧਰਮ ਨੂੰ ਸਾਇੰਟੇਫਿਕ ਧਰਮ ਦਾ ਲੇਬਲ ਲਾ ਕੇ ਲੋਕਾਈ ਨੂੰ ਮੂਰਖ ਬਣਾਇਆ ਜਾ ਰਿਹਾ ਹੈ, ਅਤੇ ਗੁਰੂ ਸਾਹਿਬ ਦੀ ਇਸ ਗੱਲ ਮੰਨਣ ਵਾਲਿਆਂ ਨੂੰ ਮੂਰਖ, ਅੰਧ-ਵਿਸ਼ਵਾਸੀ ਅਤੇ ਬ੍ਰਾਹਮਣਵਾਦੀ ਕਹਿ ਕੇ ਭੰਡਿਆ ਜਾ ਰਿਹਾ ਹੈ?

ਇਸੇ ਤਰ੍ਹਾਂ ਹੋਰ ਅਨੇਕਾਂ ਗੱਲਾਂ ਹਨ ਜੋ ਸਿੱਖ ਧਰਮ ਦੇ ਮੌਲਿਕ ਸਿਧਾਂਤ ਹਨ, ਜਿਵੇਂ ਕਿ ਨਾਮ ਜਪਣਾ, ਕੀਰਤਨ ਕਰਨਾ, ਪਰਮੇਸਰ ਦੇ ਪਿਆਰਿਆਂ ਦੀ ਸੰਗਤ ਕਰਨ ਦਾ ਫਲ, ਜਿਸ ਬਾਰੇ ਵਿਗਿਆਨ ਚੁੱਪ ਹੈ। ਪਰ ਇੰਦਰ ਸਿੰਘ ਘੱਗਾ ਅਤੇ ਉਸ ਦੀ ਸੋਚ ਨੂੰ ਪਰਨਾਏ ਇਹੀ ਰਟ ਲਗਾ ਰਹੇ ਹਨ ਕਿ ਸਿੱਖ ਇਕ ਸਾਇੰਟੇਫਿਕ ਧਰਮ ਹੈ, ਇਸ ਲਈ ਗੁਰਬਾਣੀ ਦੇ ਅਰਥ ਅਤੇ ਗੁਰ ਇਤਿਹਾਸ ਵਿਗਿਆਨਕ ਸੋਚ ਨਾਲ ਹੋਣਾ ਚਾਹੀਦਾ ਹੈ। ਹਕੀਕਤ ਇਹ ਹੈ ਕਿ ਇਨ੍ਹਾਂ ਦੇ ਧੁਰ ਅੰਦਰ ਲੈਨਿਨਵਾਦ ਅਤੇ ਮਾਰਕਸਵਾਦ ਧਸਿਆ ਹੋਇਆ ਹੈ। ਸਿੱਖਾਂ ਨੂੰ ਬੇਵਕੂਫ਼ ਬਣਾਉਣ ਲਈ ਸਿੱਖੀ ਭੇਸ ਧਾਰਿਆ ਹੈ। ਦਾੜ੍ਹੇ ਪ੍ਰਕਾਸ਼ ਕੀਤੇ ਹੋਏ ਹਨ ਅਤੇ ਗਲ ਵਿਚ ਕ੍ਰਿਪਾਨ ਭੀ ਸਜਾਈ ਹੋਈ ਹੈ ਪਰ ਇਨ੍ਹਾਂ ਦਾ ਮਨੋਰਥ, ਆਪਣੇ ਆਸ਼ੇ ਵਾਲੀਆਂ ਗੁਰਬਾਣੀ ਦੀਆਂ ਤੁਕਾਂ ਕੱਢ ਕੇ ਅਤੇ ਗੁਰ ਇਤਿਹਾਸ ਨੂੰ ਤਰੋੜ ਮਰੋੜ ਕੇ ਕਾਮਰੇਡੀ ਪ੍ਰਚਾਰ ਕਰਨਾ ਹੈ।

# ਸਿੱਖ ਕਿ ਕਾਮਰੇਡ

ਪਿਛਲੀ ਸਦੀ ਦੀਆਂ ਘਟਨਾਵਾਂ ਦੀ ਥੋੜ੍ਹੀ ਬਹੁਤ ਜਾਣਕਾਰੀ ਰੱਖਣ ਵਾਲੇ ਵਿਅਕਤੀ ਨੂੰ ਇਹ ਭਲੀ-ਭਾਂਤ ਪਤਾ ਹੈ ਕਿ ਪੰਜਾਬ ਵਿਚ ਕਮਿਊਨਿਸਟ ਵਿਚਾਰਧਾਰਾ ਦਾ ਆਗਮਨ ਵਿਦੇਸ਼ੋਂ ਆਏ ਗ਼ਦਰੀ ਬਾਬਿਆਂ ਨਾਲ ਹੋਇਆ ਹੈ। ਇਨ੍ਹਾਂ ਗ਼ਦਰੀ ਬਾਬਿਆਂ ਵਿਚੋਂ ਤਕਰੀਬਨ ਅੱਸੀ ਫੀਸਦੀ ਧੁਰੋਂ ਅੰਦਰੋਂ ਗੁਰੂ ਨਾਨਕ ਅਤੇ ਦਸਮੇਸ਼ ਪਿਤਾ ਦੀ ਸਿੱਖੀ ਨਾਲ ਜੁੜੇ ਹੋਏ ਸਨ। ਇਨ੍ਹਾਂ ਵਿਚੋਂ ਗ਼ਦਰ ਲਹਿਰ ਸਮੇਂ ਗੁਪਤ ਵਾਸ ਵੇਲੇ ਵਿਦੇਸ਼ਾਂ ਵਿਚ ਕਮਿਊਨਿਸਟ ਵਿਚਾਰਧਾਰਾ ਤੇ ਸਾਂਝੀਵਾਲਤਾ ਦੇ ਅਸੂਲ ਨੂੰ ਕਬੂਲਦੇ ਹੋਏ, ਜੋ ਕਿ ਸਿੱਖੀ ਸਿਧਾਂਤ ਦੇ ਤਿੰਨ ਮਹਾਨ ਥੰਮ੍ਹ "ਗੁਰਮੁਖਿ ਨਾਮ, ਦਾਨ, ਇਸ਼ਨਾਨ" ਅਰਥਾਤ ਨਾਮ ਜਪਣਾ, ਧਰਮ ਦੀ ਕਿਰਤ ਕਰ ਕੇ ਵੰਡ ਛਕਣਾ ਦੇ ਇਕ ਅਸੂਲ, ਵੰਡ ਛਕਣ ਨਾਲ ਮੇਲ ਖਾਂਦਾ ਸੀ, ਕਰਕੇ ਇਸ ਪਾਸੇ ਉਲਾਰੂ ਹੋ ਗਏ।

ਇਨ੍ਹਾਂ ਮਹਾਨ ਗ਼ਦਰੀ ਬਾਬਿਆਂ ਦੀਆਂ ਫੋਟੋਆਂ ਅੱਜ ਭੀ ਅਜਾਇਬ ਘਰਾਂ ਅਤੇ ਕਿਤਾਬਾਂ ਵਿਚੋਂ ਦੇਖੀਆਂ ਜਾ ਸਕਦੀਆਂ ਹਨ। ਬਾਬਾ ਸੋਹਨ ਸਿੰਘ ਭਕਨਾ, ਬਾਬਾ ਹਰਦਿੱਤ ਸਿੰਘ ਭੱਠਲ, ਬਾਬਾ ਵਿਸਾਖਾ ਸਿੰਘ, ਬਾਬਾ ਗੁਰਦਿੱਤ ਸਿੰਘ (ਕਾਮਾ ਗਾਟਾ ਮਾਰੂ), ਸੇਵਾ ਸਿੰਘ ਠੀਕਰੀ ਵਾਲਾ ਅਤੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਅਤੇ ਅਨੇਕਾਂ ਹੋਰ, ਪੂਰਨ ਤੌਰ 'ਤੇ ਅੰਮ੍ਰਿਤਧਾਰੀ, ਗੁਰਬਾਣੀ ਦੇ ਨਿਤਨੇਮੀ, ਨਾਮਰਸੀਏ ਅਤੇ ਸ਼ਸਤਰਧਾਰੀ ਸਨ। ਬਾਬਾ ਵਿਸਾਖਾ ਸਿੰਘ ਦੀ ਉਤਮ ਆਤਮਿਕ ਅਵਸਥਾ ਨੂੰ, ਸਮੁੱਚੇ ਪੰਥ ਨੇ ਸਤਿਕਾਰਦੇ ਹੋਏ, ਮਹੰਤਾਂ ਕੋਲੋਂ ਗੁਰਦੁਆਰੇ ਆਜ਼ਾਦ ਕਰਵਾਉਣ ਪਿਛੋਂ ਸਭ ਤੋਂ ਪਹਿਲੇ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਥਾਪਿਆ।

ਗੁਰਸਿੱਖੀ ਦੇ ਰੰਗਣ ਵਿਚ ਰੰਗੇ ਹੋਏ ਇਨ੍ਹਾਂ ਬਾਬਿਆਂ ਨੇ ਸਾਰੀ ਜ਼ਿੰਦਗੀ ਕਦੇ ਕਿਸੇ ਨੂੰ ਗੁਰਬਾਣੀ ਦੇ ਪਾਠ, ਨਾਮ ਜਪਣ ਅਤੇ ਅੰਮ੍ਰਿਤ ਛਕਣ ਜਾਂ ਪੰਜ ਕਕਾਰੀ ਰਹਿਤ ਤੋਂ ਨਹੀਂ ਰੋਕਿਆ। ਬਲਕਿ ਬਾਬਾ ਵਿਸਾਖਾ ਸਿੰਘ ਜੀ ਨੇ ਖ਼ੁਦ ਹਜ਼ਾਰਾਂ ਸਿੱਖਾਂ ਨੂੰ ਅੰਮ੍ਰਿਤਪਾਨ ਕਰਾ ਕੇ ਦਸਮੇਸ਼ ਜੀ ਦੇ ਸਿੱਖੀ ਦੇ ਬਾਗ਼ ਨੂੰ ਹਰਿਆ ਭਰਿਆ ਕੀਤਾ। ਇਨ੍ਹਾਂ ਗ਼ਦਰੀ ਬਾਬਿਆਂ ਦੀ ਜੀਵਨ ਜੁਗਤਿ, ਇਮਾਨਦਾਰੀ, ਦੇਸ਼ ਭਗਤੀ, ਗੁਰੂ ਭਗਤੀ, ਗਰੀਬ ਕਿਰਸਾਨਾਂ ਦੇ ਭਲੇ ਲਈ ਕੀਤੀਆਂ ਕੁਰਬਾਨੀਆਂ ਅਤੇ ਸਿੱਖੀ ਸਰੂਪ ਕਾਰਨ ਸਿੱਖ ਸਮਾਜ ਕਮਿਊਨਿਸਟ ਵਿਚਾਰਧਾਰਾ ਦੇ ਨੇੜੇ ਹੋ ਗਿਆ।

ਇਸ ਤੋਂ ਅਗਲੇ ਪੜਾਅ ਵਿਚ, ਕਮਿਊਨਿਸਟ ਵਿਚਾਰਧਾਰਾ ਦੇ ਵੇਦ ਵਿਆਸ, ਪ੍ਰੀਤਲੜੀ ਦੇ ਮਾਲਕ ਸ੍ਰ. ਗੁਰਬਖਸ਼ ਸਿੰਘ ਉਰਫ਼ 'ਦਾਰ ਜੀ', ਜੋ ਕਿ ਅਮਰੀਕਾ ਤੋਂ ਇੰਜੀਨੀਅਰਿੰਗ ਦੀ ਡਿਗਰੀ ਲੈ ਕੇ ਆਏ ਸੀ, ਮੰਚ 'ਤੇ ਆਏ। ਇਨ੍ਹਾਂ ਦੀ ਕਿਰਪਾ ਸਦਕਾ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਚਲਾਈ ਸਿੱਖੀ ਨੂੰ, ਜੋ ਕਿ ਅਧਿਆਤਮਿਕ ਰੰਗ ਨਾਲ ਸ਼ਰਸ਼ਾਰ ਅਤੇ ਪਰਮੇਸ਼ਰ ਦੇ ਪ੍ਰੇਮ ਮਿਲਾਪ ਲਈ ਧੁਰ

ਅੰਦਰੋਂ ਨਿਕਲੀਆਂ ਹੂਕਾਂ ਨਾਲ ਭਰੀ ਪਈ ਹੈ, ਨੂੰ ਨਿਊਟਨ, ਡਾਰਵਿਨ ਆਦਿ ਦੇ ਸਾਇੰਟੇਫਿਕ ਧਰਮ ਵਿਚ ਰੰਗ ਦਿੱਤਾ ਗਿਆ।

ਪ੍ਰੀਤਲੜੀ ਵਿਚ ਛਪੇ ਲੇਖਾਂ ਤੋਂ ਪਤਾ ਚਲਦਾ ਹੈ ਕਿ ਇਹ ਆਪ, ਆਪਣੀ ਫੌਜੀ ਸਰਵਿਸ ਵੇਲੇ ਈਰਾਨ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਾਧਾਰਨ ਕਿਤਾਬ ਵਾਂਗ ਹੋਰ ਕਿਤਾਬਾਂ ਨਾਲ ਇਕ ਮੇਜ਼ 'ਤੇ ਰੱਖ ਕੇ ਅਧਿਐਨ ਕਰਦੇ ਰਹੇ। ਸਿੱਖ ਪਲਟਣ ਵਲੋਂ ਭੇਟ ਕੀਤੇ ਰੁਮਾਲੇ ਉਤਾਰ ਕੇ ਆਪਣੀ ਸੇਵਾ ਲਈ ਆਈ ਇਸਤਰੀ ਦੇ ਬੱਚਿਆਂ ਦੇ ਤਨ ਕੱਜਣ ਲਈ ਦਿੰਦੇ ਰਹੇ। ਪਰ ਆਪਣੀ ਤਨਖਾਹ ਵਿਚੋਂ, ਗੁਰਸਿੱਖੀ ਅਸੂਲ ਅਨੁਸਾਰ ਦਸਵੰਧ ਵਿਚੋਂ ਕੱਪੜਾ ਲੈ ਕੇ ਦੇਣਾ ਇਨ੍ਹਾਂ ਨੂੰ ਮੁਆਫਕ ਨਹੀਂ ਆਇਆ।

ਇਹ ਸਾਰੀ ਉਮਰ ਕਹਿੰਦੇ ਰਹੇ ਕਿ ਜੋ ਮਰ ਗਿਆ (ਗੁਰੂ ਸਾਹਿਬ) ਉਸ ਅੱਗੇ ਅਰਦਾਸ ਕਰਨ ਦਾ ਕੋਈ ਫਾਇਦਾ ਨਹੀਂ, ਇਹ ਅੰਧ-ਵਿਸ਼ਵਾਸ ਹੈ। ਪਰ ਆਪ, ਜਦ ਪੀ. ਜੀ. ਆਈ. ਵਿਚ ਬਿਸਤਰੇ 'ਤੇ ਪਏ ਸੀ ਅਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਜੀ ਉਨ੍ਹਾਂ ਨੂੰ ਮਿਲਣ ਗਏ ਤਾਂ ਹੱਥ ਜੋੜ ਕੇ ਡੱਡਿਆ ਕੇ ਕਹਿਣ ਲੱਗੇ ਕਿ ਮੇਰੇ ਲਈ ਅਰਦਾਸ ਕਰੋ ਤਾਂ ਜੋ ਮੇਰਾ ਛੁਟਕਾਰਾ ਹੋ ਸਕੇ। ਸੁਣਨ ਵਿਚ ਆਇਆ ਹੈ ਕਿ ਇਨ੍ਹਾਂ ਨੇ ਠੀਕ ਹੋ ਕੇ ਅਖੰਡ ਪਾਠ ਭੀ ਕਰਾਇਆ ਅਤੇ ਅਖੀਰਲੇ ਸਮੇਂ ਮਾਲਾ ਭੀ ਫੇਰਨ ਲੱਗ ਪਏ ਸੀ। ਸਾਰੀ ਉਮਰ ਆਪਣੀ ਵਿਚਾਰਧਾਰਾ ਨੂੰ ਪ੍ਰਚਾਰਨ ਲਈ ਗੁਰਬਾਣੀ ਦੇ ਤਰੋੜ-ਮਰੋੜ ਕੇ ਅਰਥ ਕਰਦੇ ਰਹੇ। ਪ੍ਰੀਤਲੜੀ ਵਿਚ, ਗੁਰਦੁਆਰਾ ਟੰਟਾ ਸਾਹਿਬ ਅਤੇ ਮੰਦਰ ਪੁਆੜਾ ਦੇਵੀ ਵਰਗੇ ਲੇਖ ਧਾਰਮਿਕ ਵਿਅਕਤੀਆਂ ਦੇ ਹਿਰਦਿਆਂ ਨੂੰ ਵਲੂੰਧਰਦੇ ਰਹੇ।

ਤਕਰੀਬਨ ਤਿੰਨ ਦਹਾਕਿਆਂ ਦੇ ਪ੍ਰੀਤਲੜੀ ਦੇ ਲੇਖਾਂ ਦਾ ਸਦਕਾ ਸਕੂਲਾਂ ਅਤੇ ਕਾਲਜਾਂ ਦਾ ਵਿਦਿਆਰਥੀ ਵਰਗ ਗੁਰੂ ਨਾਨਕ ਅਤੇ ਦਸਮੇਸ਼ ਜੀ ਦੀ ਸਿੱਖੀ ਨਾਲੋਂ ਟੁੱਟ ਕੇ ਪ੍ਰੀਤਲੜੀ ਦੇ ਪ੍ਰਚਾਰੇ ਨਿਊਟਨ, ਗਲੈਲੀਓ ਅਤੇ ਡਾਰਵਿਨ ਦੀ ਸਿੱਖੀ ਨਾਲ ਜੁੜ ਗਿਆ ਅਤੇ ਸਿੱਖੀ ਸਰੂਪ ਤੇ ਕਕਾਰਾਂ ਨੂੰ ਤਿਲਾਂਜਲੀ ਦੇ ਗਿਆ।

ਇਸ ਸਾਇੰਟੇਫਿਕ ਧਰਮ ਨੂੰ ਮੰਨਣ ਵਾਲੇ ਚਾਹੇ ਉਹ ਲੈਨਿਨਵਾਦੀ ਹਨ ਜਾਂ ਮਾਰਕਸਵਾਦੀ, ਨੇ ਬੜੀ ਚਤੁਰਾਈ ਨਾਲ ਆਪਣੇ ਤਿੰਨ ਜੱਥੇ ਬਣਾਏ ਹੋਏ ਹਨ। ਪਹਿਲੇ ਜਥੇ ਨੇ ਸਿਆਸੀ ਮੰਚ ਸੰਭਾਲਿਆ ਹੋਇਆ ਹੈ। ਦੂਸਰੇ ਜਥੇ ਦਾ ਨਾਉਂ 'ਤਰਕਸ਼ੀਲ ਸੁਸਾਇਟੀ' ਹੈ। ਇਨ੍ਹਾਂ ਦੇ ਵਿਚਾਰਾਂ ਅਨੁਸਾਰ ਸਾਰੇ ਧਰਮ ਬੇਕਾਰ ਹਨ, ਸਾਰੇ ਧਾਰਮਿਕ ਗ੍ਰੰਥ ਝੂਠੇ ਹਨ ਅਤੇ ਸਾਰੇ ਧਾਰਮਿਕ ਰਹਿਬਰ ਅਗਿਆਨੀ ਅਤੇ ਅੰਧ-ਵਿਸ਼ਵਾਸੀ ਹਨ।

ਤੀਸਰੇ ਜਥੇ ਨੇ ਖ਼ਾਲਸਾ ਪੰਥ ਵਿਚ ਘੁਸਪੈਠ ਕਰ ਰੱਖੀ ਹੈ। ਇਨ੍ਹਾਂ ਦਾ ਕੰਮ, ਧਾਰਮਿਕ ਲਿਬਾਸ ਪਾ ਕੇ ਆਪਣੇ ਸ਼ਬਦ-ਜਾਲ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚਾਰਾਂ ਨੂੰ ਤਰੋੜ ਮਰੋੜ ਕੇ ਪੇਸ਼ ਕਰਨਾ ਅਤੇ ਧੁਰ ਅੰਦਰੋਂ ਜਨ-ਸਾਧਾਰਨ ਨੂੰ ਕੁਰਾਹੇ ਪਾਉਣਾ ਹੈ। ਅੱਜ ਖਾਲਸਾ ਪੰਥ ਵਿਚ, ਇਹ ਸਿਆਸੀ ਮੰਚ, ਧਾਰਮਿਕ ਖਿੱਤੇ ਵਿਚ ਅਤੇ ਸਿੱਖ ਵਿਦਿਅਕ ਅਦਾਰਿਆਂ ਵਿਚ ਭਾਰੂ ਹਨ।

ਇਨ੍ਹਾਂ ਦੀਆਂ ਲਿਖੀਆਂ ਪੁਸਤਕਾਂ ਵਿਚ ਵਿਛਾਏ ਸ਼ਬਦ-ਜਾਲ ਤੋਂ ਲਾਂਭੇ ਹੋ ਕੇ ਜਦ ਇਨ੍ਹਾਂ ਨਾਲ ਨਿੱਜੀ ਸੰਪਰਕ ਕੀਤਾ ਜਾਵੇ ਤਾਂ ਅਸਲੀਅਤ ਦਾ ਪਤਾ ਲੱਗਦਾ

ਹੈ।

੧੯੬੬-੬੭ ਵਿਚ ਦਾਸ ਨੂੰ ਇਕ ਰਾਗੀ ਜਥੇ ਨਾਲ, ਹਾਵੜੇ ਕੋਲ ਲਿਲੂਆ (ਬਿਠੂਰ) ਦੀ ਰੇਲਵੇ ਵਰਕਸ਼ਾਪ ਵਿਚ ਵੈਸਾਖੀ ਦੇ ਪ੍ਰੋਗਰਾਮ 'ਤੇ ਜਾਣ ਦਾ ਮੌਕਾ ਮਿਲਿਆ। ਟ੍ਰੇਡ ਯੂਨੀਅਨ ਦਾ ਲੀਡਰ, ਲਾਲ ਝੰਡੇ ਦਾ ਉਪਾਸ਼ਕ ਸ੍ਰ. ਸੂਰਤਾ ਸਿੰਘ ਇਸ ਗੁਰਦੁਆਰਾ ਕਮੇਟੀ ਦਾ ਸੈਕਟਰੀ ਸੀ। ਦਾੜ੍ਹੀ ਕੇਸ ਵਾਲੀ ਸਾਬਤ ਸੂਰਤ ਦੇਖ ਕੇ ਅਸੀਂ ਪ੍ਰਸੰਨ ਹੋਏ ਪਰ ਜਦ ਵਿਹਲੇ ਵੇਲੇ ਵਾਹ ਪਿਆ ਤਾਂ ਸਭ ਕੁਝ ਪ੍ਰਗਟ ਹੋ ਗਿਆ। ਸਰਦਾਰ ਸੂਰਤਾ ਸਿੰਘ ਦੇ ਵਿਚਾਰ ਇਸ ਤਰ੍ਹਾਂ ਸਨ :

"ਗੁਰੂ ਗ੍ਰੰਥ ਕੋਈ ਪੂਜਣ ਯੋਗ ਚੀਜ਼ ਨਹੀਂ, ਇਹ ਇਕ ਕਿਤਾਬ ਹੈ। ਜਦ ਦਾਦੂ ਦੀ ਸਮਾਧ 'ਤੇ ਤੀਰ ਨਾਲ ਨਮਸ਼ਕਾਰ ਕਰਨ ਕਰਕੇ ਸਿੱਖਾਂ ਨੇ ਗੁਰੂ ਸਾਹਿਬ ਦੇ ਘੋੜੇ ਦੀ ਵਾਗ ਫੜ ਲਈ, ਉਨ੍ਹਾਂ ਸੋਚਿਆ ਇਸ ਤਰ੍ਹਾਂ ਇਹ ਬਾਗ਼ੀ ਹੋ ਜਾਣਗੇ। ਇਸ ਲਈ ਉਨ੍ਹਾਂ ਨੇ ਕਿਤਾਬ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਾਉਂ ਦੇ ਕੇ ਆਪ ਮੱਥਾ ਟੇਕਿਆ ਅਤੇ ਸਿੱਖਾਂ ਨੂੰ ਇੱਦਾਂ ਕਰਨ ਦੀ ਰਸਮ ਤੋਰ ਦਿੱਤੀ ਤਾਂ ਕਿ ਇਹ ਡਰਦੇ ਰਹਿਣ।"

ਇਨ੍ਹਾਂ ਅਨੁਸਾਰ ਪੰਜ ਪਿਆਰਿਆਂ ਦੀ ਚੋਣ ਮਨਘੜਤ ਕਹਾਣੀ ਹੈ। ਗੁਰੂ ਜੀ ਦਾ ਆਸ਼ਾ ਤਾਂ ਇਹ ਸੀ ਕਿ ਦਇਆ, ਧਰਮ, ਹਿੰਮਤ, ਮੋਹਕਮ ਵਾਲੇ ਗੁਣ ਸਿੱਖਾਂ ਵਿਚ ਭਰੇ ਜਾਣ ਤਾਂ ਸਾਹਿਬੀ ਆਪੇ ਹੀ ਆ ਜਾਵੇਗੀ। ਲੰਗਰ ਛਕਣ ਪਿਛੋਂ ਜਦ ਗੁਰੂ ਘਰ ਦੇ ਸ਼ਰਧਾਲੂ ਭਾਂਡੇ ਮਾਂਜਣ ਦੀ ਸੇਵਾ ਕਰਨ ਲੱਗੇ, ਇਕ ਪਾਸੇ ਹੋ ਉਹ ਮੁਸਕਰਾਉਣ ਲੱਗ ਪਏ, ਨਾਲੇ ਕਹਿਣ, "ਜੇ ਗੁਰੂ ਇਨ੍ਹਾਂ ਨੂੰ ਪਰਲੋਕ ਦੇ ਸੁੱਖਾਂ ਦਾ ਲਾਰਾ ਨਾ ਲਾਉਂਦਾ ਇਹ ਭਾਂਡੇ ਕਿਸ ਨੇ ਮਾਂਜਣੇ ਸਨ।" ਸਾਡਾ ਉਤਾਰਾ ਬਦਕਿਸਮਤੀ ਨਾਲ ਉਸ ਦੇ ਘਰ ਹੀ ਸੀ। ਸਾਰੀ ਰਾਤ ਨਾ ਆਪ ਸੁੱਤਾ ਨਾ ਸੌਣ ਦਿੱਤਾ ਪਰ ਗੁਰੂ ਦੀ ਕਿਰਪਾ ਸਦਕਾ ਅਸੀਂ ਭੀ ਉਸ ਦੀ ਹਰ ਗੱਲ ਦਾ ਢੁਕਵਾਂ ਜਵਾਬ ਦਿੰਦੇ ਰਹੇ, ਅਖੀਰ ਨੂੰ ਗੋਡੇ ਟੇਕ ਗਿਆ।

ਸਭ ਨੂੰ ਪਤਾ ਹੈ ਕਿ ਸਿੱਖੀ ਸਰੂਪ ਵਾਲੇ ਕਾਮਰੇਡ ਟੋਲੇ ਨੇ ਕਾਂਗਰਸ ਨਾਲ ਮਿਲ ਕੇ ਮਾਸਟਰ ਤਾਰਾ ਸਿੰਘ ਜੀ ਵੇਲੇ ਸਾਧ ਸੰਗਤ ਬੋਰਡ ਦੇ ਨਾਂ ਹੇਠ ਗੁਰਦੁਆਰਾ ਇਲੈਕਸ਼ਨ ਲੜੀ ਪਰ ਮੂੰਹ ਦੀ ਖਾਧੀ। ਇਸ ਤਰ੍ਹਾਂ ਕਾਂਗਰਸ ਦਾ ਧਰਮ ਨਿਰਲੇਪਤਾ ਦਾ ਅਤੇ ਰੱਬ ਤੋਂ ਮੁਨਕਰ ਕਾਮਰੇਡਾਂ ਦਾ ਪਾਜ ਉਘੜ ਗਿਆ।

ਉਸ ਪਿਛੋਂ ਇਸੇ ਜਥੇਬੰਦੀ ਨੇ ਲੁਧਿਆਣੇ ਦੇ ਇਕ ਸੰਤ ਨਾਲ ਮਿਲ ਕੇ ਸੈਮੀਨਾਰ ਕਰਵਾਏ ਕਿ ਹੁਣ ਬਾਣੇ ਦੀ ਲੋੜ ਨਹੀਂ ਬਾਣੀ ਦੀ ਲੋੜ ਹੈ। ਇਸ ਤੋਂ ਅੱਗੇ 'ਵਿਸਮਾਦ ਨਾਦ' ਦੇ ਰਸਾਲੇ ਵਿਚ ਇਹ ਲਿਖਿਆ ਕਿ ਗੁਰਬਾਣੀ ਅੱਜ ਦੇ ਸਮੇਂ ਦੀ ਕਸਵੱਟੀ 'ਤੇ ਪੂਰੀ ਨਹੀਂ ਉਤਰਦੀ ਅਤੇ ਸੋਧ ਦੀ ਮੁਹਤਾਜ ਹੈ। ਜਦ ਇਸ ਦੇ ਲੇਖਕ ਅਮਰਜੀਤ ਸਿੰਘ ਗਰੇਵਾਲ ਨੂੰ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਵਿਦਿਆਰਥੀਆਂ ਅਤੇ ਹੋਰ ਗੁਰਮੁਖਾਂ ਵਲੋਂ ਲਲਕਾਰਿਆ ਗਿਆ ਤਾਂ ਇਹ ਭੱਜ ਨਿਕਲਿਆ। ਇਨ੍ਹਾਂ ਨੇ ਹੀ, ਆਪਣੀ ਸਾਖ਼ ਬਣਾਉਣ ਲਈ ਪਹਿਲੇ ਵਿਸ਼ਵ ਸਿੱਖ ਸੰਮੇਲਨ ਵੇਲੇ, ਉਸੇ ਸੰਤ ਨਾਲ ਮਿਲ ਕੇ ਆਪਣੇ ਤੌਰ 'ਤੇ ਵਿਸ਼ਵ ਸਿੱਖ ਸੰਮੇਲਨ ਬੁਲਾਉਣ ਦਾ ਐਲਾਨ ਕਰ ਦਿੱਤਾ। ਪਰ ਜਥੇਦਾਰ ਟੌਹੜਾ ਸਾਹਿਬ ਅਤੇ ਹੋਰ ਪਤਵੰਤਿਆਂ ਦੀ ਦੂਰ-ਅੰਦੇਸ਼ੀ ਸਦਕਾ ਟਕਰਾਓ ਟਲ ਗਿਆ।

ਇਸਾਈ ਪਾਦਰੀ ਮਿ. ਮੈਕਲੋਡ ਦੇ ਪੈਰੋਕਾਰ ਪਿਸ਼ੌਰਾ ਸਿੰਘ ਨੇ ਜਦ ਸਿੱਖੀ ਦੀਆਂ ਜੜ੍ਹਾਂ ਹਿਲਾਉਣ ਵਾਲੀ ਕਿਤਾਬ 'ਟੈਕਸਚੂਅਸ ਅਨੈਲੇਸਿਸ ਆਫ਼ ਗੁਰੂ ਗ੍ਰੰਥ ਸਾਹਿਬ' ਲਿਖੀ, ਸਾਰੇ ਸਿੱਖ ਜਗਤ ਨੇ ਇਕਮੁੱਠ ਹੋ ਕੇ ਵਿਰੋਧ ਕੀਤਾ ਪਰ ਇਨ੍ਹਾਂ ਕਾਮਰੇਡ ਵਿਦਵਾਨਾਂ ਨੇ ਪੂਰੇ ਤਾਣ ਨਾਲ ਉਸ ਦੀ ਪਿੱਠ ਠੋਕੀ ਅਤੇ ਅੱਜ ਵੀ ਵਕਾਲਤ ਕਰ ਰਹੇ ਹਨ। ਲੁਧਿਆਣੇ ਪੰਜਾਬੀ ਭਵਨ ਵਿਚ ਇਨ੍ਹਾਂ ਨੇ ਕਾਨਫਰੰਸਾਂ ਆਯੋਜਿਤ ਕੀਤੀਆਂ ਕਿ ਗੁਰਬਾਣੀ ਵਿਚ 'ਵਾਹਿਗੁਰੂ' ਸ਼ਬਦ ਕਿਤੇ ਨਹੀਂ, ਕੇਵਲ ਭੱਟ ਬਾਣੀ ਵਿਚ ਹੈ, ਇਸ ਲਈ ਇਸ ਨੂੰ ਸਿੱਖਾਂ ਦਾ ਗੁਰਮੰਤ੍ਰ ਕਹਿਣਾ ਅਗਿਆਨਤਾ ਹੈ।

੧੫ ਫਰਵਰੀ, ੧੯੯੫ ਨੂੰ ਪੰਜਾਬੀ ਟ੍ਰਿਬਿਊਨ ਵਿਚ ਸੁਰਜੀਤ ਸਿੰਘ ਦੁਸਾਂਝ ਦਾ ਇਕ ਬਹੁਤ ਵੱਡਾ ਲੇਖ ਛਪਿਆ 'ਪੰਜਾਬ ਦਾ ਅਜੋਕਾ ਸੰਕਟ ਬ੍ਰਾਹਮਣਵਾਦੀ ਸਿੱਖਾਂ ਦੀ ਦੇਣ' ਜਿਸ ਵਿਚ ਪੰਥ ਪ੍ਰਵਾਣਿਤ ਰਹਿਤ ਮਰਯਾਦਾ ਅਤੇ ਪ੍ਰੰਪਰਾਵਾਂ ਦਾ ਰੱਜ ਕੇ ਮਜ਼ਾਕ ਉਡਾਇਆ ਗਿਆ ਸੀ। ਜਦ ਦਾਸ ਨੇ ਇਨ੍ਹਾਂ ਦੇ ਲੇਖ ਵਿਚ ਉਠਾਏ ਅਠਾਰਾਂ ਮੁੱਦਿਆਂ ਦਾ ਸਿੱਖ ਇਤਿਹਾਸ ਅਤੇ ਗੁਰਬਾਣੀ ਦੇ ਚਾਨਣ ਵਿਚ ਕਿਤਾਬਚਾ ਲਿਖ ਕੇ ਸੰਗਤਾਂ ਵਿਚ ਵੰਡਿਆ ਅਤੇ ਇਕ ਕਾਪੀ ਇਨ੍ਹਾਂ ਨੂੰ ਭੇਜੀ ਗਈ ਤਾਂ ਇਨ੍ਹਾਂ ਨੂੰ ਕੋਈ ਜਵਾਬ ਨਾ ਆਇਆ ਅਤੇ ਦਾਸ ਨੂੰ ਚਿੱਠੀ ਲਿਖ ਭੇਜੀ ਕਿ ਤੁਹਾਨੂੰ ਗਲਤੀ ਲੱਗੀ ਹੈ। ਮੈਂ ਬੜਾ ਸ਼ਰਧਾਲੂ ਸਿੱਖ ਹਾਂ। ਪਿੱਛੋਂ ਪਤਾ ਲੱਗਾ ਇਹ ਲੇਖਕ ਜੀ ਨੈਕਸੇਲਾਈਟ ਲਹਿਰ ਦੇ ਸਿਰਕੱਢ ਬੰਦਿਆਂ ਵਿਚੋਂ ਸਨ ਅਤੇ ਪੀ. ਏ. ਯੂ. ਲੁਧਿਆਣੇ ਵਿਚ ਪ੍ਰੋਫੈਸਰ ਆਫ਼ ਜਰਨਲਿਜ਼ਮ ਦੀ ਡਿਊਟੀ 'ਤੇ ਹਨ, ਕਦੇ ਦਾੜ੍ਹੀ ਕੱਟ ਲੈਂਦੇ ਹਨ ਕਦੇ ਰੱਖ ਲੈਂਦੇ ਹਨ। ਇਨ੍ਹਾਂ ਦੇ ਖ਼ਿਆਲ ਅਨੁਸਾਰ ਜੇ ਤਰਨਤਾਰਨ ਸਾਹਿਬ ਦੇ ਸਰੋਵਰ ਵਿਚ ਝੋਨਾ ਲਾ ਦਿੱਤਾ ਜਾਵੇ ਤਾਂ ਇਕ ਪਿੰਡ ਦੀ ਭੁੱਖ ਮਿਟਾਉਣ ਲਈ ਚੌਲ ਕੱਢੇ ਜਾ ਸਕਦੇ ਹਨ ਪਰ ਸਿੱਖਾਂ ਨੂੰ ਏਨੀ ਅਕਲ ਹੀ ਨਹੀਂ।

ਕਾਮਰੇਡਾਂ ਦੇ ਸਿਰਕੱਢ ਇਤਿਹਾਸਕਾਰ ਡਾਕਟਰ ਫੌਜਾ ਸਿੰਘ ਨੇ ਸਿੱਖ ਇਤਿਹਾਸ ਵਿਚ, ਮੁਸਲਮਾਨ ਇਤਿਹਾਸਕਾਰਾਂ ਦਾ ਹਵਾਲਾ ਦੇ ਕੇ ਲਿਖਿਆ ਕਿ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਇਸ ਲਈ ਕਤਲ ਕੀਤਾ ਗਿਆ ਕਿ ਉਹ ਲੋਕਾਂ ਕੋਲੋਂ ਜਬਰੀ ਪੈਸਾ ਉਗਰਾਹੁੰਦੇ ਸਨ। ਜਦ ਪੰਥ ਦੇ ਪ੍ਰਸਿੱਧ ਵਿਦਵਾਨ ਸਿਰਦਾਰ ਕਪੂਰ ਸਿੰਘ ਜੀ ਨੇ ਇਸ ਨੂੰ ਅਗਿਆਨਤਾ, ਮੂਰਖਤਾ ਅਤੇ ਭ੍ਰਿਸ਼ਟ ਬੁੱਧੀ ਵਾਲਾ ਦੂਰ ਪ੍ਰਚਾਰ ਸਿੱਧ ਕਰ ਦਿੱਤਾ ਤਾਂ ਝੱਟ ਫੌਜਾ ਸਿੰਘ ਨੇ ਮੁਆਫ਼ੀ ਮੰਗ ਲਈ ਪਰ ਕਿਤਾਬ ਵਿਚ ਉਹ ਸਭ ਕੁਝ ਰਹਿਣ ਦਿੱਤਾ ਤਾਂ ਜੋ ਪਾਠਕ ਗੁੰਮਰਾਹ ਹੁੰਦੇ ਰਹਿਣੇ।

'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਦੀਆਂ ਕਿਤਾਬਾਂ ਦਾ ਲੇਖਕ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ, ਜਿਸ ਨੂੰ 'ਸਪੋਕਸਮੈਨ' ਦੇ ਐਡੀਟਰ ਜੋਗਿੰਦਰ ਸਿੰਘ ਅਤੇ ਇੰਦਰ ਸਿੰਘ ਘੱਗਾ ਦੀ ਜੁੰਡਲੀ ਨੇ, ਸਿੱਖਾਂ ਦੀ ਅਕਾਸ਼ ਗੰਗਾ ਦਾ ਧਰੂ ਤਾਰਾ ਐਲਾਨ ਰੱਖਿਆ ਹੈ, ਪੂਰਨ ਤੌਰ 'ਤੇ ਕਾਮਰੇਡੀ ਰੰਗ ਵਿਚ ਹੈ ਅਤੇ ਅੱਵਲ ਦਰਜੇ ਦਾ ਝੂਠਾ, ਚਰਿਤ੍ਰਹੀਣ, ਰਿਸ਼ਵਤਖੋਰ ਪੁਲਸੀਆ ਹੈ। ਅਸੀਂ ਆਪਣੀ ਕਿਤਾਬ 'ਸਭ ਦੁਸ਼ਟ ਝਖ ਮਾਰਾ' ਵਿਚ ਇਸ ਦੇ ਸਾਰੇ ਪਰਦੇ ਫਾਸ਼ ਕਰ ਦਿੱਤੇ ਹਨ।

ਸੰਸਾਰ ਭਰ ਦੇ ਫ਼ਿਲਾਸਫ਼ਰ, ਇਤਿਹਾਸਕਾਰ ਅਤੇ ਵਿਦਵਾਨ ਸ੍ਰੀ ਗੁਰੂ

ਨਾਨਕ ਦੇਵ ਜੀ ਮਹਾਰਾਜ ਦੀਆਂ ਅਨੇਕਾਂ ਪੱਖਾਂ ਤੋਂ ਵਿਸਮਾਦ ਹੋ ਕੇ ਤਾਰੀਫ਼ਾਂ ਕਰਦੇ ਹਨ। ਪਰ ਪੰਜਾਬੀ ਟ੍ਰਿਬਿਊਨ ਵਿਚ ਆਪਣੀ ਅਕਲ ਦਾ ਜਗਤ ਨੂੰ ਤਮਾਸ਼ਾ ਵਿਖਾਉਣ ਵਾਲੇ ਲੇਖਕ ਸ੍ਰ. ਦਲਬੀਰ ਸਿੰਘ ਨੇ ਲਿਖਿਆ ਕਿ ਗੁਰੂ ਨਾਨਕ ਦੇਵ ਨੇ ਪੈਰੀਂ ਇੰਨਾ ਸਫ਼ਰ ਕੀਤਾ, ਉਨ੍ਹਾਂ ਦੇ ਪੈਰਾਂ ਦੀਆਂ ਬਿਆਈਆਂ ਵੀ ਪਾਟੀਆਂ ਹੋਣਗੀਆਂ ਪਰ ਅੱਜ ਤਕ ਕਿਸੇ ਨੇ ਇਸ ਪਾਸੇ ਖੋਜ ਨਹੀਂ ਕੀਤੀ ਇਹ ਭੀ ਕਰਨੀ ਚਾਹੀਦੀ ਹੈ। ਦਾੜ੍ਹੀ ਕੇਸਾਂ ਵਾਲੇ ਅੰਮ੍ਰਿਤਧਾਰੀ ਗੁਰਸਿੱਖਾਂ ਨੂੰ ਕੱਟੜਵਾਦੀ ਅੰਧਵਿਸ਼ਵਾਸੀ ਕਹਿਣ ਵਾਲੇ ਕਾਮਰੇਡਾਂ ਦਾ ਜਗਤ-ਗੁਰੂ ਬਾਰੇ ਆਹ ਦ੍ਰਿਸ਼ਟੀਕੋਣ ਹੈ। ਕਿਹੜੇ ਮੂੰਹ ਨਾਲ ਇਹ ਆਪਣੇ ਆਪ ਨੂੰ ਸਿੱਖ ਕਹਿਲਾਉਂਦੇ ਹਨ? ਇੰਦਰ ਸਿੰਘ ਘੱਗਾ ਦੇ ਦੁਬਈ ਬੈਠੇ ਸਮਰਥਕ। ਇਸ ਨੂੰ ਗੁਰਸਿੱਖ ਮੰਨਦੇ ਹਨ ਜੋ ਕਿ ਖ਼ੁਦ ਦਾੜ੍ਹੀ ਕੱਟ ਕੇ ਰੱਖਦਾ ਸੀ।

ਸਰਕਾਰੀ ਵਿਦਿਅਕ ਅਦਾਰਿਆਂ ਵਿਚ ਅਤੇ ਖਾਲਸਾ ਸਕੂਲਾਂ ਵਿਚ ਇਨ੍ਹਾਂ ਦਾ ਪੂਰਾ ਦਬਦਬਾ ਹੈ। ਨਾਉਂ ਖਾਲਸਾ ਕਾਲਜ ਹੈ, ਬਿਲਡਿੰਗ 'ਤੇ ਨਿਸ਼ਾਨ ਸਾਹਿਬ ਝੂਲਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ, ਕਾਲਜ ਦੇ ਅੰਦਰ ਵੜ ਕੇ ਦੇਖੋ ਮਹਿਸੂਸ ਹੋਵੇਗਾ ਕਿ ਕਿਸੇ ਬਿਹਾਰ ਦੇ ਕਾਲਜ ਵਿਚ ਘੁੰਮ ਰਹੇ ਹਾਂ। ਜਦਕਿ ਗੁਰੂ ਦੀ ਗੋਲਕ ਵਿਚੋਂ ਪੈਸਾ ਇਨ੍ਹਾਂ ਦੀ ਤਨਖਾਹ ਲਈ ਦਿੱਤਾ ਜਾਂਦਾ ਹੈ। ਕੀ ਪ੍ਰਿੰਸੀਪਲ ਦਾ ਕੋਈ ਫ਼ਰਜ਼ ਇਸ ਪਾਸੇ ਨਹੀਂ? ਕਾਲਜ ਵਿਚ ਮੁੰਡਿਆਂ ਨੇ ਜੁੰਡਲੀਆਂ ਬਣਾਈਆਂ ਹੋਈਆਂ ਹਨ। ਜਿਹੜਾ ਬੱਚਾ ਦਾੜ੍ਹੀ ਕੇਸ ਰੱਖਦਾ ਹੈ ਉਸ ਨੂੰ ਟਿੱਚਰਾਂ ਕਰਦੇ ਹਨ ਅਤੇ ਦਾੜ੍ਹੀ ਕੇਸ ਮੁਨਾਉਣ 'ਤੇ ਮਜਬੂਰ ਕਰਦੇ ਹਨ। ਪਰ ਪ੍ਰਿੰਸੀਪਲ ਸਾਹਿਬ ਨੂੰ ਕੀ, ਸਗੋਂ ਅੰਦਰੋਂ ਖੁਸ਼ ਹੁੰਦੇ ਹਨ।

ਕਾਮਰੇਡ ਟੀਚਰ, ਬੱਚੇ ਇਕੱਠੇ ਕਰ ਕੇ ਸਿਖਾਉਂਦੇ ਹਨ, ਜਦ ਗਰਮ ਤਵੇ 'ਤੇ ਅਸੀਂ ਹੱਥ ਨਹੀਂ ਰੱਖ ਸਕਦੇ ਤਾਂ ਗੁਰੂ ਅਰਜਨ ਦੇਵ ਤੱਤੀ ਤਵੀ 'ਤੇ ਕਿਵੇਂ ਆਪਣੇ ਆਪ ਨੂੰ ਬਿਠਾ ਸਕਦੇ ਹਨ। ਇੰਦਰ ਸਿੰਘ ਘੱਗਾ ਨੇ ਕੈਨੇਡਾ ਦੇ ਇਕ ਗੁਰਦੁਆਰਾ ਸਾਹਿਬ ਦੀ ਸਟੇਜ 'ਤੇ ਲੈਕਚਰ ਦਿੱਤਾ ਕਿ ਜਦ ਗੁਰੂ ਅਰਜਨ ਦੇਵ ਮਹਾਰਾਜ ਨੂੰ ਤੱਤੀ ਤਵੀ 'ਤੇ ਬਿਠਾਇਆ ਗਿਆ ਉਹ ਬੇਹੋਸ਼ ਹੋ ਗਏ ਅਤੇ ਸੰਗਤਾਂ ਤੋਂ ਫਿਟਕਾਰਾਂ ਖਾਧੀਆਂ। ਗੁਰਮਤਿ ਕਾਲਜ ਦੇ ਪ੍ਰੋਫੈਸਰ ਸਾਹਿਬ ਬੱਚੇ ਇਕੱਠੇ ਕਰ ਕੇ ਪੰਜਾ ਸਾਹਿਬ ਦੀ ਫੋਟੋ ਦਿਖਾ ਕੇ ਕਹਿੰਦੇ ਹਨ ਕਿ ਦੇਖੋ ਬੱਚਿਓ, ਇਸ ਪੱਥਰ 'ਤੇ ਬਣੇ ਪੰਜੇ ਵਿਚ ਤ੍ਰੇੜ ਨਜ਼ਰ ਆਉਂਦੀ ਹੈ। ਇਸ ਲਈ ਇਹ ਪੰਜਾ ਗੁਰੂ ਨਾਨਕ ਦੇਵ ਦਾ ਨਹੀਂ, ਇਹ ਪੰਜਾ ਬਾਹਰ ਬਣਾ ਕੇ ਪੱਥਰ ਵਿਚ ਫਿਟ ਕੀਤਾ ਹੋਇਆ ਹੈ ਕਿਉਂਕਿ ਜਦ ਇੱਡਾ ਵੱਡਾ ਸਾਇੰਸਦਾਨ, ਨਿਊਟਨ, ਗੈਲੀਲੀਓ ਜਾਂ ਕੋਈ ਹੋਰ ਇਸ ਤਰ੍ਹਾਂ ਪੰਜਾ ਪੱਥਰ ਵਿਚ ਨਹੀਂ ਲਾ ਸਕਦਾ ਤਾਂ ਗੁਰੂ ਨਾਨਕ ਦੇਵ ਵੀ ਸਾਡੇ ਵਰਗੇ ਇਨਸਾਨ ਸੀ ਉਹ ਕਿਵੇਂ ਕਰ ਸਕਦੇ ਹਨ? ਇਸ ਨੂੰ ਗੁਰੂ ਨਾਨਕ ਦਾ ਪੰਜਾ ਕਹਿਣ ਵਾਲੇ ਸਿੱਖ ਮੂਰਖ, ਅੰਧ-ਵਿਸ਼ਵਾਸੀ ਅਤੇ ਜਾਹਲ ਹਨ। ਜਦ ਇੰਦਰ ਸਿੰਘ ਘੱਗਾ ਨੇ ਅਮਰੀਕਾ ਦੇ ਇਕ ਗੁਰਦੁਆਰੇ ਦੀ ਸਟੇਜ 'ਤੇ ਇਹ ਸਭ ਕੁਝ ਬੋਲਿਆ ਤਾਂ ਸੰਗਤਾਂ ਨੇ ਫਿਟਕਾਰ ਦਿੱਤਾ ਅਤੇ ਜਦ ਸੰਗਤਾਂ ਨੇ ਇਸ ਦੀਆਂ ਅਜਿਹੀਆਂ ਗਤੀਵਿਧੀਆਂ ਦੀ ਰਿਪੋਰਟ ਜਥੇਦਾਰ ਅਕਾਲ ਤਖਤ ਸਾਹਿਬ ਨੂੰ ਭੇਜੀ ਤਾਂ ਉਨ੍ਹਾਂ ਨੇ ਇਸ ਦੀ ਗੁਰਦੁਆਰਾ ਸਟੇਜ 'ਤੇ ਬੋਲਣ 'ਤੇ ਪਾਬੰਦੀ ਲਗਾ ਦਿੱਤੀ। ਇਹ ਦੇਖ ਕੇ ਮਿਸ਼ਨਰੀ

ਕਾਲਜ ਕੂਚਾ ਫੀਲਡ ਗੰਜ ਲੁਧਿਆਣਾ ਨੇ ਸਿੱਖ ਫੁਲਵਾੜੀ ਅਤੇ ਅਜੀਤ ਅਖ਼ਬਾਰ ਵਿਚ ਬਿਆਨ ਦੇ ਦਿੱਤਾ ਕਿ ਸਾਡਾ ਇੰਦਰ ਸਿੰਘ ਘੱਗਾ ਨਾਲ ਕੋਈ ਲੈਣ-ਦੇਣ ਨਹੀਂ ਹੈ। ਜਦਕਿ ਉਹ ਆਪ ਇਸੇ ਵਿਚਾਰਧਾਰਾ ਦੇ ਹਾਮੀ ਹਨ।

ਵੇਈਂ ਨਦੀ ਦੇ ਪ੍ਰਵੇਸ਼ ਤੋਂ ਬਾਹਰ ਆ ਕੇ ਜਦ ਗੁਰੂ ਸਾਹਿਬ ਨੇ ਹੋਕਾ ਦਿੱਤਾ "ਨ ਕੋ ਹਿੰਦੂ ਨ ਮੁਸਲਮਾਨ" ਤਾਂ ਗੁਰੂ ਸਾਹਿਬ ਦਾ ਭਾਵ ਤਾਂ ਇਹ ਸੀ ਕਿ ਨਾ ਮੁਸਲਮਾਨ ਆਪਣੇ ਧਰਮ 'ਤੇ ਖੜ੍ਹੇ ਹਨ ਨਾ ਹਿੰਦੂ, ਦੋਨੋਂ ਆਪਣੇ ਅਸਲੀ ਧਰਮ ਤੋਂ ਦੂਰ ਚਲੇ ਗਏ ਹਨ। ਗੁਰੂ ਸਾਹਿਬ ਆਪ ਮਾਝ ਕੀ ਵਾਰ ਵਿਚ ਇੰਜ ਦੱਸਦੇ ਹਨ:

*ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥ (ਅੰਗ ੧੪੧)*

ਇਸੇ ਤਰ੍ਹਾਂ ਬ੍ਰਾਹਮਣ ਨੂੰ ਕਿਹਾ :

*ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ॥ (ਅੰਗ ੧੪੧੧)*

ਪਰ ਕਾਮਰੇਡ ਵੀਰ ਪ੍ਰਚਾਰ ਕਰ ਰਹੇ ਹਨ ਕਿ ਦੇਖੋ ਜੀ! ਗੁਰੂ ਸਾਹਿਬ ਨੇ ਜਦ ਮੁੱਢੋਂ ਹੀ ਧਰਮਾਂ ਨੂੰ ਨਕਾਰ ਦਿੱਤਾ ਤਾਂ ਉਹ ਆਪਣਾ ਨਵਾਂ ਧਰਮ ਕਿਵੇਂ ਚਲਾ ਸਕਦੇ ਹਨ? ਇਸੇ ਲਈ ਸਿੱਖ ਧਰਮ ਕੋਈ ਧਰਮ ਨਹੀਂ ਹੈ। ਸਿਆਲਕੋਟ ਭਾਈ ਮੂਲੇ ਕੋਲੋਂ ਜਦ ਮਹਾਰਾਜ ਨੇ ਕਹਾ ਦਿੱਤਾ "ਜਿਊਣਾ ਝੂਠ ਅਤੇ ਮਰਨਾ ਸੱਚ" ਤਾਂ ਇਨ੍ਹਾਂ ਨੇ ਪ੍ਰਚਾਰ ਕੀਤਾ ਕਿ ਦੇਖੋ ਜੀ! ਗੁਰੂ ਸਾਹਿਬ ਆਪ ਕਹਿ ਰਹੇ ਹਨ ਕਿ ਜਿਊਣ ਲਈ ਝੂਠ ਬੋਲਣਾ ਹੀ ਪਵੇਗਾ ਜੇ ਸੱਚ ਬੋਲੋਗੇ ਤਾਂ ਮਾਰੇ ਜਾਵੋਗੇ।

ਮਜ਼ੇ ਦੀ ਗੱਲ ਹੈ ਕਿ ਇਹ ਦੁਸ਼ਟ ਪ੍ਰਚਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਿੱਖ ਵਿਦਿਅਕ ਅਦਾਰੇ ਦੀਆਂ ਸੁਸਾਇਟੀਆਂ ਵਲੋਂ ਚਲਾਏ ਜਾ ਰਹੇ ਖਾਲਸਾ ਸਕੂਲਾਂ ਅਤੇ ਕਾਲਜਾਂ ਵਿਚ ਪਿਛਲੇ ਕਈ ਸਾਲਾਂ ਤੋਂ ਚੱਲ ਰਿਹਾ ਹੈ ਪਰ ਕਿਸੇ ਨੂੰ ਕੋਈ ਅਹਿਸਾਸ ਨਹੀਂ ਹੈ। ਪੰਜਾਬ ਦੀ ਮਾਲਵਾ ਬੈਲਟ, ਪੈਪਸੂ ਵੇਲੇ ਕਾਮਰੇਡਾਂ ਦਾ ਗੜ੍ਹ ਰਹਿਣ ਕਰਕੇ ਅੱਜ ਕੱਲ੍ਹ ਇਥੇ ਵਿਦਿਆਰਥੀ ਪੂਰਾਂ ਦੇ ਪੂਰ ਕੇਸ ਕਤਲ ਕਰਵਾ ਰਹੇ ਹਨ।

ਜ਼ਿੰਦਗੀ ਵਿਚ ਮੇਰਾ ਵਾਹ ਅਨੇਕਾਂ ਮੁਸਲਮਾਨਾਂ ਨਾਲ ਪਿਆ ਹੈ ਉਨ੍ਹਾਂ ਕਦੇ ਨਹੀਂ ਕਿਹਾ ਕਿ ਤੁਸੀਂ ਦਾੜ੍ਹੀ ਕੇਸ ਕਿਉਂ ਰੱਖਦੇ ਹੋ। ਪਰ ਆਰੀਆ ਸਮਾਜੀ ਅਤੇ ਕਾਮਰੇਡ ਸਿੱਖਾਂ ਨਾਲ ਦੋਸਤੀ ਪਾ ਕੇ ਦੇਖੋ ਹਫ਼ਤੇ ਪਿਛੋਂ ਤੁਹਾਨੂੰ ਸਿੱਖੀ ਸਰੂਪ ਬਾਰੇ ਤਨਜ਼ਾਂ ਸੁਣਨ ਨੂੰ ਮਿਲਣਗੀਆਂ।

ਸਿੱਖੀ ਸਰੂਪ ਦੀ ਨਿਸ਼ਾਨੀ ਕਿਰਪਾਨ ਨੂੰ ਡਹਾ ਕਹਿਣਗੇ ਅਤੇ ਜੇ ਕੋਈ ਨਾਮ ਜਪ ਰਿਹਾ ਹੋਵੇ ਕਹਿਣਗੇ ਕਿ ਡੰਗਰ ਹੈ ਉਗਾਲੀ ਕਰ ਰਿਹਾ ਹੈ। ਦਫ਼ਤਰਾਂ ਵਿਚ ਸਰਕਾਰੀ ਫੈਕਟਰੀਆਂ ਵਿਚ ਇਹ ਆਪ ਕ੍ਰਿਕਟ ਦੀ ਕੁਮੈਂਟਰੀ ਚਸਕੇ ਨਾਲ ਸੁਣਨਗੇ ਪਰ ਜੇ ਕੋਈ ਛਿੱਕ ਮਾਰ ਕੇ ਭੀ ਵਾਹਿਗੁਰੂ ਕਹਿ ਦੇਵੇ ਤਾਂ ਕਹਿਣਗੇ, "ਇਹ ਕੋਈ ਗੁਰਦੁਆਰਾ ਹੈ?"

ਧਾਰਮਕ ਅਸਥਾਨਾਂ 'ਤੇ ਹੁੰਦੀਆਂ ਕੁਰੀਤੀਆਂ ਅਤੇ ਪਾਖੰਡ ਤੋਂ ਹਰ ਇਕ ਸਮਝਦਾਰ ਬੰਦਾ ਦੁਖੀ ਹੈ। ਪਰ ਗਰੀਬਾਂ ਦੇ ਸ਼ੋਸ਼ਣ ਦੀ ਦੁਹਾਈ ਦੇਣ ਵਾਲੇ ਇਹ ਕਾਮਰੇਡ ਪਹਿਲਾਂ ਆਪਣੇ ਮੰਜੇ ਹੇਠਾਂ ਸੋਟਾ ਮਾਰ ਕੇ ਦੇਖਣ। ਸਰਕਾਰੀ ਨੌਕਰੀ ਵੇਲੇ ਬੱਤੀ ਸਾਲ ਮੇਰਾ ਇਨ੍ਹਾਂ ਨਾਲ ਵਾਹ ਪਿਆ ਹੈ। ਕਿਸੇ ਵਰਕਰ ਦੀ ਸਾਲਾਨਾ ਤਰੱਕੀ ਲੁਆਉਣੀ ਹੋਵੇ ਤਾਂ ਇਨ੍ਹਾਂ ਦੀ ਫੀਸ ਇਕ ਸ਼ਰਾਬ ਦੀ ਬੋਤਲ ਅਤੇ ਮੁਰਗਾ ਹੈ। ਕੋਈ

ਤਰੱਕੀ ਰੁਕ ਜਾਏ ਬਹਾਲ ਕਰਾਉਣ ਲਈ ਹੋਟਲ ਵਿਚ ਇਕ ਪਾਰਟੀ ਹੈ। ਬਦਲੀ ਰੁਕਾਉਣੀ ਹੋਵੇ ਹਜ਼ਾਰਾਂ ਰੁਪਿਆਂ ਦਾ ਬਿਲ ਬਣ ਜਾਂਦਾ ਹੈ।

ਪੂਰੀ ਤਨਦੇਹੀ ਨਾਲ ਕੰਮ ਕਰਨ ਵਾਲੇ ਇਮਾਨਦਾਰ ਅਤੇ ਡਸਿੱਪਲਨ ਵਾਲਾ ਸੁਪਰਵਾਈਜ਼ਰ ਅਤੇ ਅਫ਼ਸਰ ਇਨ੍ਹਾਂ ਦੀ ਲਾਲ ਕਿਤਾਬ ਵਿਚ ਵੱਡਾ ਜ਼ਾਲਮ ਹੈ। ਸ਼ਰੀਫ਼ ਅਫ਼ਸਰ ਦੇ ਦਫ਼ਤਰਾਂ ਵਿਚ ਗਧੇ ਵਾੜਦੇ ਇਹ ਕਾਮਰੇਡ ਮੈਂ ਆਪ ਦੇਖੇ ਹਨ। ਜਿਹੜਾ ਅਫ਼ਸਰ ਇਨ੍ਹਾਂ ਵਰਗਾ ਹੋਵੇ ਉਸ ਨੂੰ ਸਲਾਮ ਵੀ ਕਰਨਗੇ, ਤਾਰੀਫ਼ ਵੀ ਕਰਨਗੇ ਅਤੇ ਇਕੱਠੇ ਬੈਠ ਕੇ ਖਾਣਗੇ ਭੀ।

ਥੋੜ੍ਹੇ ਸਾਲ ਹੋਏ ਕਪੂਰਥਲਾ ਕੋਚ ਫੈਕਟਰੀ ਦਾ ਚੀਫ਼ ਇੰਜੀਨੀਅਰ ਸ. ਰਣਧੀਰ ਸਿੰਘ ਛੁੱਟੀ ਪਿਛੋਂ ਘਰ ਨੂੰ ਜਾ ਰਿਹਾ ਸੀ ਦੂਸਰੀ ਸ਼ਾਪ ਦੇ ਵਰਕਰਾਂ ਨੇ ਧਰਨਾ ਦਿੱਤਾ ਹੋਇਆ ਸੀ। ਬਗੈਰ ਕਿਸੇ ਕਾਰਨ ਤੋਂ ਸਾਰੇ ਕਾਮਰੇਡ ਟੁੱਟ ਕੇ ਪੈ ਗਏ, ਕੱਪੜੇ ਪਾੜ ਦਿੱਤੇ, ਮੂੰਹ 'ਤੇ ਪੇਂਟ ਮਲ ਦਿੱਤਾ। ਸਰਬ-ਸਾਂਝੀਵਾਲਤਾ ਦੇ ਅਲੰਬਰਦਾਰ ਕਿਸੇ ਕਾਮਰੇਡ ਨੇ ਉਸ ਵਿਚਾਰੇ ਦੀ ਮਦਦ ਨਹੀਂ ਕੀਤੀ। ਸਰਕਾਰੀ ਦਫ਼ਤਰਾਂ ਵਿਚ, ਸਰਕਾਰੀ ਅਤੇ ਪ੍ਰਾਈਵੇਟ ਫੈਕਟਰੀਆਂ ਵਿਚ ਇਨ੍ਹਾਂ ਦਾ ਪੂਰਾ ਦਬਦਬਾ ਹੈ। ਕੋਈ ਅਫ਼ਸਰ ਚੁਰਕ ਨਹੀਂ ਸਕਦਾ। ਜੇ ਦਿਨ ਦੇ ਅੱਠਾਂ ਘੰਟਿਆਂ ਵਿਚੋਂ ਦੋ ਘੰਟੇ ਵੀ ਕੋਈ ਕੰਮ ਕਰ ਦੇਵੇ ਤਾਂ ਬੜੀ ਮਿਹਰਬਾਨੀ ਹੈ। ਫਲਸਰੂਪ ਸਾਰੇ ਸਰਕਾਰੀ ਅਦਾਰੇ ਘਾਟੇ ਵਿਚ ਜਾ ਰਹੇ ਹਨ ਅਤੇ ਦੇਸ਼ ਦਾ ਬੇੜਾ ਗ਼ਰਕ ਹੋ ਰਿਹਾ ਹੈ। ਅੱਜ ਤਕ ਕਿਸੇ ਕਾਮਰੇਡੀ ਲੀਡਰ ਨੇ ਕਦੇ ਵਰਕਰਾਂ ਨੂੰ ਨਹੀਂ ਕਿਹਾ ਕਿ ਪੂਰਾ ਕੰਮ ਕਰੋ। ਕੀ ਇਹੀ ਲੈਨਿਨਵਾਦ ਅਤੇ ਮਾਰਕਸਵਾਦ ਹੈ?

ਬਾਜ਼ ਆਏ ਐਸੀ ਮੁਹੱਬਤ ਸੇ ਉਠਾਓ ਪਾਨਦਾਨ ਅਪਣਾ।

ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੇ ਪੂਰੇ ਸੂਰੇ ਸਿੰਘ ਅੱਜ ਭੀ ਮੌਜੂਦ ਹਨ ਜੋ ਆਪਣੀ ਡਿਊਟੀ ਇਮਾਨਦਾਰੀ ਨਾਲ ਕਰਦੇ ਹਨ। ਪਰ ਦੂਸਰੇ ਪਾਸੇ ੧੯੭੧ ਦੀ ਰੇਲਵੇ ਹੜਤਾਲ ਕਰਵਾਉਣ ਵਾਲੇ ਕਈ ਲੀਡਰ ਬੀਮਾਰੀ ਦਾ ਸਰਟੀਫਿਕੇਟ ਲੈ ਕੇ ਆਪ ਬਚ ਗਏ ਅਤੇ ਬੇਗਾਨੇ ਪੁੱਤਰਾਂ ਨੂੰ ਮਰਵਾ ਗਏ। ਜਦ ਪੁੱਛਿਆ ਕੀ ਹਾਲ ਹੈ? ਉੱਤਰ ਸੀ :-

ਮਜ਼ੇ ਮੇਂ ਹੈਂ, ਏਕ ਹੜਤਾਲ ਕਰਵਾਈ ਹੈ, ਏਕ ਲੜਕੀ ਕੀ ਸ਼ਾਦੀ ਕਰਦੀ ਦੂਸਰੀ ਕਰਾਏਂਗੇ, ਦੂਸਰੀ ਕੀ ਕਰ ਦੇਂਗੇ। ਅੱਜ ਕੱਲ੍ਹ ਦੇ ਅਖੌਤੀ ਲਾਲ ਝੰਡੇ ਵਾਲੇ ਕਾਮਰੇਡਾਂ ਦੀ ਇਹ ਸਹੀ ਤਸਵੀਰ ਹੈ।

ਕੀ ਅਸੀਂ ਇਨ੍ਹਾਂ ਅਖੌਤੀ ਕਾਮਰੇਡਾਂ ਨੂੰ ਪੁੱਛ ਸਕਦੇ ਹਾਂ ਕਿ ੧੯੮੪ ਦੇ ਬਲਿਊ ਸਟਾਰ ਉਪਰੇਸ਼ਨ ਵੇਲੇ ਤੁਹਾਡੀ ਕੀ ਪ੍ਰਤੀਕਿਰਿਆ ਸੀ ਸਿਵਾਇ ਸਿੱਖ ਲੀਡਰਾਂ ਨੂੰ ਭੰਡਣ ਦੇ? ਪੁਲਿਸ ਜਬਰ ਦੇ ਪੀੜਤ ਅਨਾਥ ਬੱਚਿਆਂ ਲਈ ਅਤੇ ਵਿਧਵਾਵਾਂ ਲਈ ਤੁਸੀਂ ਹੁਣ ਤੱਕ ਕੀ ਕੀਤਾ? ਕੀ ਇਹ ਮਾਨਵਤਾ ਦੇ ਅੰਗ ਨਹੀਂ ਸੀ? ਮਨੁੱਖੀ ਅਧਿਕਾਰਾਂ ਦੀ ਅਲੰਬਰਦਾਰ ਸ੍ਰੀ ਜਸਵੰਤ ਸਿੰਘ ਖਾਲੜਾ ਬਾਰੇ ਪੁਲਿਸ ਦੇ ਕਿਰਦਾਰ ਬਾਰੇ ਤੁਹਾਡੀ ਕੀ ਪ੍ਰਤੀਕਿਰਿਆ ਹੈ?

ਬਲਿਊ ਸਟਾਰ ਓਪਰੇਸ਼ਨ ਵੇਲੇ ਇਨ੍ਹਾਂ ਨੇ ਡਟ ਕੇ ਕਾਂਗਰਸ ਦਾ ਸਾਥ ਦਿੱਤਾ। ਇਸ ਪਿੱਛੋਂ ਜਦ ਸਿੱਖੀ ਨੂੰ ਪਰਨਾਏ ਜੁਝਾਰੂ ਸਿੱਖਾਂ ਨੇ ਹਥਿਆਰ ਚੁੱਕ ਲਏ ਤਾਂ ਬਜਾਏ ਇਸ ਦੇ ਕਿ ਇਨ੍ਹਾਂ ਦੀ ਮਦਦ ਕਰਨ ਇਨ੍ਹਾਂ ਨੂੰ ਖੂੰਖਾਰ ਅਤਿਵਾਦੀ,

ਵੱਖਵਾਦੀ ਅਤੇ ਦੇਸ਼ ਦੇ ਗ਼ੱਦਾਰ ਕਿਹਾ। ਬਲਕਿ ਅੰਮ੍ਰਿਤਸਰ ਜ਼ਿਲ੍ਹੇ ਵਿਚ ਆਪਣੀ ਸੈਨਾ ਬਣਾ ਕੇ ਉਨ੍ਹਾਂ ਦਾ ਮੁਕਾਬਲਾ ਕੀਤਾ। ਸਰਕਾਰ ਦੇ ਬਣਾਏ ਖਾੜਕੂਆਂ ਦੀਆਂ ਕਾਲੀਆਂ ਕਰਤੂਤਾਂ ਨੂੰ ਇਨ੍ਹਾਂ ਨੇ ਸਿੱਖ ਜੁਝਾਰੂਆਂ ਦੇ ਨਾਉਂ ਮੜ੍ਹ ਕੇ ਬਦਨਾਮ ਕੀਤਾ। ਦੇਸ਼ ਦੇ ਹੋਰ ਪ੍ਰਾਂਤਾਂ ਵਿਚ ਨੈਕਸਲਾਈਟ ਜਦ ਵੀਹ-ਤੀਹ ਬੰਦੇ ਮਾਰ ਦੇਣ ਤਾਂ ਇਨ੍ਹਾਂ ਲਈ ਪੁੰਨ ਦਾ ਕੰਮ ਹੈ ਪਰ ਜੇ ਸਿੱਖ ਖਾੜਕੂ ਗਲਤੀ ਨਾਲ ਹੀ ਕਰਨ ਉਹ ਦੇਸ਼ ਦੇ ਗੱਦਾਰ ਹਨ।

ਪਿਛਲੇ ੨੫ ਸਾਲਾਂ ਤੋਂ ਇਹ ਕਾਮਰੇਡ ਬੰਗਾਲ 'ਤੇ ਰਾਜ ਕਰ ਰਹੇ ਹਨ। ਕੀ ਬੰਗਾਲ ਸਵਰਗ ਬਣ ਗਿਆ? ਬਾਕੀ ਪ੍ਰਾਂਤਾਂ ਵਰਗੀ ਭੁਖਮਰੀ, ਬੇਰੁਜ਼ਗਾਰੀ ਅਤੇ ਬਦਮਾਸ਼ੀ ਉਥੇ ਵਾਪਰ ਰਹੀ ਹੈ ਤਾਂ ਫਿਰ ਸਾਨੂੰ ਨਾਸਤਕਤਾ ਵਾਲੀ ਕਾਮਰੇਡੀ ਦੀ ਕੀ ਲੋੜ ਹੈ? ਪਿਛਲੇ ਦਿਨਾਂ ਵਿਚ ਬੰਗਾਲ ਦੇ ਨੰਦੀਗ੍ਰਾਮ ਦੇ ਕਾਂਡ ਵਿਚ, ਬੰਗਾਲ ਦੀ ਕਮਿਊਨਿਸਟ ਸਰਕਾਰ ਨੇ ਜੋ ਜੋ ਜ਼ੁਲਮ ਆਮ ਪੇਂਡੂ ਗਰੀਬ ਜਨਤਾ 'ਤੇ ਕੀਤੇ ਹਨ, ਇਕ ਵਾਰੀ ਅੰਗਰੇਜ਼ੀ ਸਰਕਾਰ ਦੇ ਗੁਲਾਮੀ ਵਾਲੇ ਦਿਨ ਯਾਦ ਕਰਵਾ ਦਿੱਤੇ। ਪਿਛਲੇ ਪੱਚੀ ਸਾਲ ਤੋਂ ਰਾਜ ਕਰਦਿਆਂ ਨੂੰ ਹੁਣ ਯਾਦ ਆਇਆ ਹੈ ਕਿ ਕਲਕੱਤੇ ਵਿਚ ਬੰਦੇ ਦੀ ਸਵਾਰੀ ਲਈ ਬੰਦੇ ਦਾ ਘੋੜੇ ਵਾਂਗ ਜੁੜਨਾ ਅਯੋਗ ਹੈ। ਇਸ ਲਈ ਤਕਰੀਬਨ ਕੁਝ ਸਾਲ ਹੋਏ ਸਰਕਾਰੀ ਹੁਕਮ ਨਾਲ ਬੰਦ ਕੀਤਾ ਹੈ ਜਦਕਿ ਹਕੂਮਤ ਸੰਭਾਲਣ ਤੋਂ ਦੂਸਰੇ ਦਿਨ ਹੀ ਇਹ ਅਣਮਨੁੱਖੀ ਵਰਤਾਰਾ ਬੰਦ ਹੋਣਾ ਚਾਹੀਦਾ ਸੀ।

ਪੂਰੀ ਮਾਨਵਤਾ ਨੂੰ ਸਮਰਪਿਤ ਭਗਤ ਪੂਰਨ ਸਿੰਘ ਦੇ ਚਲਾਏ ਪਿੰਗਲਵਾੜੇ ਲਈ ਤੁਹਾਡਾ ਕੀ ਯੋਗਦਾਨ ਹੈ? ਭਗਤ ਜੀ ਦੀਆਂ ਲਿਖਤਾਂ ਤੋਂ ਪਤਾ ਚੱਲਦਾ ਹੈ ਕਿ ਅੱਸੀ ਫੀਸਦੀ ਮਾਇਆ ਗੁਰੂ ਦੇ ਸਿੱਖਾਂ ਵਲੋਂ ਆ ਰਹੀ ਹੈ। ਉੜੀਸਾ ਦੇ ਸਮੁੰਦਰੀ ਤੂਫ਼ਾਨ ਵੇਲੇ ਲੰਗਰ ਗੁਰੂ ਕਾ ਸਿੱਖ ਲਾਏ, ਗੁਜਰਾਤ ਦੇ ਭੂਚਾਲ ਵੇਲੇ ਲੰਗਰ ਗੁਰੂ ਕਾ ਸਿੱਖ ਲਾਏ, ਫਿਰ ਭੀ ਗੁਰੂ ਕੇ ਸਿੱਖ ਅੰਧ-ਵਿਸ਼ਵਾਸੀ, ਮੂਰਖ ਅਤੇ ਕੱਟੜਵਾਦੀ ਹਨ।

ਜਿਹੜਾ ਕੇਵਲ ਲਾਲ ਝੰਡਾ ਚੁੱਕ ਕੇ ਜਿੰਦਾਬਾਦ, ਮੁਰਦਾਬਾਦ ਕਰੇ, ਭਲਿਆਂ ਦੇ ਕੱਪੜੇ ਪਾੜੇ, ਨਾ ਕੰਮ ਕਰੇ ਨਾ ਕਰਨ ਦੇਵੇ ਉਹ ਅਗਾਂਹਵਧੂ ਅਤੇ ਪ੍ਰਗਤੀਸ਼ੀਲ ਹੈ। ਇਹ ਹੈ ਕਾਮਰੇਡੀ ਸਿੱਖਾਂ ਦਾ ਇਨਸਾਫ਼।

ਇਨ੍ਹਾਂ ਦੀ ਚਿਰਾਂ ਦੀ ਖਾਹਸ਼ ਸੀ ਕਿ ਕਿਵੇਂ ਅਸੀਂ ਅੰਮ੍ਰਿਤ ਛਕਣ, ਪੰਜ ਕਰਾਰੀ ਰਹਿਤ ਅਤੇ ਨਿਤਨੇਮ ਤੋਂ ਮੁਕਤ ਹੋਈਏ ਅਤੇ ਸੱਚੇ, ਸੁੱਚੇ ਸਿੱਖ ਅਖਵਾ ਕੇ ਪੰਜਾਂ ਪਿਆਰਿਆਂ ਦਾ ਗੱਫ਼ਾ ਲਈਏ ਅਤੇ ਗੁਰਦੁਆਰਾ ਗੋਲਕ 'ਤੇ ਕਬਜ਼ਾ ਕਰ ਕੇ ਲੈਨਿਨਵਾਦੀ ਅਤੇ ਮਾਰਕਸਵਾਦੀ ਪ੍ਰਚਾਰ ਕਰੀਏ। ਜਦ ਪੰਜਾਬ ਵਿਚ ਇਨ੍ਹਾਂ ਦੀ ਕੋਈ ਪੇਸ਼ ਨਾ ਚੱਲੀ ਤਾਂ ਆਪਣਾ ਹੈਡ ਆਫ਼ਿਸ ਕੈਨੇਡਾ ਬਣਾ ਲਿਆ ਅਤੇ ਆਪਣੇ ਕਾਲੇ ਅਫਗਾਨੇ ਵਰਗੇ ਬੈਅ ਖਰੀਦਾਂ ਰਾਹੀਂ ਸਿੱਖੀ ਸਿਧਾਂਤ ਨੂੰ ਮਲੀਆਮੇਟ ਕਰਨ ਲਈ 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਨਾਮੀ ਪੁਸਤਕਾਂ ਲਿਖਾਈਆਂ ਗਈਆਂ। ਬ੍ਰਾਹਮਣਵਾਦ ਦਾ ਨਕਲੀ ਭੂਤ ਖੜ੍ਹਾ ਕਰ ਕੇ ਅਤੇ ਸ਼ਬਦ-ਜਾਲ ਵਿਛਾ ਕੇ ਸਿੱਖੀ ਪ੍ਰੰਪਰਾ, ਰਹਿਤ ਮਰਿਆਦਾ ਅਤੇ ਸਿੱਖੀ ਸਿਧਾਂਤ ਦੀ ਉਹ ਕਿਹੜੀ ਗੱਲ ਹੈ ਜਿਸ ਦਾ ਮਜ਼ਾਕ ਇਨ੍ਹਾਂ ਕਿਤਾਬਾਂ ਵਿਚ ਨਾ ਉਡਾਇਆ ਗਿਆ ਹੋਵੇ।

# ਮੈਂ ਤਰਕਸ਼ੀਲ ਕਿਵੇਂ ਬਣਿਆ

ਚਾਰ-ਪੰਜ ਸਾਲ ਦੀ ਗੱਲ ਹੈ, ਮੈਂ ਮਕਾਨ ਬਣਾ ਰਿਹਾ ਸੀ ਇਸ ਲਈ ਪੱਥਰ ਲੈਣ ਦੀ ਲੋੜ ਪਈ। ਕਈ ਥਾਵਾਂ 'ਤੇ ਦੇਖਦਾ ਦੇਖਦਾ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਕੋਲ ਇਕ ਪੱਥਰ ਦੀ ਏਜੰਸੀ ਜਾਣ ਦਾ ਮੌਕਾ ਮਿਲਿਆ। ਗੱਲਬਾਤ ਕੀਤੀ, ਰੇਟ ਪੁੱਛਿਆ ਅਤੇ ਪੱਥਰ ਮੈਨੂੰ ਲੋੜ ਅਨੁਸਾਰ ਠੀਕ ਲੱਗਾ। ਆਪਣੀ ਤਸੱਲੀ ਲਈ ਇਕ-ਦੋ ਹੋਰ ਥਾਵਾਂ ਤੋਂ ਪੁੱਛ ਕੇ ਦੂਸਰੇ ਦਿਨ ਫਿਰ ਉਸੇ ਦੁਕਾਨ 'ਤੇ ਚਲਾ ਗਿਆ। ਪਰ ਮੈਂ ਮਾਲਕ ਨੂੰ ਪੂਰੀ ਤਰ੍ਹਾਂ ਪਹਿਚਾਨ ਨਾ ਸਕਿਆ ਕਿਉਂਕਿ ਉਹ ਪਹਿਲਾਂ ਕਿਸੇ ਹੋਰ ਭੇਸ (ਦਸਤਾਰ ਵਾਲੇ) ਵਿਚ ਮਿਲਿਆ ਸੀ ਪਰ ਅੱਜ ਮਾਡਰਨ ਭੇਸ ਵਿਚ ਸੀ।

ਵਪਾਰ ਦੀਆਂ ਗੱਲਾਂ ਤੋਂ ਹਟ ਕੇ ਜਦ ਦੂਸਰੀ ਗੱਲਬਾਤ ਤੁਰੀ ਤਾਂ ਮੈਂ ਪੁੱਛ ਹੀ ਲਿਆ ਕਿ ਉਸ ਦਿਨ ਤੁਹਾਡਾ ਹੁਲੀਆ ਹੋਰ ਸੀ ਅੱਜ ਹੋਰ ਹੈ, ਇਸ ਦਾ ਕੀ ਕਾਰਨ ਹੈ? ਉੱਤਰ ਮਿਲਿਆ ਕਿ ਅਸੀਂ ਤਰਕਸ਼ੀਲ ਹੁੰਦੇ ਹਾਂ, ਨਾ ਸਾਡਾ ਕੋਈ ਧਰਮ ਹੈ ਅਤੇ ਨਾ ਹੀ ਸਾਡੀ ਨਿਸਚਿਤ ਪਹਿਚਾਨ ਹੈ, ਅਸੀਂ ਮਾਨਵਵਾਦੀ ਹਾਂ। ਇਹ ਧਰਮ-ਕਰਮ ਸਭ ਪਾਖੰਡ ਹਨ ਅਤੇ ਆਮ ਜਨਤਾ ਨੂੰ ਧਰਮ ਦੀ ਆੜ ਵਿਚ, ਬੇਵਕੂਫ਼ ਬਣਾ ਕੇ ਲੁੱਟਣ ਦੇ ਅੱਡੇ ਹਨ।

ਹੋਰ ਗੱਲਬਾਤ ਸੁਣ ਕੇ ਮੈਂ ਕਿਹਾ ਕਿ ਤੁਹਾਡੀ ਬੋਲ-ਬਾਣੀ ਵਿਚੋਂ ਸਿੱਖੀ ਦੀ ਝਲਕ ਪੈਂਦੀ ਹੈ ਇਸ ਲਈ ਮੈਨੂੰ ਯਕੀਨ ਹੈ ਕਿ ਤੁਹਾਡੇ ਘਰ ਵਿਚ ਸਿੱਖੀ ਸੰਸਕਾਰ ਹਨ ਅਤੇ ਤੁਹਾਡੇ ਮਾਤਾ-ਪਿਤਾ ਦੇ ਸੰਸਕਾਰਾਂ ਤੋਂ ਤੁਹਾਨੂੰ ਇਹ ਵਿਰਾਸਤ ਵਿਚ ਮਿਲੇ ਹਨ ਪਰ ਤੁਸੀਂ ਤਰਕਸ਼ੀਲ ਕਿਉਂ ਬਣ ਗਏ? ਦੂਸਰੇ, ਬਾਕੀ ਧਰਮਾਂ ਬਾਰੇ ਮੈਂ ਕੁਝ ਨਹੀਂ ਕਹਿੰਦਾ ਪਰ ਸਿੱਖ ਧਰਮ ਬਾਰੇ ਨਿਸਚੇ ਨਾਲ ਕਹਿ ਸਕਦਾ ਹਾਂ ਕਿ ਗੁਰੂ ਨਾਨਕ ਸੱਚੇ ਪਾਤਸ਼ਾਹ ਦਾ ਚਲਾਇਆ ਨਾਮ ਜਪਣਾ, ਧਰਮ ਦੀ ਕਿਰਤ ਕਰਨਾ ਅਤੇ ਵੰਡ ਛਕਣ ਵਾਲਾ ਪੰਥ ਜਨਤਾ ਨੂੰ ਲੁੱਟਣ ਵਾਲਾ ਕਿਵੇਂ ਹੋਇਆ? ਜੇ ਗੁਰੂ ਘਰਾਂ ਵਿਚ ਲੁੱਟਣ ਵਾਲੇ ਅਨਸਰ ਲੁੱਟ ਰਹੇ ਹਨ ਤਾਂ ਲੰਗਰ ਚਲਾ ਕੇ ਗੁਰੂ ਘਰ ਆਪ ਲੁਟਾ ਭੀ ਰਿਹਾ ਹੈ, ਫਿਰ ਇਹ ਮਾੜਾ ਕਿਵੇਂ ਹੋਇਆ?

ਸੱਜਣ ਜੀ ਦਾ ਉੱਤਰ ਇਸ ਤਰ੍ਹਾਂ ਸੀ, "ਸਾਡੇ ਮਾਤਾ-ਪਿਤਾ ਧਾਰਮਿਕ ਖ਼ਿਆਲਾਂ ਦੇ ਹਨ ਪਰ ਪਿਤਾ ਰੱਬ ਦੇ ਨੇੜੇ ਹੋਣ ਦੇ ਲਾਲਚ ਵਿਚ ਸਾਨੂੰ ਛੋਟੇ ਹੁੰਦਿਆਂ ਨੂੰ ਛੱਡ ਕੇ ਚਲਾ ਗਿਆ। ਸਾਡੀ ਮਾਂ ਨੇ ਬੜੀ ਔਖ ਨਾਲ ਸਾਡੀ ਪਾਲਣਾ ਕੀਤੀ, ਪੜ੍ਹਾਇਆ ਅਤੇ ਅਸੀਂ ਆਪਣੀ ਮਿਹਨਤ ਨਾਲ ਬੜੇ ਔਖੇ ਹੋ ਕੇ ਪੈਰਾਂ 'ਤੇ ਖੜ੍ਹਨ ਜੋਗੇ ਹੋਏ ਹਾਂ। ਤੁਸੀਂ ਦੱਸੋ ਇਹ ਕੀ ਧਰਮ ਹੈ ਕਿ ਬੱਚਿਆਂ ਨੂੰ ਰੁਲਦੇ ਛੱਡ ਕੇ ਕੋਈ ਮਨੋਕਲਪਿਤ ਅਖੌਤੀ ਰੱਬ ਨੂੰ ਲੱਭਣ ਟੁਰ ਪਏ? ਸਾਡੇ ਪਿਤਾ ਨੂੰ ਉਹ ਅਖੌਤੀ ਰੱਬ ਫੇਰ ਭੀ ਨਾ ਮਿਲਿਆ। ਜਦ ਅਸੀਂ ਜੁਆਨ ਹੋਏ ਫਿਰ ਖ਼ਾਲੀ ਹੱਥ ਘਰ ਆ ਗਿਆ ਅਤੇ ਲੜ ਕੇ ਫਿਰ ਘਰੋਂ ਨਿਕਲ ਗਿਆ, ਮੁੜ ਕੇ ਕਦੇ ਨਹੀਂ ਆਇਆ। ਗੁਰੂ ਨਾਨਕ ਨੇ ਤਾਂ ਪੰਥ ਠੀਕ ਚਲਾਇਆ ਸੀ ਪਰ ਹੁਣ ਕੀ ਹੋ ਰਿਹਾ ਹੈ? ਇਸ ਲਈ

ਅਸੀਂ ਕਿਸੇ ਧਰਮ ਨੂੰ ਨਹੀਂ ਮੰਨਦੇ। ਸਾਡਾ ਅਸੂਲ ਹੈ ਸਭ ਨਾਲ ਪਿਆਰ ਕਰੋ, ਕਿਸੇ ਦਾ ਮੰਦਾ ਨਾ ਕਰੋ, ਆਪਣਾ ਕਮਾਓ ਅਤੇ ਖਾਓ।

ਸਾਰੀ ਗੱਲ ਸੁਖਾਵੇਂ ਮਾਹੌਲ ਵਿਚ ਹੋ ਰਹੀ ਸੀ। ਹੋਰ ਗੱਲਾਂ ਕਰਦੇ ਕਰਦੇ ਗੱਲ ਘਰ ਦੇ ਨਿਜੀ ਮੁਆਮਲੇ ਤਕ ਪਹੁੰਚ ਗਈ। ਮੈਂ ਤਰਕਸ਼ੀਲ ਜੀ ਨਾਲ ਆਪਣਾ ਕੋਈ ਦੁੱਖ ਸਾਂਝਾ ਕੀਤਾ ਤਾਂ ਉਹ ਬੜੇ ਪਿਆਰ ਅਤੇ ਮਾਣ ਨਾਲ ਕਹਿਣ ਲੱਗੇ—ਰਾਤ ਨੂੰ ਥੋੜ੍ਹੀ ਜਿਹੀ ਪੀ ਲਿਆ ਕਰੋ, ਸਭ ਤੋਂ ਸੌਖਾ ਅਤੇ ਸਸਤਾ ਇਲਾਜ ਹੈ। ਅਸੀਂ ਤਾਂ ਇੰਜ ਹੀ ਕਰਦੇ ਹਾਂ ਅਤੇ ਸੁਖੀ ਹਾਂ।

ਸੋ ਇਕ ਤਾਂ ਤਰਕਸ਼ੀਲ ਬਣਨ ਦਾ ਕਾਰਨ ਇਹ ਹੈ ਕਿ ਅਗਿਆਨਤਾ ਵੱਸ, ਸਮੇਂ ਦੀ ਮਾਰ ਨੇ ਤਰਕਸ਼ੀਲ ਬਣਾ ਦਿੱਤਾ ਅਤੇ ਇਸ ਤਰ੍ਹਾਂ ਕਈ ਵਾਰ ਬੜੇ ਪੱਕੇ ਧਾਰਮਿਕ ਕਹਾਉਣ ਵਾਲੇ ਬੰਦੇ ਭੀ, ਕੋਈ ਮੰਗ ਪੂਰੀ ਨਾ ਹੋਣ ਤੋਂ ਜਾਂ ਕੋਈ ਆਪਣੇ ਕਰਮਾਂ ਦੇ ਫਲ ਕਾਰਨ ਆਈ ਕੁਦਰਤੀ ਮਾਰ ਕਾਰਨ ਰੱਬ ਤੋਂ ਬੇਮੁੱਖ ਹੋ ਜਾਂਦੇ ਹਨ। ਕਈ ਵਾਰ ਅਜਿਹੇ ਬੰਦੇ ਮਨੁੱਖਤਾ ਲਈ ਬੜੇ ਹਾਨੀਕਾਰਕ ਸਿੱਧ ਹੁੰਦੇ ਹਨ ਅਤੇ ਕਈ ਵਾਰ ਕੋਈ ਜੀਵਨ ਸੇਧ ਮਿਲਣ ਕਾਰਨ ਵਾਪਸ ਭੀ ਪਰਤ ਆਉਂਦੇ ਹਨ।

ਦੂਸਰੇ ਤਰਕਸ਼ੀਲ ਉਹ ਹਨ ਜੋ ਮੁੱਢ ਤੋਂ ਹੀ ਅਜਿਹੀ ਵਿਚਾਰਧਾਰਾ ਦੇ ਮਾਹੌਲ ਵਿਚ ਪਲੇ ਹੁੰਦੇ ਹਨ। ਇਨ੍ਹਾਂ ਨੂੰ ਸਹੀ ਤਰੀਕੇ ਨਾਲ ਧਰਮ ਨੂੰ ਸਮਝਣ ਦਾ ਮੌਕਾ ਨਹੀਂ ਮਿਲਿਆ ਜਾਂ ਮੌਕਾ ਤਾਂ ਮਿਲਿਆ ਪਰ ਕੋਸ਼ਿਸ਼ ਨਹੀਂ ਕੀਤੀ। ਧਰਮ ਕੋਈ ਭੀ ਹੋਵੇ ਉਸ ਲਈ, ਧਰਮ ਸੰਚਾਲਕਾਂ ਨੇ ਜੀਵਨ-ਸ਼ੈਲੀ ਨੀਯਤ ਕੀਤੀ ਹੈ, ਕੋਈ ਨਿਯਮਾਵਲੀ ਬਣਾਈ ਹੈ ਅਤੇ ਅਨੁਸ਼ਾਸਨਤਾ ਲਈ ਕੋਈ ਰਹਿਤ ਬਣਾਈ ਹੈ। ਪਰ ਅੱਜ ਦਾ ਅਖੌਤੀ ਗਿਆਨਵਾਨ ਸਾਇੰਟਿਫਿਕ ਮਨੁੱਖ ਕਿਸੇ ਅਨੁਸ਼ਾਸਨ ਵਿਚ ਰਹਿਣਾ ਔਖਾ ਸਮਝਦਾ ਹੈ। ਕੌਣ ਖੰਡਾ ਪਾਹੁਲ ਛਕ ਕੇ ਪੰਜ ਕਕਾਰੀ ਰਹਿਤ ਰੱਖੇ? ਕੌਣ ਅੰਮ੍ਰਿਤ ਵੇਲੇ ਉਠ ਕੇ ਨਿਤਨੇਮ ਕਰੇ? ਇਸੇ ਤਰ੍ਹਾਂ ਕੌਣ ਇੰਦ੍ਰਿਆਂ ਨੂੰ ਕੰਟਰੋਲ ਕਰੇ ਜਾਂ ਧਰਮ ਦੀ ਕਿਰਤ ਕਰ ਕੇ ਦਸਵੰਧ ਕੱਢੇ? ਇਸ ਲਈ ਸੌਖਾ ਕੰਮ ਹੈ ਤਰਕਸ਼ੀਲ ਬਣ ਜਾਓ ਬੱਸ! ਮੌਜ ਹੀ ਮੌਜ ਹੈ।

ਜਦ ਸੰਸਾਰ ਵੱਲ ਝਾਤ ਮਾਰੀਏ ਤਾਂ ਪਤਾ ਚਲਦਾ ਹੈ ਕਿ ਸੰਸਾਰ ਦੀ ਸੁੰਦਰਤਾ ਹੀ ਕਿਸੇ ਨਿਯਮਬੱਧ ਜਾਚ ਨਾਲ ਆਉਂਦੀ ਹੈ। ਜੰਗਲ ਵਿਚ ਕੋਈ ਬੰਦਾ ਰਾਤ ਸੁੱਖ ਦੀ ਨਹੀਂ ਕੱਟ ਸਕਦਾ ਪਰ ਕਿਸੇ ਬਾਗ਼ ਵਿਚ ਰਾਤ ਕੱਟਣੀ ਸੁਹਾਵਣੀ ਹੈ। ਜੰਗਲ ਅਤੇ ਬਾਗ਼ ਦਾ ਕੇਵਲ ਨਿਯਮ ਦਾ ਹੀ ਫ਼ਰਕ ਤਾਂ ਹੈ। ਜੰਗਲ ਵਿਚ ਰੁੱਖਾਂ ਦੀ ਅਤੇ ਹੋਰ ਕੋਈ ਚੀਜ਼, ਕਿਸੇ ਤਰਤੀਬ ਨਹੀਂ ਹੁੰਦੀ ਜਦਕਿ ਬਾਗ਼ ਦੀ ਹਰ ਚੀਜ਼ ਕਿਸੇ ਤਰਤੀਬ ਨਾਲ ਲਗਾਈ ਹੁੰਦੀ ਹੈ। ਉੱਚੀ ਉੱਚੀ ਕੂਕਾਂ ਮਾਰਨ ਵਿਚ ਕੋਈ ਰਸ ਨਹੀਂ ਪਰ ਇਨ੍ਹਾਂ ਆਵਾਜ਼ਾਂ ਨੂੰ ਜੇ ਕੋਈ ਤਰਤੀਬ ਦੇ ਦਿੱਤੀ ਜਾਵੇ ਤਾਂ ਮਨਮੋਹਕ ਸੁੰਦਰ ਰਾਗ ਬਣ ਜਾਂਦਾ ਹੈ। ਇਸੇ ਤਰ੍ਹਾਂ ਬਾਂਦਰ ਵਾਂਗ ਟਪੂਸੀਆਂ ਮਾਰਨ ਨਾਲ ਕੇਵਲ ਸਰੀਰਕ ਅਕੜੇਵਾਂ ਮਿਲਦਾ ਹੈ ਪਰ ਜੇ ਇਨ੍ਹਾਂ ਟਪੂਸੀਆਂ ਨੂੰ ਲੈਅ-ਤਾਲ ਵਿਚ ਨਿਯਮਬੱਧ ਕਰ ਦਿੱਤਾ ਜਾਵੇ ਤਾਂ ਮਨ ਨੂੰ ਪ੍ਰਭਾਵਤ ਕਰਨ ਵਾਲਾ ਨ੍ਰਿਤ ਜਾਂ ਡਾਂਸ ਹੋ ਨਿਬੜਦਾ ਹੈ। ਜਿਹੜੇ ਬੰਦਿਆਂ ਨੇ ਆਪਣੇ ਖਾਣ, ਪੀਣ, ਸੌਣ ਅਤੇ ਆਪਣੀ ਜੀਵਨ-ਸ਼ੈਲੀ ਨੂੰ ਨਿਯਮਬੱਧ ਕੀਤਾ ਹੈ, ਡਾਕਟਰਾਂ ਅਨੁਸਾਰ ਉਹ ਦੂਸਰਿਆਂ ਨਾਲੋਂ ਲੰਮੀ ਉਮਰ ਭੋਗਦੇ ਹਨ ਅਤੇ ਅਰੋਗ ਰਹਿੰਦੇ ਹਨ। ਪਰ ਅੱਜ ਦੇ ਨੌਜਵਾਨ

ਲੜਕਾ ਲੜਕੀ ਜਾਂ ਆਮ ਮਨੁੱਖ ਅਨੁਸ਼ਾਸਨ ਵਾਲੀ ਗੱਲ ਨੂੰ ਕੱਚੀ ਕੈਦ ਸਮਝਦੇ ਹਨ। ਸਿੱਖੀ ਦਾ ਭੀ ਇਹੀ ਦੁਖਾਂਤ ਹੈ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸਿੱਖੀ ਔਖੀ ਹੈ ਅਤੇ ਅਖੌਤੀ ਗੁਰੂਆਂ ਦੀ ਸਿੱਖੀ ਬੜੀ ਸੌਖੀ ਹੈ, ਇਸੇ ਕਾਰਨ ਡਾਰਾਂ ਦੀਆਂ ਡਾਰਾਂ ਅਖੌਤੀ ਗੁਰੂਆਂ ਦੇ ਡੇਰੇ ਦੀਆਂ ਰੌਣਕਾਂ ਵਧਾ ਰਹੀਆਂ ਹਨ।

ਤੀਸਰੀ ਕਿਸਮ ਇਕ ਹੋਰ ਤਰਕਸ਼ੀਲਾਂ ਦੀ ਹੈ। ਇਨ੍ਹਾਂ ਵਿਚ ਇਕ ਤਾਂ ਉਹ ਕੌਮਰੇਡੀ ਵਿਚਾਰਧਾਰਾਂ ਦੇ ਬੰਦੇ ਹਨ ਜੋ ੧੯੬੨ ਦੇ ਹਿੰਦ ਚੀਨੀ ਲੜਾਈ ਅਤੇ ਨਕਸਲਾਈਟ ਲਹਿਰ ਦੇ ਫੇਲ੍ਹ ਹੋਣ ਕਾਰਨ ਹਤਾਸ਼ ਹੋ ਕੇ ਸਿੱਖੀ ਵਿਚ ਘੁਸਪੈਠ ਕਰ ਗਏ ਕਿਉਂਕਿ ਨਾ ਇਨ੍ਹਾਂ ਨੂੰ ਮੰਦਰ ਵਿਚੋਂ ਕੁਝ ਮਿਲਣਾ ਸੀ, ਉਥੇ ਤਾਂ ਸਿਰਫ਼ ਟੱਲ ਖੜਕਾਓ, ਮੱਥਾ ਟੇਕੋ ਅਤੇ ਰੋਟੀ ਘਰ ਖਾਓ ਦਾ ਵਿਧਾਨ ਹੈ। ਇਸਲਾਮ ਦੀ ਸ਼ਰ੍ਹਾ ਦਾ ਕੋਰੜਾ ਇੰਨਾ ਸਖ਼ਤ ਹੈ ਕਿ ਕੋਈ ਬੋਲਣ ਦੀ ਹਿੰਮਤ ਹੀ ਨਹੀਂ ਕਰ ਸਕਦਾ। ਕੁਰਾਨ ਸ਼ਰੀਫ਼ ਦੀਆਂ ਆਇਤਾਂ ਨੂੰ ਸ਼ੈਤਾਨ ਦੀਆਂ ਆਇਤਾਂ ਕਹਿਣ ਵਾਲਾ ਇੰਗਲੈਂਡ ਨਿਵਾਸੀ 'ਰਸ਼ਦੀ' ਪਿਛਲੇ ਤੀਹ ਸਾਲਾਂ ਤੋਂ ਖੁੱਲ੍ਹੀ ਹਵਾ ਵਿਚ ਘੁੰਮਣ ਤੋਂ ਅਸਮਰੱਥ ਹੈ। ਗੁਰੂ ਘਰ ਭੋਲੇ ਬਾਬਿਆਂ ਦਾ ਘਰ ਹੈ, ਜਿਥੇ ਲੰਗਰ ਸਜਾ ਕੇ ਹੋਕਾ ਦਿੰਦੇ ਹਨ: "ਗੁਰੂ ਕਾ ਲੰਗਰ ਤਿਆਰ ਹੈ ਆਓ ਭਾਈ ਛਕੋ।" ਇਸ ਲਈ ਇਨ੍ਹਾਂ ਕਾਮਰੇਡਾਂ ਨੂੰ ਇਹ ਸਵਰਗ ਮਿਲਿਆ ਹੈ। ਸਿੱਖੀ ਦੀਆਂ ਪੌੜੀਆਂ ਚੜ੍ਹਨ ਲਈ ਗੁਰਬਾਣੀ ਵਿਆਕਰਣ ਦੀਆਂ ਫਹੁੜੀਆਂ ਅਤੇ ਮਿਸ਼ਨਰੀ ਕਾਲਜਾਂ ਦਾ ਥਾਪੜਾ ਮਿਲ ਗਿਆ ਅਤੇ ਚਤੁਰਾਈ ਦੀ ਇਨ੍ਹਾਂ ਕੋਲ ਕੋਈ ਘਾਟ ਨਹੀਂ, ਗੱਲਾਂ ਨਾਲ ਕਿਸੇ ਨੂੰ ਵਾਰੇ ਨਹੀਂ ਆਵਣ ਦੇਣਗੇ:

*ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ॥* (ਅੰਗ ੫੨੮)

ਗੁਰਬਾਣੀ ਦੇ ਸਹੀ ਉਪਦੇਸ਼ ਨਾਲ ਇਨ੍ਹਾਂ ਦਾ ਕੋਈ ਵਾਸਤਾ ਨਹੀਂ। ਬਸ! ਲੱਛੇਦਾਰ ਭਾਸ਼ਾ ਵਿਚ ਗੁਰਬਾਣੀ ਅਰਥਾਂ ਨੂੰ ਤਰੋੜ ਮਰੋੜ ਕੇ ਕਾਮਰੇਡੀ ਵੀਚਾਰਧਾਰਾ ਦੇ ਝਰੋਖੇ ਵਿਚੋਂ ਪੇਸ਼ ਕਰਨੀ ਇਨ੍ਹਾਂ ਦਾ ਮੁੱਖ ਪ੍ਰਯੋਜਨ ਹੈ। ਜਿਸ ਤਰ੍ਹਾਂ ਕਿ ਇੰਦਰ ਸਿੰਘ ਘੱਗਾ ਨੇ 'ਗਰੁੜ ਚੜ੍ਹੇ ਗੋਬਿੰਦੇ ਆਇਲਾ' ਨਾਮੀ ਕਿਤਾਬਚੇ ਵਿਚ ਕੀਤਾ ਹੈ ਅਤੇ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਨੇ ਆਪਣੀਆਂ ਕਿਤਾਬਾਂ 'ਬਿਪ੍ਰਨ ਕੀ ਰੀਤ ਤੋਂ ਸੱਚ ਦੇ ਮਾਰਗ' ਵਿਚ ਕੀਤਾ ਹੈ। ਸਪੋਕਸਮੈਨ ਵਿਚ ਜੋ ਅੱਜ ਕੱਲ੍ਹ ਲੇਖ ਆ ਰਹੇ ਹਨ ਜੀਉਂਦੀ ਜਾਗਦੀ ਮਿਸਾਲ ਹਨ। ਅਜਿਹੇ ਬੰਦਿਆਂ ਨੇ ਬਾਣਾ ਸਿੱਖੀ ਵਾਲਾ ਧਾਰਨ ਕੀਤਾ ਹੈ, ਗੁਰਦੁਆਰੇ ਭੀ ਜਾਂਦੇ ਹਨ, ਲੋਕਾਂ ਨੂੰ ਦਿਖਾਉਣ ਅਤੇ ਭਰਮਾਉਣ ਲਈ ਬਾਣੀ ਭੀ ਪੜ੍ਹਦੇ ਹਨ ਪਰ ਪ੍ਰਯੋਜਨ ਹੋਰ ਹੈ। ਇਨ੍ਹਾਂ ਬਾਰੇ ਹੀ ਗੁਰੂ ਸਾਹਿਬ ਕਹਿ ਰਹੇ ਹਨ:

*ਇਕਿ ਅਪਣੈ ਸੁਆਇ ਆਇ ਬਹਹਿ ਗੁਰ*
*ਆਗੈ ਜਿਉ ਬਗੁਲ ਸਮਾਧਿ ਲਗਾਈਐ॥*
*ਬਗੁਲਾ ਕਾਗ ਨੀਚ ਕੀ ਸੰਗਤਿ*
*ਜਾਇ ਕਰੰਗ ਬਿਖੂ ਮੁਖਿ ਲਾਈਐ॥* (ਅੰਗ ੮੮੧)

ਇਹ ਬੜੇ ਹੁਸ਼ਿਆਰ, ਚਤੁਰ ਅਤੇ ਵਿਦਵਾਨ ਹਨ, ਆਪਣੀ ਹੁਸ਼ਿਆਰੀ ਨਾਲ ਕਿਤਾਬਾਂ ਲਿਖ ਕੇ ਸਿੱਖ ਇਤਿਹਾਸ ਨਾਲ ਖਿਲਵਾੜ ਕਰ ਰਹੇ ਹਨ ਅਤੇ ਸਿੱਖੀ ਸਿਧਾਂਤ ਦਾ ਮਜ਼ਾਕ ਉਡਾ ਰਹੇ ਹਨ। ਭਾਸ਼ਾ ਐਸੀ ਲੱਛੇਦਾਰ ਕਿ ਆਮ ਸਿੱਖ ਇਨ੍ਹਾਂ

ਦੇ ਸ਼ਬਦ ਬਾਣ ਤੋਂ ਬਚ ਹੀ ਨਹੀਂ ਸਕਦਾ। ਇਹ ਸਿੱਖ ਧਰਮ ਨੂੰ ਵਿਗਿਆਨਕ ਧਰਮ ਦਾ ਨਾਉਂ ਦਿੰਦੇ ਹਨ ਅਤੇ ਸਿੱਖ ਇਤਿਹਾਸ ਜਾਂ ਗੁਰ ਇਤਿਹਾਸ ਅਤੇ ਗੁਰਬਾਣੀ ਨੂੰ ਵਿਗਿਆਨ ਦੀ ਕਸਵੱਟੀ 'ਤੇ ਪਰਖ ਕੇ ਸਿੱਟੇ ਕੱਢਦੇ ਹਨ। ਇਹ ਰੱਬ ਅਤੇ ਗੁਰੂ ਸਾਹਿਬ ਬਾਰੇ ਛਿੱਤਰ ਪਰੇਡ ਦੇ ਡਰ ਤੋਂ ਚੁੱਪ ਹਨ ਪਰ ਸੰਤਾਂ ਦੀ ਨਿੰਦਾ ਅਤੇ ਭੰਡਣਾ ਪਰਮ-ਧਰਮ ਸਮਝਦੇ ਹਨ। ਇਨ੍ਹਾਂ ਦਾ ਦੂਸਰੇ ਟੋਲੇ ਦਾ ਨਾਉਂ ਤਰਕਸ਼ੀਲ ਹੈ ਜੋ ਨਿਰਣੇ ਕਾਲਜੇ ਰੱਬ ਨੂੰ ਇਕ ਸੌ ਇਕ ਗਾਲ੍ਹ ਕੱਢ ਕੇ ਕੰਮ ਸ਼ੁਰੂ ਕਰਦੇ ਹਨ ਅਤੇ ਸਾਰੇ ਧਰਮਾਂ ਅਤੇ ਧਾਰਮਿਕ ਆਗੂਆਂ ਨੂੰ ਪਾਖੰਡੀ, ਮੂਰਖ, ਅੰਧ-ਵਿਸ਼ਵਾਸੀ ਅਤੇ ਲੁਟੇਰੇ ਆਖਦੇ ਹਨ।

ਪੰਥ-ਵਿਰੋਧੀ ਤਾਕਤਾਂ ਦੇ ਗੁਪਤ ਏਜੰਡੇ ਦੀ ਇਕ ਮਦ ਇਹ ਹੈ ਕਿ ਘੱਟ ਗਿਣਤੀ ਦੇ ਫਿਰਕਿਆਂ ਦੇ ਵਿਦਵਾਨਾਂ ਨੂੰ ਖਰੀਦ ਕੇ ਇਨ੍ਹਾਂ ਦੇ ਸਿਧਾਂਤ ਨੂੰ ਵਿਗਾੜੋ ਅਤੇ ਨਿੱਤ ਨਵਾਂ ਸ਼ੋਸ਼ਾ ਛੱਡ ਕੇ ਪੁਆੜੇ ਪਾਈ ਰੱਖੋ ਤਾਂ ਜੋ ਮਿਲ ਬੈਠ ਕੇ ਕੋਈ ਅਕਲ ਦੀ ਗੱਲ ਕਰਨ ਦੀ ਇਨ੍ਹਾਂ ਨੂੰ ਵਿਹਲ ਹੀ ਨਾ ਮਿਲੇ। ਇਸ ਲਈ ਇਨ੍ਹਾਂ ਵਿਕੀਆਂ ਕਲਮਾਂ ਨੇ ਪੰਥ ਵਿਚ ਕਾਫ਼ੀ ਸਮੇਂ ਤੋਂ ਭਥਰੌਲ ਪਾ ਰੱਖਿਆ ਹੈ।

ਪਹਿਲਾਂ ਕੈਨੇਡਾ ਦੇ ਗੁਰਦੁਆਰਿਆਂ ਵਿਚ ਲੰਗਰ ਵਿਚ ਕੁਰਸੀਆਂ ਦਾ ਪੁਆੜਾ ਪਾਉਣ ਵਾਲਾ ਤਾਰਾ ਸਿੰਘ ਹੇਅਰ ਸਿਰ ਤੋਂ ਪੈਰਾਂ ਤਕ ਕਾਮਰੇਡੀ ਰੰਗਣ ਵਿਚ ਰੰਗਿਆ ਹੋਇਆ ਸੀ। ਜੋ ਬੰਦੇ ਐਲਾਨੀਆਂ ਕਹਿਣ ਕਿ ਸਾਡੇ ਲਈ ਗੁਰਦੁਆਰੇ ਕਮਿਊਨਿਟੀ ਸੈਂਟਰ ਹਨ, ਤੁਸੀਂ ਉਨ੍ਹਾਂ ਨੂੰ ਕੀ ਕਹੋਗੇ? ਫਿਰ ਬੀਬੀਆਂ ਲਈ ਪਾਲਕੀ ਦੀ ਸੇਵਾ, ਖੰਡਾ ਪਾਹੁਲ ਲਈ ਪੰਜਾਂ ਪਿਆਰਿਆਂ ਵਿਚ ਬੀਬੀਆਂ ਨੂੰ ਸ਼ਾਮਲ ਕਰਨਾ ਅਤੇ ਹੁਣ ਦਾ ਦਸਮ ਗ੍ਰੰਥ ਦਾ ਪੁਆੜਾ ਸਭ ਇਨ੍ਹਾਂ ਵਿਕੀਆਂ ਕਲਮਾਂ ਦੀ ਮਿਹਰਬਾਨੀ ਹੈ। ਪਿਛਲੇ ਤਿੰਨ ਸੌ ਸਾਲਾਂ ਤੋਂ ਜੇ ਬੀਬੀਆਂ ਪੰਜ ਪਿਆਰਿਆਂ ਵਿਚ ਸ਼ਾਮਲ ਨਹੀਂ ਹੋਈਆਂ ਤਾਂ ਪੰਥ ਦਾ ਕੀ ਘਟ ਗਿਆ ਅਤੇ ਜੇ ਹੁਣ ਸ਼ਾਮਲ ਹੋ ਜਾਣਗੀਆਂ ਤਾਂ ਕੀ ਵਾਧਾ ਹੋ ਜਾਵੇਗਾ, ਇਹ ਸਭ ਨੂੰ ਪਤਾ ਹੈ।

ਹੋਰ ਤਾਂ ਹੋਰ, ਅਖੇ ਜੀ ਖਾਲਸਾ ਪੰਥ ਵਿਚ ਇਸਤਰੀ ਪੁਰਖ ਦੇ ਹੱਕ ਬਰਾਬਰ ਹਨ ਇਸ ਲਈ ਲਾਵਾਂ ਵੇਲੇ ਦੋ ਲਾਵਾਂ ਲਈ ਲੜਕਾ ਅੱਗੇ ਹੋਣਾ ਚਾਹੀਦਾ ਹੈ ਅਤੇ ਦੋ ਲਾਵਾਂ ਲਈ ਲੜਕੀ ਅੱਗੇ ਹੋਣੀ ਚਾਹੀਦੀ ਹੈ। ਜਦ ਅਜਿਹੇ ਅਨਸਰ ਪੰਥ ਵਿਚ ਹਾਵੀ ਹੋ ਜਾਣ ਇਸ ਤੋਂ ਵੱਧ ਬਦਕਿਸਮਤੀ ਪੰਥ ਦੀ ਕੀ ਹੋਵੇਗੀ? ਨਾਲ ਹੀ ਇਹ ਸਾਰੇ ਸਾਇੰਟੇਫਿਕ ਧਰਮ ਦੇ ਧਾਰਨੀ ਅਤੇ ਅਗਾਂਹਵਧੂ ਆਪਣੇ ਆਪ ਨੂੰ ਕਹਿ ਕੇ ਬਾਕੀ ਸਭ ਨੂੰ ਬ੍ਰਾਹਮਣਵਾਦੀ ਅਤੇ ਅੰਧ-ਵਿਸ਼ਵਾਸੀ ਅਤੇ ਜਾਹਲ ਕਹਿ ਰਹੇ ਹਨ।

ਜਿਸ ਤਰਕਸ਼ੀਲ ਸੱਜਣ ਜੀ ਨਾਲ ਆਰੰਭ ਵਿਚ ਗੱਲ ਸ਼ੁਰੂ ਹੋਈ ਸੀ, ਕਹਿਣ ਲੱਗੇ ਕਿ ਅਸੀਂ ਤਾਂ ਜੋ ਅਖੌਤੀ ਸੰਤ, ਜੋਤਸ਼ੀ ਅਤੇ ਧਾਰਮਿਕ ਕੇਂਦਰ ਲੋਕਾਂ ਨੂੰ ਮੂਰਖ ਬਣਾ ਕੇ ਲੁੱਟ ਰਹੇ ਹਨ ਉਨ੍ਹਾਂ ਨੂੰ ਘੇਰਦੇ ਹਾਂ। ਮੈਂ ਉੱਤਰ ਦਿੱਤਾ ਕਿ ਸਾਰਾ ਦੇਸ਼ ਹੀ ਇਕ ਦੂਸਰੇ ਨੂੰ ਬੇਵਕੂਫ਼ ਬਣਾ ਕੇ ਲੁੱਟ ਰਿਹਾ ਹੈ। ਡਾਕਟਰਾਂ ਦੀਆਂ ਕਹਾਣੀਆਂ ਰੋਜ਼ ਅਖ਼ਬਾਰਾਂ ਵਿਚ ਆਉਂਦੀਆਂ ਹਨ। ਕੀ ਪੁਲਿਸ, ਕੀ ਮਹਿਕਮਾ ਮਾਲ, ਬਿਜਲੀ ਬੋਰਡ, ਐਫ. ਸੀ. ਆਈ., ਵਕੀਲ, ਦੁਕਾਨਦਾਰ, ਕਾਰਖਾਨੇਦਾਰ, ਸਭ ਮੂਰਖ ਬਣਾ ਕੇ ਜਨਤਾ ਨੂੰ ਲੁੱਟ ਰਹੇ ਹਨ। ਮੌਕਾ ਲੱਗਣ 'ਤੇ ਰੇਹੜੀ ਵਾਲਾ ਅਤੇ ਰਿਕਸ਼ੇ ਵਾਲੇ ਭੀ ਮੂਰਖ ਬਣਾ ਕੇ ਪੈਸੇ ਵੱਧ ਲੈ ਲੈਂਦੇ ਹਨ। ਸਭ ਤੋਂ ਵੱਧ ਬੇਵਕੂਫ਼ ਬਣਾ ਕੇ

ਲੁੱਟਣ ਵਾਲੇ ਦੇਸ਼ ਦੇ ਲੀਡਰ ਹਨ ਜੋ ਲੁੱਟਦੇ ਭੀ ਹਨ ਅਤੇ ਕੁੱਟਦੇ ਭੀ ਹਨ। ਪਿਛੇ ਜਿਹੇ ਗੁਜਰਾਤ ਵਿਚ ਮੋਦੀ ਸਰਕਾਰ ਨੇ ਕੀ ਕੀਤਾ ਅਤੇ ਉਸ ਤੋਂ ਪਹਿਲਾਂ ਕਾਂਗਰਸ ਨੇ ਪੰਜਾਬ ਵਿਚ ਕੀ ਕੀਤਾ, ਤੁਸੀਂ ਇਨ੍ਹਾਂ ਦਾ ਘਿਰਾਓ ਕਿਉਂ ਨਹੀਂ ਕੀਤਾ? ਤੁਹਾਡੀਆਂ ਅੱਖਾਂ ਸਾਹਮਣੇ ਵੀਹ ਹਜ਼ਾਰ ਦੀ ਨੌਜਵਾਨੀ ਝੂਠੇ ਮੁਕਾਬਲਿਆਂ ਨਾਲ ਪੁਲਿਸ ਨੇ ਮਿੱਟੀ ਵਿਚ ਮਿਲਾ ਦਿੱਤੀ। ਤੁਸੀਂ ਉਨ੍ਹਾਂ ਦਾ ਘਿਰਾਉ ਕਿਉਂ ਨਾ ਕੀਤਾ ਅਤੇ ਉਨ੍ਹਾਂ ਨੂੰ ਚੈਲਿੰਜ ਕਿਉਂ ਨਹੀਂ ਕੀਤਾ?

ਕਿਉਂਕਿ ਇਨ੍ਹਾਂ ਦਾ ਮੁੱਖ ਪ੍ਰਯੋਜਨ ਲੋਕਾਂ ਨੂੰ ਨਾਸਤਕ ਬਣਾਉਣਾ ਹੈ ਇਸ ਲਈ ਧਰਮ, ਧਰਮ ਸੰਚਾਲਕ, ਧਰਮ ਨੂੰ ਮੰਨਣ ਵਾਲਿਆਂ ਨੂੰ ਅਤੇ ਧਰਮ ਅਸਥਾਨਾਂ ਦੇ ਸੰਚਾਲਕਾਂ ਬਾਰੇ ਭੰਡੀ ਪ੍ਰਚਾਰ ਕਰਨਾ ਇਨ੍ਹਾਂ ਦਾ ਸ਼ੁਗਲ ਹੈ। ਦੂਸਰੇ, ਰਾਜਨੀਤਕ ਲੀਡਰਾਂ ਨੂੰ ਚੈਲਿੰਜ ਕਰ ਕੇ ਘਿਰਾਓ ਕਰਨ ਨਾਲ ਅੱਗੋਂ ਜੇਲ੍ਹ ਦੀ ਹਵਾ ਖਾਣੀ ਪਵੇਗੀ, ਪੁਲਿਸ ਕੋਲੋਂ ਹੱਡ ਤੁੜਵਾਉਣੇ ਪੈਣਗੇ ਜਾਂ ਝੂਠੇ ਮੁਕਾਬਲੇ ਵਿਚ ਸੰਸਾਰ ਨੂੰ ਅਲਵਿਦਾ ਕਹਿਣਾ ਪਵੇਗਾ, ਇਸ ਲਈ ਸ਼ੇਰ ਦੇ ਮੂੰਹ ਵਿਚ ਹੱਥ ਕੌਣ ਪਾਵੇ?

ਪ੍ਰਾਚੀਨ ਕਾਲ ਵਿਚ ਸਾਡੇ ਦੇਸ਼ ਵਿਚ ਚਾਰਵਾਕੀਆਂ ਦੀ ਵੀਚਾਰਧਾਰਾ ਪ੍ਰਬਲ ਹੋ ਗਈ ਸੀ। ਉਸ ਦੇ ਨਤੀਜੇ ਵਲੋਂ ਖੁਜਰਾਹੋ ਦੇ ਕਾਮੁਕ ਮੰਦਰ ਸਾਡੇ ਦੇਸ਼ ਵਿਚ ਪ੍ਰਵਾਣਤ ਹੋਏ ਅਤੇ ਇਸਤਰੀਆਂ ਨੂੰ ਦੇਵਦਾਸੀਆਂ ਬਣਾ ਕੇ ਅੱਧੀ ਮਨੁੱਖ ਜਾਤੀ ਦਾ ਸ਼ੋਸ਼ਣ ਕੀਤਾ ਗਿਆ। ਸ਼ਾਇਦ ਮੰਦਰਾਂ ਵਿਚ ਸ਼ਰਾਬ ਅਤੇ ਮਾਸ ਦਾ ਸੇਵਨ ਭੀ ਚਾਰਵਾਕੀਆਂ ਦੀ ਕ੍ਰਿਪਾ ਸਦਕਾ ਪ੍ਰਚਲਤ ਹੋਇਆ ਸੀ।

ਤਰਕਸ਼ੀਲ ਭੀ ਚਾਰਵਾਕੀਆਂ ਦਾ ਨਵੀਨੀ ਨਾਮਕਰਣ ਹੈ ਜਿਸ ਦਾ ਮੁੱਢ ਕਾਰਲ ਮਾਰਕਸ ਨੇ ਕੀਤਾ ਅਤੇ ਇਸੇ ਤੋਂ ਲੈਨਿਨਵਾਦ ਜਾਂ ਮਾਓਵਾਦੀ ਪਾਰਟੀਆਂ ਬਣੀਆਂ। ਡੇਢ ਕਰੋੜ ਬੰਦਿਆਂ ਦਾ ਕਾਤਲ ਮਾਓ-ਸੇ-ਤੁੰਗ ਸੀ ਅਤੇ ਸਟਾਲਿਨ ਸਣੇ ਮਾਓ-ਸੇ-ਤੁੰਗ ਨੇ ਕਿੰਨੀਆਂ ਇਸਤਰੀਆਂ ਦੀ ਜ਼ਿੰਦਗੀ ਨਾਲ ਖਿਲਵਾੜ ਕੀਤਾ, ਇਹ ਭੇਦ ਕਦੇ ਇਨ੍ਹਾਂ ਕੱਢਿਆ ਨਹੀਂ ਅਤੇ ਨਾ ਹੀ ਦੱਸਣਗੇ। ਜਦ ਇਨ੍ਹਾਂ ਅਖੌਤੀ ਤਰਕਸ਼ੀਲਾਂ ਦੇ ਨਿੱਜੀ ਜੀਵਨ 'ਤੇ ਝਾਤ ਪਾਈ ਜਾਵੇ ਤਾਂ ਬਹੁਤ ਕੁਝ ਉਹ ਮਿਲਦਾ ਹੈ ਜਿਸ ਨੂੰ ਸਾਡੇ ਦੇਸ਼ ਦਾ ਕੋਈ ਧਰਮ ਜਾਂ ਸਮਾਜਕ ਢਾਂਚਾ ਖੁੱਲ੍ਹੇ ਤੌਰ 'ਤੇ ਪ੍ਰਵਾਨ ਨਹੀਂ ਕਰਦਾ ਅਤੇ ਇਸ ਤੋਂ ਬਚਣ ਦਾ ਸੌਖਾ ਕੰਮ ਹੈ ਤਰਕਸ਼ੀਲ ਬਣ ਜਾਓ। ਇਨ੍ਹਾਂ ਨੇ ਕਦੇ ਭੀ ਸਾਡੇ ਦੇਸ਼ ਦੀ ਨੌਜਵਾਨੀ ਗਾਲਣ ਵਾਲੇ ਸੰਚਾਲਕ ਢਾਂਚੇ ਦਾ ਘਿਰਾਓ ਨਹੀਂ ਕੀਤਾ ਅਤੇ ਨਾ ਹੀ ਰਿਸ਼ਵਤਖੋਰੀ ਜਾਂ ਪੰਜਾਬ ਵਿਚ ਹੁਣ ਛੇਵਾਂ ਦਰਿਆ ਸ਼ਰਾਬ ਦਾ ਚੱਲ ਰਿਹਾ ਹੈ ਉਸ ਦਾ ਵਿਰੋਧ ਕੀਤਾ ਹੈ ਬਲਕਿ ਜਦ ਮੈਰਿਜ ਪੈਲਸਾਂ ਵਿਚ ਪ੍ਰਸਾਦ ਵਾਂਗ ਸ਼ਰਾਬ ਵਰਤੀਂਦੀ ਹੈ ਤਾਂ ਸਭ ਤੋਂ ਮੁਹਰੀ ਹੋ ਕੇ ਰੰਗੀਨੀਆਂ ਮਾਣਨ ਵਿਚ ਇਹ ਫਖਰ ਸਮਝਦੇ ਹਨ ਅਤੇ ਜੋ ਇਕ ਅੱਧਾ ਸੋਫੀ ਉਥੇ ਹੋਵੇ ਉਸ ਨੂੰ ਪਿਛਾਂਹਖਿੱਚੂ, ਧਾਰਮਕ ਕੱਟੜਵਾਦੀ, ਮੂਲਵਾਦੀ ਜਾਂ ਸਮੇਂ ਨਾਲ ਪੈੜ ਮਿਲਾ ਕੇ ਨਾ ਚੱਲਣ ਵਾਲਾ ਆਖਦੇ ਹਨ।

ਚੀਨ ਦੇ ਲੀਡਰਾਂ ਨੇ ਰੂਸ ਤੋਂ ਸਬਕ ਸਿੱਖ ਕੇ ਜ਼ਮੀਨ ਦੀ ਨਿੱਜੀ ਮਲਕੀਅਤ ਕਿਸਾਨ ਨੂੰ ਦੇ ਦਿੱਤੀ ਜਿਸ ਨਾਲ ਦੇਸ਼ ਦੇ ਅੰਨ ਦੇ ਭੰਡਾਰ ਭਰ ਗਏ ਅਤੇ ਖੇਤ ਵਾਹਕਾਂ ਨੇ ਪਰਿਵਾਰਕ ਸਾਂਝ ਬਣਾ ਕੇ ਸੁੱਖ ਦਾ ਸਾਹ ਲਿਆ। ਪਰ ਰੂਸ ਵਿਚ ਜਿਥੋਂ ਇਹ ਵੀਚਾਰਧਾਰਾ ਚੱਲੀ ਸੀ ਜਿਸ ਕਾਰਨ ਆਮ ਮਨੁੱਖ ਇਕ ਮਸ਼ੀਨ ਬਣ ਕੇ ਰਹਿ

ਗਿਆ ਸੀ ਅਤੇ ਗੁਲਾਮੀ ਵਾਲੀ ਜ਼ਿੰਦਗੀ ਭੋਗ ਰਿਹਾ ਸੀ, ਉਥੇ ਅਖੀਰ ਇਹ ਵੀਚਾਰਧਾਰਾ ਤਕਰੀਬਨ ੮੦ ਸਾਲ ਉਮਰ ਭੋਗ ਕੇ ਆਪਣੀ ਮੌਤ ਆਪ ਹੀ ਮਰ ਗਈ।

ਰੂਸ ਵਿਚ, ਰੈਡ ਸੁਕੇਅਰ ਵਿਚੋਂ ਲੈਨਿਨ ਦਾ ਬੁੱਤ ਉਤਾਰ ਦਿੱਤਾ ਗਿਆ ਹੈ ਸ਼ਹਿਰ ਦਾ ਨਾਉਂ ਲੈਨਿਨ ਗਾਰਦ ਤੋਂ ਬਦਲ ਕੇ ਪੁਰਾਣਾ ਨਾਉਂ ਸੇਂਟ ਪੀਟਰਸ ਬਰਗ ਫਿਰ ਪ੍ਰਚਲਤ ਹੋ ਗਿਆ ਹੈ। ਮਸਜਿਦਾਂ ਵਿਚੋਂ ਫਿਰ ਬਾਂਗ ਅਤੇ ਨਿਮਾਜ਼ ਸ਼ੁਰੂ ਹੋ ਗਈ ਹੈ ਅਤੇ ਗਿਰਜਾ ਘਰਾਂ ਵਿਚ ਰੌਣਕਾਂ ਹੋਣ ਲੱਗ ਪਈਆਂ ਹਨ। ਦੂਸਰੇ ਪਾਸੇ ਰੂਸ ਤੋਂ ਸਾਡੇ ਦੇਸ਼ ਵਿਚ ਨਾਸਤਿਕਤਾ ਲਿਆਉਣ ਵਾਲੇ ਤਰਕਸ਼ੀਲ ਸਾਡੇ ਦੇਸ਼ ਵਿਚ ਧਾਰਮਕ ਅਸਥਾਨ ਬੰਦ ਕਰਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਗਾ ਰਹੇ ਹਨ।

ਇਨ੍ਹਾਂ ਦਾ ਇਕ ਹੋਰ ਤਰਕ ਹੈ ਕਿ ਅੱਡ ਅੱਡ ਧਰਮ ਇਕ ਦੂਸਰੇ ਨੂੰ ਲੜਾ ਕੇ ਮਨੁੱਖਤਾ ਦਾ ਘਾਣ ਕਰਦੇ ਹਨ ਇਸ ਲਈ ਧਰਮ ਖਤਮ ਹੋਣੇ ਚਾਹੀਦੇ ਹਨ। ਪਰ ਜੇ ਦੇਸ਼ ਦੇ ਪ੍ਰਾਚੀਨ ਕਾਲ ਵੱਲ ਝਾਤ ਮਾਰੀਏ, ਇਕੋ ਧਰਮ ਦੇ ਮੰਨਣ ਵਾਲੇ, ਇਕੋ ਬੋਲੀ ਬੋਲਣ ਵਾਲੇ, ਇਕੋ ਬਜ਼ੁਰਗ ਦੀ ਔਲਾਦ ਅਤੇ ਇਕੋ ਗੁਰੂ ਕੋਲੋਂ ਪੜ੍ਹਨ ਵਾਲੇ ਕੌਰਵਾਂ ਪਾਂਡਵਾਂ ਦੀ ਲੜਾਈ ਨਾਲ ਦੇਸ਼ ਵਾਸੀਆਂ ਦਾ ਨੁਕਸਾਨ ਕਿਉਂ ਹੋਇਆ, ਇਸ ਦਾ ਤਰਕਸ਼ੀਲਾਂ ਕੋਲ ਕੋਈ ਜੁਆਬ ਨਹੀਂ। ਫਿਰ ਇਕ ਵਾਰੀ ਰੂਸ ਅਤੇ ਚੀਨ ਦੀਆਂ ਫੌਜਾਂ ਭੀ ਆਹਮੋ-ਸਾਹਮਣੇ ਖੜ੍ਹ ਗਈਆਂ ਸਨ, ਇਸ ਦਾ ਕੀ ਕਾਰਨ ਸੀ ਕੀ ਇਹ ਦੱਸਣਗੇ?

ਇਨ੍ਹਾਂ ਨੇ ਇਹ ਭੀ ਕਦੇ ਨਹੀਂ ਸੋਚਿਆ ਕਿ ਦੇਸ਼ ਦੀ ਤਕਰੀਬਨ ਇਕ ਤਿਹਾਈ ਆਬਾਦੀ ਦੀ ਰੋਜ਼ੀ ਰੋਟੀ ਧਰਮ ਅਸਥਾਨਾਂ ਦੇ ਆਸਰੇ ਚੱਲ ਰਹੀ ਹੈ। ਜੇ ਸਾਰੇ ਧਰਮ ਅਸਥਾਨ ਬੰਦ ਕਰਕੇ ਸਾਰੇ ਨਾਸਤਕ ਬਣ ਜਾਣ ਤਾਂ ਦੇਸ਼ ਸਾਹਮਣੇ ਬੇਰੁਜ਼ਗਾਰੀ (ਜੋ ਪਹਿਲਾਂ ਹੀ ਬਹੁਤ ਹੈ) ਦੇ ਸੰਕਟ ਦਾ ਹੱਲ ਇਨ੍ਹਾਂ ਕੋਲ ਹੈ? ਜਾਂ ਇਸ ਦੇ ਫਲਸਰੂਪ ਜੋ ਸਮਾਜਕ ਸਮੱਸਿਆਵਾਂ ਖੜ੍ਹੀਆਂ ਹੋਣਗੀਆਂ, ਉਨ੍ਹਾਂ ਦਾ ਇਨ੍ਹਾਂ ਕੋਲ ਕੋਈ ਵਿਕਲਪ ਹੈ? ਇਨ੍ਹਾਂ ਸਾਰੀਆਂ ਸਮੱਸਿਆਵਾਂ ਦਾ ਹੱਲ ਇਨ੍ਹਾਂ ਕੋਲ ਇਕੋ ਹੈ ਕਿ ਰਾਤ ਨੂੰ ਥੋੜ੍ਹੀ ਪੀ ਲਿਆ ਕਰੋ।

ਇੰਦਰ ਸਿੰਘ ਘੱਗਾ ਅਤੇ ਇਸ ਦੇ ਸਾਥੀ ਸੁਖਵਿੰਦਰ ਸਿੰਘ ਸਭਰਾ ਦਾ ਕਹਿਣਾ ਹੈ ਕਿ ਸਭ ਤੋਂ ਵੱਡੇ ਤਰਕਸ਼ੀਲ ਗੁਰੂ ਨਾਨਕ ਦੇਵ ਜੀ ਸਨ। ਉਨ੍ਹਾਂ ਦੀ ਬਾਣੀ 'ਜਪੁ ਜੀ' ਅਤੇ 'ਵਾਰ ਆਸਾ' ਤਰਕ ਭਰਪੂਰ ਹੈ। ਅਸੀਂ ਕਹਾਂਗੇ ਕਿ ਗੁਰੂ ਬਾਬੇ ਦੇ ਤਰਕ ਨੇ ਲੋਕਾਂ ਦੇ ਮਨਾਂ ਵਿਚ ਰੱਬੀ ਪਿਆਰ ਦੀਆਂ ਹੂਕਾਂ ਭਰ ਦਿੱਤੀਆਂ, ਮਾਇਆ ਮੋਹ ਅਤੇ ਸਰੀਰ ਦਾ ਮੋਹ ਕੱਢ ਕੇ ਤਿਆਗ ਦੀਆਂ ਮੂਰਤਾਂ ਵਿਚ ਬਦਲ ਦਿੱਤਾ, ਜਿਨ੍ਹਾਂ ਦੇ ਕੀਤੇ ਕਾਰਨਾਮੇ ਸੰਸਾਰ ਵਿਚ ਸੂਰਜ ਵਾਂਗ ਚਮਕ ਰਹੇ ਹਨ। ਦੂਸਰੇ ਪਾਸੇ ਘੱਗਾ ਦੀ ਕਲਮ ਰੱਬੀ ਪਿਆਰ ਨਾਲ ਸ਼ਰਸ਼ਾਰ ਦਿਲਾਂ ਨੂੰ ਵਿਗਿਆਨ ਦੀ ਖੁਸਕ ਪਾਨ ਚੜ੍ਹਾ ਕੇ ਲੀਰੋ ਲੀਰ ਕਰ ਰਹੀ ਹੈ ਅਤੇ ਕਾਮਰੇਡੀ ਪੁੱਠ ਦੇ ਕੇ ਨਾਸਤਕਤਾ ਵੱਲ ਧੱਕ ਰਹੀ ਹੈ।

ਇਨ੍ਹਾਂ ਦੀ ਕਲਮ ਆਪਣੇ ਤਰਕ ਦੇ ਅੰਦਾਜ਼ ਵਿਚ ਸ਼ੁੱਧ ਨਾਸਤਕਤਾ ਵਿਚ ਰੰਗੇ ਹੋਏ ਤਰਕਸ਼ੀਲ ਕਾਮਰੇਡਾਂ 'ਤੇ ਕਿਉਂ ਨਹੀਂ ਚਲਦੀ? ਅੱਜ ਤਕ ਕਿੰਨੇ ਕੁ ਬੰਦਿਆਂ ਨੂੰ ਇਨ੍ਹਾਂ ਨੇ ਨਾਸਤਕਤਾ ਦੀ ਅਨ੍ਹੇਰੀ ਖੱਡ ਵਿਚੋਂ ਕੱਢ ਕੇ ਪਰਮੇਸ਼ਰ ਦੇ

ਲੜ ਲਾਇਆ ਹੈ? ਜਿਸ ਡਾਕਟਰ ਕੂਵਰ ਨੇ ਆਪਣੀ ਪੁਸਤਕ 'ਦੇਵ ਪੁਰਸ਼ ਹਾਰ ਗਏ' (ਤਰਕਸ਼ੀਲਾਂ ਦਾ ਧਾਰਮਕ ਗ੍ਰੰਥ) ਵਿਚ ਸਾਰੇ ਧਰਮਾਂ ਅਤੇ ਧਾਰਮਕ ਆਗੂਆਂ ਦਾ ਮਜ਼ਾਕ ਉਡਾਇਆ ਹੈ। ਉਸ ਦੇ ਉੱਤਰ ਵਿਚ ਇਨ੍ਹਾਂ ਦੀ ਕਲਮ ਕਿਉਂ ਨਹੀਂ ਚੱਲੀ?

ਸਿੱਖ ਇਤਿਹਾਸ ਦੇਖਿਆਂ ਪਤਾ ਚਲਦਾ ਹੈ ਕਿ ਤਰਕਵਾਦ ਗੁਰੂ ਦਰ ਕਦੇ ਪਰਵਾਨ ਨਹੀਂ ਹੋਇਆ। ਅੱਧੀ ਰਾਤ ਨੂੰ ਕੱਪੜੇ ਧੋਣ ਦਾ ਹੁਕਮ ਮੰਨਣ ਵਾਲਾ ਭਾਈ ਲਹਿਣਾ, ਗੁਰੂ ਅੰਗਦ ਬਣ ਗਿਆ। ਤਰਕ ਦਾ ਸਹਾਰਾ ਲੈਣ ਵਾਲੇ ਗੁਰੂ ਪੁੱਤਰ ਪਿਛੇ ਰਹਿ ਗਏ। ਵਾਰ ਵਾਰ ਥੜ੍ਹਾ ਬਣਾ ਕੇ ਢਾਹੁਣ ਵਾਲਾ ਅੰਧ-ਵਿਸ਼ਵਾਸੀ ਗੁਰੂ ਰਾਮਦਾਸ ਹੋ ਨਿਬੜਿਆ ਅਤੇ ਤਰਕ ਵਾਲਾ ਖ਼ਾਲੀ ਰਹਿ ਗਿਆ।

ਦਸਮੇਸ਼ ਪਿਤਾ ਨੰਗੀ ਤਲਵਾਰ ਲਈ ਸਿਰ ਦੀ ਮੰਗ ਕਰ ਰਹੇ ਹਨ ਅਤੇ ਭਾਈ ਦਇਆ ਰਾਮ ਜੀ ਸੀਸ ਭੇਟ ਕਰ ਰਹੇ ਹਨ। ਗੁਰੂ ਨੇ ਬੰਦੂਕ ਦਾ ਨਿਸ਼ਾਨਾ ਪਰਖਣਾ ਹੈ ਤਰਕਵਾਦੀ ਭਾਈ ਡੱਲਾ ਅਤੇ ਉਸ ਦੇ ਯੋਧੇ ਹਾਰ ਗਏ ਅਤੇ ਛਾਤੀ ਤਾਣ ਕੇ ਸਾਹਮਣੇ ਖੜ੍ਹ ਕੇ ਆਪਾ ਭੇਟ ਕਰਨ ਵਾਲੇ ਬਾਬਾ ਬੀਰ ਸਿੰਘ ਅਤੇ ਬਾਬਾ ਧੀਰ ਸਿੰਘ ਬਾਜ਼ੀ ਜਿੱਤ ਗਏ। ਦਸ਼ਮੇਸ਼ ਪਿਤਾ ਦਾ ਹੁਕਮ ਮੰਨ ਕੇ ਸ਼ਰਾਬ ਨਾਲ ਮਸਤ ਹੋਏ ਹਾਥੀ ਨਾਲ ਭਾਈ ਬਚਿੱਤਰ ਸਿੰਘ ਮੁਕਾਬਲਾ ਕਰਦਾ ਹੈ। ਕਰੋ ਤਰਕ ਹਾਥੀ ਦਾ ਬੰਦੇ ਨਾਲ ਕੀ ਮੇਲ ਹੈ? ਪਰ ਗੁਰੂ ਬਖਸ਼ਿਸ਼ ਨੇ ਕਰਾ ਦਿੱਤਾ। ਇੰਦਰ ਸਿੰਘ ਘੱਗਾ ਅਤੇ ਸਭਰਾ ਜਾਂ ਤਰਕਸ਼ੀਲਾਂ ਕੋਲ ਇਸ ਬਾਰੇ ਕੀ ਤਰਕ ਹੈ?

ਦੁਨਿਆਵੀ ਸਿਆਣਪਾਂ, ਚਤੁਰਾਈਆਂ, ਬਹਿਸ-ਮੁਬਹਿਸ ਵਾਲੀਆਂ ਦਲੀਲਾਂ, ਜੋ ਇਨ੍ਹਾਂ ਦੇ ਪੱਲੇ ਹਨ, ਨੂੰ ਤਿਆਗਣ ਲਈ ਬਾਣੀ ਦੱਸ ਰਹੀ ਹੈ :

*—ਗੁਰਮਤਿ ਸਾਚੀ ਹੁਜਤਿ ਦੂਰਿ॥*
*ਬਹੁਤੁ ਸਿਆਣਪ ਲਾਗੈ ਧੂਰਿ॥* *(ਅੰਗ ੩੫੨)*

*—ਰੇ ਜਨ ਮਨੁ ਮਾਧਉ ਸਿਉ ਲਾਈਐ॥*
*ਚਤੁਰਾਈ ਨ ਚਤੁਰਭੁਜੁ ਪਾਈਐ॥* *(ਅੰਗ ੩੨੪)*

*—ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥*
*ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ॥* *(ਅੰਗ ੯੧੮)*

*—ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ॥*
*(ਅੰਗ ੮੯੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ੬੯੩ 'ਤੇ ਭਗਤ ਨਾਮਦੇਵ ਜੀ ਦਾ ਸ਼ਬਦ 'ਪਹਿਲ ਪੁਰੀਏ ਪੁੰਡਰਕ ਵਨਾ॥' ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਨੇ ਸੰਸਾਰ ਦੀ ਉਤਪਤੀ ਬਾਰੇ ਅਦਭੁਤ ਵਿਚਾਰ ਪੇਸ਼ ਕੀਤੇ ਹਨ ਅਤੇ ਨਾਲ ਹੀ ਇਸ ਵਿਚ ਲਿਖਿਆ ਹੈ :

*ਤਰਕੁ ਨ ਚਾ॥ ਭ੍ਰਮੀਆ ਚਾ॥*

ਅਰਥ : (ਇਸ ਬਾਰੇ) ਤਰਕ ਨਾ ਕਰ। ਭਰਮ ਦੂਰ ਕਰ ਦੇ। ਮੈਂ ਸੱਚ

ਆਖਦਾ ਹਾਂ। ਪਰ ਇਨ੍ਹਾਂ ਕਸਮ ਖਾਧੀ ਹੈ ਕਿ ਕੇਵਲ ਤਰਕ ਹੀ ਕਰਾਂਗੇ ਅਤੇ ਤਰਕ ਤੋਂ ਸਿਵਾ ਕੁਛ ਨਹੀਂ ਕਰਾਂਗੇ। ਨਿਤਨੇਮ 'ਤੇ ਤਰਕ, ਖੰਡਾ ਪਾਹੁਲ 'ਤੇ ਤਰਕ, ਪੰਜ ਕਰਾਰੀ ਰਹਿਤ 'ਤੇ ਤਰਕ, ਅਰਦਾਸ 'ਤੇ ਤਰਕ ਇਤਿਆਦਿ। ਤਰਕਾਂ ਮਾਰਦਿਆਂ ਦੇ ਹਿਰਦੇ ਤਰੱਕੇ ਗਏ। 'ਸੰਤਾਂ ਦੇ ਕੌਤਕ' ਨਾਮੀ ਕਿਤਾਬਾਂ ਇਨ੍ਹਾਂ ਤਰੱਕੇ ਹੋਏ ਮਨਾਂ ਦੀ ਉਪਜ ਹੈ।

ਪਰ ਜਦ ਇਨ੍ਹਾਂ ਦੇ ਨਿਜੀ ਜੀਵਨ ਵੱਲ ਝਾਤ ਮਾਰੀਏ ਤਾਂ ਆਪ ਨਾਮ ਜਪਣਾ ਤਾਂ ਦਰ ਕਿਨਾਰ, ਇਹ ਜਪਣ ਵਾਲੇ ਨੂੰ ਟਿੱਚਰਾਂ ਕਰਦੇ ਨਹੀਂ ਰੱਜਦੇ।

ਤਰਕਸ਼ੀਲ ਸੱਚੇ ਬੋਲਦੇ ਹਨ ਕਿ ਅਸੀਂ ਕਿਸੇ ਧਰਮ ਅਤੇ ਰੱਬ ਨੂੰ ਨਹੀਂ ਮੰਨਦੇ ਪਰ ਇੰਦਰ ਸਿੰਘ ਘੱਗਾ ਅਤੇ ਇਸ ਦੀ ਜੁੰਡਲੀ ਕੋਰਾ ਝੂਠ ਬੋਲਦੇ ਹਨ ਕਿ ਅਸੀਂ ਗੁਰੂ ਨਾਨਕ-ਗੋਬਿੰਦ ਸਿੰਘ ਦੇ ਸਿੱਖ ਹਾਂ। ਜਿਸ ਤਰ੍ਹਾਂ ਬਹੁਤ ਸਾਰੇ ਸਿੱਖੀ ਭੇਸ ਵਾਲੇ ਸੰਤਾਂ ਨੇ ਆਪਣੇ ਡੇਰਿਆਂ ਵਿਚ ਸਿਰਫ਼ ਲੋਕਾਂ ਨੂੰ ਭਰਮਾਉਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੈ ਇਸੇ ਤਰ੍ਹਾਂ ਗੁਰੂ ਕੇ ਸਿੱਖਾਂ ਨੂੰ ਭਰਮਾਉਣ ਲਈ ਇਸ ਜੁੰਡਲੀ ਨੇ ਸਿੱਖੀ ਸਰੂਪ ਧਾਰਨ ਕੀਤਾ ਹੈ, ਦਾੜ੍ਹੇ ਪ੍ਰਕਾਸ਼ ਕਰਕੇ ਕ੍ਰਿਪਾਨਾਂ ਪਾਈਆਂ ਹੋਈਆਂ ਹਨ। ਭੇਖ ਹੇਠਾਂ ਸੰਤ ਆਪਣੀ ਪੂਜਾ ਕਰਾਉਂਦੇ ਹਨ ਅਤੇ ਭੇਖ ਧਾਰ ਕੇ ਹੀ ਘੱਗਾ ਅਤੇ ਇਸ ਦੇ ਸਾਥੀ ਗੁਰਸਿੱਖ ਸੰਗਤਾਂ ਤੋਂ ਪੈਸਾ ਠੱਗ ਕੇ ਕਾਮਰੇਡੀ ਪ੍ਰਚਾਰ ਕਰ ਰਹੇ ਹਨ।

ਸਵਰਗੀ ਪੰਥ ਰਤਨ ਜਥੇਦਾਰ ਦੀ ਰਾਜਨੀਤਕ ਮਜਬੂਰੀ ਸੀ ਕਿ ਦਾਤੀ ਹਥੌੜੇ (ਕਮਿਊਨਿਸਟਾਂ) ਨਾਲ ਸਾਂਝ ਪਾਉਣੀ ਪਈ, ਹੱਥ ਕੁਝ ਨਾ ਆਇਆ ਪਰ ਪੰਥ ਦਾ ਘਾਣ ਹੋ ਗਿਆ। ਮੌਜੂਦਾ ਅਖੌਤੀ ਲੀਡਰ ਦੀ ਮਜਬੂਰੀ ਕਾਰਨ ਕੁਰਸੀ ਲਈ ਕੰਵਲ ਫੁੱਲ (ਭਾਜਪਾ) ਨਾਲ ਗਲਵਕੜੀ ਪਾ ਲਈ, ਇਸ ਲਈ ਪੰਥ ਨਾਲ ਜੋ ਹੋਵੇਗਾ ਉਸ ਨਾਲ ਸ਼ਾਇਦ ਸਿੱਖ ਇਤਿਹਾਸ ਲਹੂ ਦੇ ਹੰਝੂ ਵਹਾਏਗਾ।

# ਬੀਬੀ ਤਰਕਸ਼ੀਲ ਕੌਰ

ਇਕ ਪਰਿਵਾਰ ਦੇ ਬੰਦਿਆਂ ਨੇ ਇਕ ਕੀਮਤੀ ਮਹੱਲ ਬਣਾਉਣ ਲਈ ਆਪਣੀ ਸਾਰੀ ਪੂੰਜੀ, ਸਾਰੀ ਜੁਆਨੀ ਅਤੇ ਹੋਰ ਜੋ ਕੁਝ ਭੀ ਸੀ ਸਭ ਕੁਝ ਵਾਰ ਕੇ ਮਹੱਲ ਬਣਾਇਆ। ਇਸ ਮਹੱਲ ਨੂੰ ਆਪਣੀ ਬੁੱਧੀ ਨਾਲ ਅੰਦਰੋਂ ਸਜਾਇਆ, ਸ਼ਿੰਗਾਰਿਆ ਅਤੇ ਇਸ ਦੀ ਹਿਫ਼ਾਜ਼ਤ ਲਈ ਦੁਸ਼ਮਣਾਂ, ਲੁਟੇਰਿਆਂ ਨਾਲ ਟੱਕਰ ਲਈ ਜਿਸ ਨਾਲ ਸਾਰੇ ਪਰਿਵਾਰ ਦਾ ਨਾਉਂ ਰੌਸ਼ਨ ਹੋ ਗਿਆ ਅਤੇ ਮਹੱਲ ਦੀਆਂ ਤਾਰੀਫ਼ਾਂ ਹੋਣ ਲੱਗੀਆਂ।

ਜਦ ਅਮਨ ਚੈਨ ਹੋ ਗਿਆ, ਪਰਿਵਾਰ ਸੁਖ ਸ਼ਾਂਤੀ ਨਾਲ ਰਹਿਣ ਲੱਗ ਪਿਆ ਤਾਂ ਕੁਝ ਦੇਰ ਪਿਛੋਂ ਉਮਰ ਦੇ ਤਕਾਜ਼ੇ ਨਾਲ ਪਰਿਵਾਰ ਦੇ ਜੀਅ ਸੁਸਤ ਭੀ ਹੋ ਗਏ ਅਤੇ ਢਿੱਲ ਭੀ ਵਰਤ ਗਈ ਅਤੇ ਮਹੱਲ ਦਾ ਮੋਹ ਭੀ ਘਟ ਗਿਆ।

ਦੂਸਰੀ ਤੀਸਰੀ ਪੁਸ਼ਤ ਵਿਚੋਂ ਇਕ ਨਵੀਂ ਨੂੰਹ ਘਰ ਵਿਚ ਆ ਗਈ ਉਸ ਨੇ ਪਰਿਵਾਰ ਦਾ ਗੌਰਵਮਈ ਪਿਛੋਕੜ ਦਾ ਪਤਾ ਲਗਾਇਆ ਅਤੇ ਘਰ ਦੀ ਹਾਲਤ ਦੇਖੀ। ਅਖ਼ੀਰ ਘਰ ਦੀ ਸਫ਼ਾਈ ਦਾ ਬੀੜਾ ਚੁੱਕ ਲਿਆ। ਬਹੁਕਰ ਲਾਈ, ਜਾਲੇ ਝਾੜੇ, ਫਰਸ਼ ਧੋਇਆ, ਪਰਦੇ ਸਾਫ਼ ਕੀਤੇ, ਘਰ ਫਿਰ ਲਿਸ਼ਕਣ ਲੱਗ ਪਿਆ।

ਨਵੀਂ ਆਈ ਨੂੰਹ ਦਾ ਇਕੱਲੀ ਦਾ ਦਿਲ ਨਾ ਲੱਗੇ, ਨਾਲੇ ਕੁਝ ਘਰ ਵਿਚ ਨਵਾਂ ਕਰਨ ਨੂੰ ਜੀਅ ਚਾਹਿਆ ਤਾਂ ਗੁਆਂਢੀਆਂ ਦੀ ਨੂੰਹ ਨਾਲ ਪਿਆਰ ਪਾ ਲਿਆ। ਕੁਝ ਪਹਿਲਾਂ ਹੀ ਨੂੰਹ ਦਾ ਨੱਕ ਉੱਚਾ ਸੀ ਕੁਝ ਗੁਆਂਢਣ ਸਹੇਲੀ ਦੀ ਸੀਖ। ਆਖਿਰ ਇਕ ਦਿਨ ਆਇਆ ਕਿ ਘਰ ਦੀ ਨੂੰਹ ਮੂੰਹ-ਫੱਟ ਹੋ ਗਈ।

ਘਰ ਦੇ ਮਾਲਿਕਾਂ ਨੂੰ ਕਹਿਣ ਲੱਗੀ—ਤੁਸੀਂ ਸਾਰੇ ਬੇਵਕੂਫ਼ ਹੋ, ਨਾ ਤੁਹਾਨੂੰ ਖਾਣ ਦਾ ਸਊਰ ਨਾ ਪਹਿਨਣ ਦਾ ਸਊਰ ਹੈ, ਤੁਹਾਡੇ ਬਜ਼ੁਰਗਾਂ ਦਾ ਮੋਹੱਲ ਤਾਂ ਖੋਲਾ ਸੀ, ਇਹ ਮੈਂ ਹੀ ਬਣਾਇਆ ਹੈ, ਮੈਂ ਹੀ ਸ਼ਿੰਗਾਰਿਆ ਹੈ। ਸੋ ਹੁਣ ਮੈਂ ਹੀ ਮਾਲਕ ਹਾਂ ਅਤੇ ਮੇਰਾ ਹੀ ਹੁਕਮ ਚੱਲੇਗਾ। ਜਿਹੜਾ ਮੇਰਾ ਕਹਿਣਾ ਨਹੀਂ ਮੰਨੇਗਾ ਉਸ ਨੂੰ ਘਰੋਂ ਕੱਢ ਦਿੱਤਾ ਜਾਵੇਗਾ। ਅੱਜ ਕੱਲ੍ਹ ਸਰਕਾਰੀ ਕਾਨੂੰਨ ਭੀ ਮੇਰੇ ਹੱਕ ਵਿਚ ਹੈ। ਇਸ ਤਰ੍ਹਾਂ ਘਰ ਵਿਚ ਰਾਮ ਰੌਲਾ ਪੈ ਗਿਆ।

ਖਾਲਸਾ ਪੰਥ ਨਾਲ ਭੀ ਕੁਝ ਇਹੋ ਜਿਹਾ ਹੀ ਵਾਪਰਿਆ ਹੈ। ਦੋ ਸੌ ਉਨਤਾਲੀ ਸਾਲ ਲਾ ਕੇ ਗੁਰੂ ਸਾਹਿਬ ਨੇ ਖਾਲਸਾ ਪੰਥ ਦਾ ਮਹੱਲ ਉਸਾਰਿਆ। ਤਕਰੀਬਨ ਇਕ ਸਦੀ ਜਾਂ ਕਹਿ ਲਵੋ ਚਾਰ ਪੁਸ਼ਤਾਂ ਵਿਚ ਗੁਰੂ ਕੇ ਸਿੱਖਾਂ ਬੰਦ ਬੰਦ ਕਟਵਾ, ਖੋਪਰੀਆਂ ਲੁਹਾ, ਚਰਖੜੀਆਂ ਦੀ ਸਾਨ ਸਹਿ ਕੇ ਘੱਲੂਘਾਰਿਆਂ ਦੇ ਕਤਲੇਆਮ ਸਹਿ ਕੇ ਇਸ ਮਹੱਲ ਨੂੰ ਬਚਾਈ ਰੱਖਿਆ, ਇਸ ਦੀ ਸ਼ਾਨ ਨੂੰ ਦੁਨੀਆਂ ਵਿਚ ਚਮਕਾਇਆ। ਉਹ ਇਤਿਹਾਸ ਸਿਰਜਿਆ ਕਿ ਦੁਨੀਆਂ ਅੱਸ਼ ਅੱਸ਼ ਕਰ ਉੱਠੀ ਅਤੇ ਮਹਾਰਾਜਾ ਰਣਜੀਤ ਸਿੰਘ ਵੇਲੇ ਦਾ ਸਰਬ-ਸਾਂਝੀਵਾਲਤਾ ਦਾ ਅਜਿਹਾ ਰਾਜ ਕਾਇਮ ਕੀਤਾ ਕਿ ਇਤਿਹਾਸਕਾਰ ਦੰਗ ਰਹਿ ਗਏ।

ਪਰਮੇਸ਼ਰ ਦੀ ਖੇਡ ਐਸੀ ਵਰਤੀ, ਕੁਦਰਤ ਨੇ ਹਾਲਾਤ ਐਸੇ ਪੈਦਾ ਕੀਤੇ ਜਿਸ ਤਰ੍ਹਾਂ ਦਾ ਅਤੇ ਜਿੰਨਾ ਪ੍ਰਚਾਰ ਹੋਣਾ ਚਾਹੀਦਾ ਸੀ ਨਾ ਹੋ ਸਕਿਆ। ਕੁਝ ਪੰਜਾਹ ਸਾਲ ਦਾ ਰਾਜ ਭੋਗ ਕੇ ਸੁਸਤਾ ਗਏ ਅਤੇ ਕਮਜ਼ੋਰੀਆਂ ਨੇ ਪਕੜ ਲਿਆ। ਮਹਾਰਾਜਾ ਰਣਜੀਤ ਸਿੰਘ ਪਿਛੋਂ ਜਦ ਦੇਸੀ ਹਿੰਦੂ ਅਤੇ ਮੁਸਲਮਾਨ ਹਾਕਮਾਂ ਦੀ ਮਦਦ ਨਾਲ ਅੰਗਰੇਜ਼ਾਂ ਨੇ ਲਾਹੌਰ ਦੇ ਕਿਲ੍ਹੇ ਤੋਂ ਕੇਸਰੀ ਪਰਚਮ ਉਤਾਰ ਦਿੱਤਾ, ਹਾਲਾਤ ਹੋਰ ਬਦਤਰ ਹੋ ਗਏ।

ਇਕ ਪਾਸੇ ਇਸਾਈ ਮਿਸ਼ਨਰੀਆਂ ਦਾ, ਹਕੂਮਤ ਦੀ ਮਦਦ ਨਾਲ ਪ੍ਰਚਾਰ, ਦੂਸਰੇ ਪਾਸੇ ਆਰੀਆ ਸਮਾਜੀਆਂ ਦੀ ਕੂਟਨੀਤੀ ਅਤੇ ਕੁਝ ਆਪਣੀਆਂ ਕਮਜ਼ੋਰੀਆਂ, ਮਰਦਮਸ਼ੁਮਾਰੀ ਵਿਚ ਸਿੱਖਾਂ ਦੀ ਗਿਣਤੀ ਕੁਝ ਲੱਖ ਹੀ ਰਹਿ ਗਈ। ਇਕ ਵਾਰੀ ਇੰਜ ਲੱਗਾ ਕਿ ਗੁਰੂਆਂ ਦੀ ਘਾਲਣਾ ਨਾਲ ਲਾਇਆ ਖਾਲਸਾ ਪੰਥ ਦਾ ਬੂਟਾ ਸੁੱਕ ਜਾਵੇਗਾ।

ਗੁਰੂ ਮਹਾਰਾਜ ਨੇ ਕਿਰਪਾ ਕੀਤੀ, ਇਕ ਪਾਸੇ ਸਿੰਘ ਸਭਾ ਲਹਿਰ ਦੇ ਸੂਰਮੇ ਮੈਦਾਨ ਵਿਚ ਨਿੱਤਰੇ, ਦੂਸਰੇ ਪਾਸੇ ਚੀਫ਼ ਖਾਲਸਾ ਦੀਵਾਨ ਜਿਹੀਆਂ ਸੁਸਾਇਟੀਆਂ ਨੇ ਹੰਭਲਾ ਮਾਰਿਆ, ਤੀਸਰੇ ਪਾਸੇ ਸੰਤ ਅਤਰ ਸਿੰਘ ਜੀ ਮਸਤੂਆਣਾ ਅਤੇ ਭਾਈ ਰਣਧੀਰ ਸਿੰਘ ਜਿਹੀਆਂ ਅਤੇ ਸੰਤ ਬਾਬਾ ਸੁੰਦਰ ਸਿੰਘ ਜੀ ਅਤੇ ਸੰਤ ਗਿ. ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਵਰਗੀਆਂ ਹਸਤੀਆਂ ਨੇ ਆਪਣਾ ਜੀਵਨ ਪੰਥ ਦੇ ਲੇਖੇ ਲਾਇਆ ਅਤੇ ਇਸ ਤੋਂ ਇਲਾਵਾ ਭਾਈ ਵੀਰ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ, ਭਾਈ ਜੋਧ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ, ਪ੍ਰਿੰਸੀਪਲ ਤੇਜਾ ਸਿੰਘ ਜੀ ਅਤੇ ਡਾਕਟਰ ਗੰਡਾ ਸਿੰਘ ਜੀ ਵਰਗੇ ਵਿਦਵਾਨਾਂ ਦੀ ਅਣਥੱਕ ਮਿਹਨਤ ਦਾ ਸਦਕਾ ਸਿੱਖੀ ਸ਼ਾਨ ਫਿਰ ਹੁਲਾਰੇ ਖਾਣ ਲੱਗ ਪਈ।

ਚੀਫ਼ ਖਾਲਸਾ ਦੀਵਾਨ ਦੇ ਉਦਮ ਸਦਕਾ ਜਗ੍ਹਾ ਜਗ੍ਹਾ ਖਾਲਸਾ ਸਕੂਲ ਅਤੇ ਕਾਲਜ ਖੁੱਲ੍ਹ ਗਏ, ਕੁਝ ਸਰਕਾਰੀ ਸਕੂਲ ਕਾਲਜ ਹੋਂਦ ਵਿਚ ਆ ਗਏ। ਇਨ੍ਹਾਂ ਸਕੂਲਾਂ, ਕਾਲਜਾਂ ਵਿਚ ਸਿੱਖੀ ਸੋਚ ਨੂੰ ਪਰਨਾਏ ਵਿਦਵਾਨਾਂ ਨੇ ਭੀ ਪੰਥ ਦੀ ਬੜੀ ਸੇਵਾ ਕੀਤੀ ਅਤੇ ਪਿਛਲੀ ਸਦੀ ਦੇ ਅੱਧ ਤੱਕ ਸਾਰਿਆਂ ਨੇ ਬਗੈਰ ਕਿਸੇ ਭੇਦ-ਭਾਵ ਤੋਂ, ਰਲ-ਮਿਲ ਕੇ ਪੰਥ ਨੂੰ ਚੜ੍ਹਦੀ ਕਲਾ ਵਿਚ ਲਿਜਾਣ ਦੇ ਉਪਰਾਲੇ ਕੀਤੇ।

ਪੱਛਮੀ ਵਿਦਿਆ ਦੇ ਆਉਣ ਨਾਲ ਹਰ ਗੱਲ ਨੂੰ ਵਿਗਿਆਨਕ ਢੰਗ ਨਾਲ ਪਰਖਿਆ ਜਾਣ ਲੱਗਾ। ਦੂਸਰੇ ਪਾਸੇ ਗ਼ਦਰੀ ਬਾਬਿਆਂ ਨਾਲ ਰੂਸ ਦਾ ਲਾਲ ਝੰਡਾ ਭੀ ਪੰਜਾਬ ਅਤੇ ਸਿੱਖਾਂ ਵਿਚ ਪਰਵੇਸ਼ ਕਰ ਗਿਆ। ਵਿਗਿਆਨਕ ਸੋਚ ਨੇ ਗੁਰਬਾਣੀ ਵਿਆਕਰਣ ਨੂੰ ਜਨਮ ਦਿੱਤਾ ਅਤੇ ਸਭ ਤੋਂ ਪਹਿਲਾਂ ੧੯੩੯-੪੧ ਵਿਚ ਪ੍ਰਿੰਸੀਪਲ ਤੇਜਾ ਸਿੰਘ ਜੀ ਦੇ ਉਦਮ ਦਾ ਸਦਕਾ, ਵਿਆਕਰਣ ਅਨੁਸਾਰ ਸਮੁੱਚੀ ਬਾਣੀ ਦਾ ਚਾਰ ਭਾਗਾਂ ਵਿਚ ਸ਼ਬਦਾਰਥ ਸੰਗਤਾਂ ਨੂੰ ਪ੍ਰਾਪਤ ਹੋਇਆ, ਜੋ ਲਗਾਤਾਰ ਹੁਣ ਤੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਛਾਪਿਆ ਜਾ ਰਿਹਾ ਹੈ। ਇਸ ਸ਼ਬਦਾਰਥ ਵਿਚ ਸਿੱਖੀ ਪ੍ਰੰਪਰਾਵਾਂ ਨੂੰ ਸਤਿਕਾਰ ਦਿੱਤਾ ਗਿਆ ਹੈ ਅਤੇ ਗੁਰੂ ਸਾਹਿਬ ਦੇ ਜੀਵਨ ਨਾਲ ਸਬੰਧਤ ਪੰਥ ਪ੍ਰਵਾਣਿਤ ਘਟਨਾਵਾਂ ਨੂੰ ਸਵੀਕਾਰਿਆ ਗਿਆ ਹੈ।

ਇਸ ਪਿਛੋਂ ਪ੍ਰੋ. ਸਾਹਿਬ ਸਿੰਘ ਜੀ ਦੀ ਅਣਥੱਕ ਮਿਹਨਤ ਦਾ ਸਦਕਾ

ਗੁਰਬਾਣੀ ਵਿਆਕਰਣ ਅਤੇ ''ਸ੍ਰੀ ਗੁਰੂ ਗ੍ਰੰਥ ਸਾਹਿਬ ਪਾਠ ਦਰਪਣ'' ਰਾਹੀਂ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਟੀਕਾ ਦਸ ਭਾਗਾਂ 'ਚ ਪ੍ਰਕਾਸ਼ਤ ਹੋਇਆ ਅਤੇ ਪੰਥ ਵਲੋਂ ਪ੍ਰਵਾਣਿਤ ਹੋ ਕੇ ਪ੍ਰੋ. ਸਾਹਿਬ ਸਿੰਘ ਜੀ ਨੂੰ ਸਨਮਾਨਿਆ ਗਿਆ।

ਤੀਸਰੇ ਪਾਸੇ ਕਮਿਊਨਿਸਟ ਵਿਚਾਰਧਾਰਾ ਸਿੱਖੀ ਵਿਚ ਆਉਣ ਨਾਲ ਅਤੇ ਸ੍ਰ. ਗੁਰਬਖਸ਼ ਸਿੰਘ ਦੀ ਚਲਾਈ ਪ੍ਰੀਤਲੜੀ ਦਾ ਸਦਕਾ ਸਕੂਲਾਂ ਅਤੇ ਕਾਲਜਾਂ ਦਾ ਸਿੱਖੀ ਵਰਗ ਦਾ ਬਹੁਤਾ ਹਿੱਸਾ ਕਮਿਊਨਿਸਟ ਵਿਚਾਰਧਾਰਾ ਦੀ ਵਿਗਿਆਨਕ ਸੋਚ ਨੇ ਨਿਗਲ ਲਿਆ।

ਜਿਥੇ ਪਿਛਲੀ ਸਦੀ ਦੇ ਪਹਿਲੇ ਅੱਧ ਦੇ ਅੱਸੀ ਪ੍ਰਤੀਸ਼ਤ ਸਿੱਖ ਧੁਰ ਅੰਦਰੋਂ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ੀ ਸ਼ਰਧਾ ਅਤੇ ਭਗਤੀ ਭਾਵਨਾ ਨਾਲ ਜੁੜੇ ਹੋਏ ਸੀ ਅਤੇ ਵਿਗਿਆਨਕ ਸੋਚ ਪੰਥ ਦੇ ਭਲੇ ਲਈ ਵਰਤਦੇ ਸਨ, ਸਮਾਂ ਪਾ ਕੇ ਭਗਤੀ-ਭਾਵਨਾ ਅਤੇ ਸ਼ਰਧਾ ਅਲੋਪ ਹੁੰਦੀ ਗਈ ਅਤੇ ਵਿਗਿਆਨਕ ਸੋਚ ਪ੍ਰਬਲ ਹੋ ਗਈ।

ਪ੍ਰੋ. ਸਾਹਿਬ ਸਿੰਘ ਜੀ ਦੀ ਵਿਆਕਰਣ ਤੋਂ ਵਰੋਸਾਏ ਮਿਸ਼ਨਰੀ ਕਾਲਜਾਂ ਦੇ ਸੰਚਾਲਕ ਅਤੇ ਵਿਦਿਆਰਥੀਆਂ ਦੀ ਇਹੋ ਤਰਸਾਦੀ ਹੈ। ਹੁਣ ਹਾਲਤ ਇਹ ਹੋ ਗਈ ਕਿ ਵਿਆਕਰਣੀ ਮਿਸ਼ਨਰੀ ਸੋਚ ਅਤੇ ਪ੍ਰੀਤਲੜੀ ਵਾਲੀ ਕਮਿਊਨਿਸਟ ਵਿਚਾਰਧਾਰਾ ਦੀ ਤਰਕਵਾਦੀ ਵਿਗਿਆਨਕ ਸੋਚ ਘਿਉ ਖਿਚੜੀ ਹੋ ਗਈ ਅਤੇ ਦੋਨਾਂ ਵਿਚ ਲਕੀਰ ਕੱਢਣੀ ਔਖੀ ਹੋ ਗਈ। ਦੋਨਾਂ ਨੇ ਮਿਲ ਕੇ ਪੰਥ ਨੂੰ ਬੀਬੀ ਤਰਕਸ਼ੀਲ ਕੌਰ ਦੀ ਝੋਲੀ ਪਾ ਦਿੱਤਾ। ਪੰਥ ਦੀ ਸੇਵਾ ਲਈ ਵਿਆਕਰਣ ਦਾ ਜੋ ਬੀਜ ਪ੍ਰੋ. ਸਾਹਿਬ ਸਿੰਘ ਜੀ ਨੇ ਪੰਥ ਦੇ ਭਲੇ ਲਈ ਬੀਜਿਆ ਸੀ ਉਸ ਦਾ ਬ੍ਰਿਛ ਮਿਸ਼ਨਰੀ ਕਾਲਜ ਹਨ ਅਤੇ ਮਿੱਠਾ ਫਲ, ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਹੁਣ ਪੰਥ ਲਈ ਗਲੇ ਦੀ ਹੱਡੀ ਬਣ ਗਿਆ ਹੈ।

ਬੀਬੀ ਤਰਕਸ਼ੀਲ ਕੌਰ ਅੱਜ ਕਹਿੰਦੀ ਹੈ, ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਬੁੱਢਾ ਦਲ ਦੇ ਮੁਖੀ, ਮਹਾਂਕਵੀ ਸੰਤੋਖ ਸਿੰਘ ਜੀ (ਸੂਰਜ ਪ੍ਰਕਾਸ਼ ਦੇ ਕਰਤਾ), ਭਾਈ ਵੀਰ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ, ਭਾਈ ਜੋਧ ਸਿੰਘ ਜੀ ਸਾਰੇ ਮੂਰਖ ਅਤੇ ਬ੍ਰਾਹਮਣਵਾਦੀ ਸਨ। ਸਾਰਾ ਪਿਛਲਾ ਲਿਖਿਆ ਸਿੱਖ ਇਤਿਹਾਸ ਗਲਤ ਅਤੇ ਝੂਠਾ ਹੈ। ਵਿਗਿਆਨ ਦੀ ਕਸਵੱਟੀ 'ਤੇ ਪਰਖਿਆਂ ਅੰਧ-ਵਿਸ਼ਵਾਸ ਵਾਲਾ ਹੈ। ਬਸ! ਜੇ ਠੀਕ ਹੈ ਤਾਂ ਕੇਵਲ ਵਿਆਕਰਣ ਵਾਲੀ ਬੀਬੀ ਤਰਕਸ਼ੀਲ ਕੌਰ ਹੀ ਠੀਕ ਹੈ ਅਤੇ ਸਾਊ ਬੀਬੀ ਦਾ ਨਿਰਣਾ ਹੈ ਕਿ ਸਿੱਖ ਧਰਮ ਇਕ ਵਿਗਿਆਨਕ ਧਰਮ ਹੈ।

# ਗੁਣਾ ਕਾ ਹੋਵੈ ਵਾਸਲਾ

ਪਿਛਲੀ ਸਦੀ ਵਿਚ ਬਾਬਾ ਸੁੰਦਰ ਸਿੰਘ ਜੀ ਅਲੀਬੇਗ (ਪਾਕਿਸਤਾਨ) ਵਾਲੇ ਬਹੁਤ ਉਚ ਜੀਵਨ ਵਾਲੇ ਮਹਾਂਪੁਰਸ਼ ਹੋਏ ਹਨ। ਜਿਨ੍ਹਾਂ ਨੇ ਉਨ੍ਹਾਂ ਦੇ ਦਰਸ਼ਨ ਕੀਤੇ ਹਨ, ਦੱਸਦੇ ਹਨ ਕਿ ਉਨ੍ਹਾਂ ਦੇ ਪੈਰ, ਹੱਥ ਅਤੇ ਚਿਹਰਾ ਇੰਨਾ ਲਾਲ ਸੀ, ਪ੍ਰਤੀਤ ਹੁੰਦਾ ਸੀ ਕਿ ਹੱਥ ਲਾਇਆਂ ਖ਼ੂਨ ਵਗ ਜਾਵੇਗਾ। ਇਹ ਗੁਰੂ ਨਾਨਕ ਮਹਾਰਾਜ ਸੱਚੇ ਪਾਤਸ਼ਾਹ ਦੀ ਵੰਸ਼ ਵਿਚੋਂ ਸਨ। ਦਿਨੇ ਆਪਣਾ ਕੰਮ ਧੰਦਾ ਕਰਨ ਪਿਛੋਂ ਸਾਰੀ ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਕਮਰੇ ਬਾਹਰ ਬੈਠੇ ਰਹਿੰਦੇ ਸਨ। ਜਦੋਂ ਭੀ ਕੋਈ ਆਵਾਜ਼ ਮਾਰੇ ਇੰਨੀ ਸਾਵਧਾਨੀ ਨਾਲ ਬੋਲਦੇ ਸਨ ਕਿ ਮਾਨੋ ਜਾਗਦੇ ਹੀ ਹੋਣ, ਸੁੱਤੇ ਹੀ ਨਾ ਹੋਣ।

ਇਨ੍ਹਾਂ ਮਹਾਂਪੁਰਸ਼ਾਂ ਦੇ ਡੇਰੇ ਵਿਚ ਕੁੱਤੇ ਕਾਫ਼ੀ ਸਨ ਅਤੇ ਸੰਤ ਜੀ ਉਨ੍ਹਾਂ ਨਾਲ ਪਿਆਰ ਭੀ ਬਹੁਤ ਕਰਦੇ ਸਨ। ਇਕ ਵਾਰੀ ਕੁੱਤਿਆਂ ਨੂੰ ਬੀਮਾਰੀ ਪੈ ਗਈ, ਛੋਟਾ-ਮੋਟਾ ਇਲਾਜ ਕਰਾਇਆ ਪਰ ਆਰਾਮ ਨਾ ਆਇਆ। ਇਕ ਦਿਨ ਸੰਤਾਂ ਦਾ ਪ੍ਰੇਮੀ ਇਕ ਡਾਕਟਰ ਆਇਆ ਤੇ ਕਹਿਣ ਲੱਗਾ—ਬਾਬਾ ਜੀ ਜੇ ਆਗਿਆ ਦਿਉ ਤਾਂ ਕੁੱਤਿਆਂ ਨੂੰ ਦਵਾਈ ਪਾ ਦੇਈਏ।

ਸੰਤ ਜੀ ਕਹਿਣ ਲੱਗੇ—ਭਾਈ, ਜੇ ਆਰਾਮ ਆਉਂਦਾ ਹੋਵੇ ਤਾਂ ਦਵਾਈ ਦੇ ਦੇਵੇ। ਡਾਕਟਰ ਕਹਿਣ ਲੱਗਾ—ਇਲਾਜ ਵਾਲੀ ਦਵਾਈ ਨਹੀਂ, ਮੈਂ ਤਾਂ ਦੂਸਰੀ ਦਵਾਈ ਦੀ ਗੱਲ ਕਰਦਾ ਹਾਂ ਜਿਸ ਨਾਲ ਇਨ੍ਹਾਂ ਦੀ ਜੂਨ ਬਦਲ ਜਾਵੇ; ਕਿਉਂਕਿ ਇਨ੍ਹਾਂ ਦੀ ਹਾਲਤ ਖਰਾਬ ਹੈ।

ਸੰਤ ਜੀ ਕਹਿਣ ਲੱਗੇ—ਨਾ ਭਾਈ, ਜੇ ਆਰਾਮ ਵਾਲੀ ਦਵਾਈ ਹੈ ਤਾਂ ਪਾ ਦੇ, ਦੂਸਰੀ ਨਾ ਪਾਈਂ ਕਿਉਂਕਿ ਇਹ ਮੇਰੇ ਉਸਤਾਦ ਹਨ, ਮੈਂ ਇਨ੍ਹਾਂ ਨੂੰ ਦੇਖ ਕੇ ਗੁਰੂ ਨਾਨਕ ਦੀ ਸਿੱਖੀ ਪ੍ਰਾਪਤ ਕੀਤੀ ਹੈ।

ਡਾਕਟਰ ਹੈਰਾਨ ਹੋ ਕੇ ਪੁੱਛਣ ਲੱਗਾ—ਬਾਬਾ ਜੀ, ਉਹ ਕਿਸ ਤਰ੍ਹਾਂ? ਅਸਾਨੂੰ ਖੁੱਲ੍ਹ ਕੇ ਦੱਸੋ ਜੀ? ਬਾਬਾ ਜੀ ਕਹਿਣ ਲੱਗੇ—ਭਾਈ! ਜਦ ਮੈਂ ਇਨ੍ਹਾਂ ਨੂੰ ਆਪ ਰੋਟੀ ਪਾਉਂਦਾ ਹਾਂ ਇਹ ਮੇਰੇ ਮੂੰਹ ਵੱਲ ਦੇਖਦੇ ਹਨ ਅਤੇ ਉਪਦੇਸ਼ ਕਰਦੇ ਹਨ, "ਸੁੰਦਰ ਸਿੰਘਾ! ਅਸੀਂ ਕਦੇ ਤੇਰੇ ਵਰਗੇ ਹੀ ਸੀ ਪਰ ਤੂੰ ਉਹ ਕੰਮ ਨਾ ਕਰੀਂ ਕਿ ਸਾਡੇ ਵਰਗਾ ਬਣ ਜਾਵੇਂ।" ਇਸ ਉਪਦੇਸ਼ ਨਾਲ ਮੈਂ ਗੁਰੂ ਨਾਨਕ ਸੱਚੇ ਪਾਤਸ਼ਾਹ ਦੇ ਚਰਨ ਫੜ ਲਏ ਅਤੇ ਬੇਨਤੀ ਕਰਦਾ ਹਾਂ, ਮਹਾਰਾਜ ਮੈਥੋਂ ਅਜਿਹੇ ਕੰਮ ਨਾ ਹੋਣ ਦੇਵੋ ਕਿ ਮੈਂ ਇਨ੍ਹਾਂ ਵਰਗਾ ਬਣ ਜਾਵਾਂ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਭੀ ਕੁੱਤੇ ਤੋਂ ਉਪਦੇਸ਼ ਲੈਣ ਲਈ ਉਦਾਹਰਣ ਦਿੱਤੀ ਹੈ।

*ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨੁ ਤਜਤ ਨਹੀ ਨਿਤ॥*

*ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥*

*(ਅੰਗ ੧੪੨੮)*

ਕੁੱਤੇ ਵਿਚ ਅਨੇਕਾਂ ਔਗੁਣ ਹਨ ਪਰ ਨਾਲ ਹੀ ਗੁਣ ਭੀ ਹਨ। ਸੋ ਗੁਣ ਜਿਥੋਂ ਮਿਲੇ ਹਾਸਲ ਕਰਨਾ ਹੀ ਅੱਛਾ ਹੈ।

ਇਹ ਤਾਂ ਸੋਚ ਹੈ ਪਰਮੇਸ਼ਰ ਦੇ ਪਿਆਰਿਆਂ ਦੀ। ਦੂਸਰੇ ਪਾਸੇ ਕਾਲਾ ਅਫ਼ਗਾਨਾ ਅਤੇ ਉਸਦਾ ਏਜੰਟ ਸੁਖਵਿੰਦਰ ਸਿੰਘ ਸਭਰਾ ਹੈ ਜੋ ਬੰਦਿਆਂ ਵਿਚੋਂ ਕੁੱਤੇ ਲੱਭਦਾ ਹੈ। ਅਨੇਕਾਂ ਗੁਣਾਂ ਦੇ ਭੰਡਾਰ ਭਾਈ ਰਣਧੀਰ ਸਿੰਘ ਜੀ, ਸੰਤ ਅਤਰ ਸਿੰਘ ਜੀ ਮਸਤੂਆਣਾ ਵਾਲੇ ਅਤੇ ਗਿ. ਸੁੰਦਰ ਸਿੰਘ ਜੀ ਭਿੰਡਰਾਂਵਾਲੇ ਆਦਿ ਵਿਚੋਂ ਇਸ ਨੂੰ ਕੋਈ ਗੁਣ ਨਹੀਂ ਲੱਭਾ ਪਰ ਔਗੁਣ (ਜੋ ਅਵਗਣ ਨਹੀਂ) ਇਸ ਦੀ ਸੋਚ ਅਨੁਸਾਰ ਹਨ, ਨੂੰ ਛੱਜ ਵਿਚ ਪਾ ਕੇ ਛੱਟਦਾ ਹੈ :

*ਆਪਿ ਨ ਦੇਹਿ ਚੁਰੂ ਭਰਿ ਪਾਨੀ॥*
*ਤਿਹ ਨਿੰਦਹਿ ਜਿਹ ਗੰਗਾ ਆਨੀ॥* *(ਅੰਗ ੩੩੨)*

# ਕਿਆ ਖਟਿਆ ਕਿਆ ਗਵਾਇਆ

੧੩ ਦਸੰਬਰ, ੨੦੦੭ ਨੂੰ ਭਾਸ਼ਾ ਵਿਭਾਗ ਪਟਿਆਲਾ ਵਿਚ ਲੱਗਾ ਪੁਸਤਕ ਮੇਲਾ ਦੇਖਣ ਵੇਲੇ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਦੇ ਮਹਾਂਰਥੀ ਇੰਦਰ ਸਿੰਘ ਘੱਗਾ ਨਾਲ ਮੇਰੀ ਮੁਲਾਕਾਤ ਹੋ ਗਈ। ਪਰਸਪਰ ਗੁਰ ਫਤਹਿ ਬੁਲਾਉਣ ਪਿਛੋਂ ਵਿਚਾਰ-ਵਟਾਂਦਰਾ ਹੋਣ ਲੱਗਾ। ਘੱਗਾ ਜੀ ਕਹਿਣ ਲੱਗੇ ਕਿ ਵਿਹਲੜ ਬੰਦਿਆਂ ਨੇ, ਅੱਖਾਂ ਮੀਟ ਕੇ ਨਾਮ ਜਪਣ ਵਾਲੇ ਸੰਤਾਂ ਨੇ ਸਾਨੂੰ ਕੀ ਦਿੱਤਾ ਹੈ? ਵਿਗਿਆਨ ਨੇ ਸਾਡੀ ਜੀਵਨ-ਸ਼ੈਲੀ ਬਦਲ ਦਿੱਤੀ, ਅਨੇਕਾਂ ਸੁੱਖ ਦਿੱਤੇ ਹਨ, ਸਾਡੇ ਦੇਸ਼ ਦੀ ਔਸਤਨ ਉਮਰ ਵਧ ਗਈ, ਘਰ ਬੈਠੇ ਦੇਸ਼ ਵਿਦੇਸ਼ ਦੇ ਕਿਸੇ ਕੋਨੇ ਵਿਚ ਗੱਲ ਕਰ ਸਕਦੇ ਹਾਂ, ਪਲੇਗ ਵਰਗੀਆਂ ਮਹਾਂਮਾਰੀਆਂ ਖ਼ਤਮ ਹੋ ਗਈਆਂ; ਇਨ੍ਹਾਂ ਸੰਤਾਂ ਨੇ ਸਾਨੂੰ ਕੀ ਦਿੱਤਾ ਹੈ? ਗੱਲਾਂ ਹੋਰ ਭੀ ਬਹੁਤ ਹੋਈਆਂ ਪਰ ਇਥੇ ਅਸੀਂ ਕੇਵਲ ਘੱਗੇ ਦੇ ਵਿਗਿਆਨ ਬਾਰੇ ਹੀ ਗੱਲ ਕਰਾਂਗੇ।

ਜੇ ਇੰਦਰ ਸਿੰਘ ਘੱਗਾ ਨੇ ਕਦੇ ਭਾਵਨਾ ਨਾਲ ਵੀਚਾਰ ਕੇ ਬਾਣੀ ਪੜ੍ਹੀ ਹੁੰਦੀ ਤਾਂ ਪਤਾ ਚੱਲਦਾ ਕਿ ਗੁਰਬਾਣੀ ਕਹਿ ਰਹੀ ਹੈ :

*ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ॥*
*ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ॥* (ਅੰਗ ੧੩੬੮)

ਤਾਂ ਬੰਦੇ ਦੀ ਉਮਰ ਵੱਧ ਜਾਣ ਲਈ ਪਰਮੇਸ਼ਰ ਦਾ ਸ਼ੁਕਰਗੁਜ਼ਾਰ ਹੁੰਦਾ ਕਿਉਂਕਿ ਪਰਮੇਸ਼ਰ ਦੀ ਕ੍ਰਿਪਾ ਸਦਕਾ ਅਜਿਹੇ ਪਰਉਪਕਾਰੀ ਬੰਦੇ ਸੰਸਾਰ ਵਿਚ ਆਉਂਦੇ ਹਨ ਜੋ ਖੋਜਾਂ ਕਰਕੇ ਲੋਕਾਈ ਦੀ ਸੇਵਾ ਕਰਦੇ ਹਨ। ਦੂਸਰੇ, ਹੇਠਲੇ ਗੁਰ ਫੁਰਮਾਨ ਕਹਿ ਰਹੇ ਹਨ :

*—ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ*
*ਸਭ ਕਰੇ ਕਰਾਇਆ॥*
*ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ*
*ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥* (ਅੰਗ ੧੬੮)

*—ਜੇਹਾ ਚੀਰੀ ਲਿਖਿਆ ਤੇਹੋ ਹੁਕਮੁ ਕਮਾਹਿ॥*
*ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥* (ਅੰਗ ੧੨੩੯)

ਪਰ ਕਾਮਰੇਡ ਘੱਗਾ ਜੀ ਸਭ ਵਡਿਆਈ ਡਾਕਟਰ ਦੀ ਝੋਲੀ ਵਿਚ ਪਾ ਰਹੇ ਹਨ। ਜਦਕਿ ਸਮਝਦਾਰ ਡਾਕਟਰਾਂ ਦੇ ਕਲੀਨਿਕਾਂ ਵਿਚ ਇਹ ਲਿਖਿਆ ਹੋਇਆ ਅਸੀਂ ਦੇਖਿਆ ਹੈ ਕਿ "ਹੇ ਪਰਮਾਤਮਾ, ਤੇਰਾ ਅਪਾਰ ਸ਼ੁਕਰ ਹੈ ਕਿ ਤੈਂ ਮੈਨੂੰ ਆਪਣੇ ਬੰਦਿਆਂ ਦੀ ਸੇਵਾ ਕਰਨ ਦਾ ਮੌਕਾ ਦਿੱਤਾ ਹੈ। ਇਹ ਤੇਰੀ ਰਜ਼ਾ ਹੈ ਕਿ ਮੇਰਾ ਰੁਜ਼ਗਾਰ ਇਨ੍ਹਾਂ ਦੀ ਬੀਮਾਰੀ ਨਾਲ ਜੁੜਿਆ ਹੋਇਆ ਹੈ। ਪਰ ਮੇਰੀ ਇਹ ਪ੍ਰਬਲ ਇੱਛਾ ਹੈ ਕਿ ਪੂਰੀ ਇਮਾਨਦਾਰੀ ਨਾਲ ਇਨ੍ਹਾਂ ਨੂੰ ਜਲਦੀ ਠੀਕ ਕਰਕੇ ਤੇਰੀ

ਖੁਸ਼ੀ ਹਾਸਲ ਕਰ ਸਕਾਂ। ਹੇ ਪ੍ਰਭੂ, ਤੇਰਾ ਸ਼ੁਕਰ ਹੈ ਤੈਂ ਮੈਨੂੰ ਇਸ ਯੋਗ ਬਣਾਇਆ ਹੈ।"

ਪਾਠਕ ਹੁਣ ਆਪ ਹੀ ਘੱਗਾ ਜੀ ਦੀ ਮਾਨਸਿਕਤਾ ਦਾ ਅੰਦਾਜ਼ਾ ਲਾ ਲੈਣ ਕਿ ਇਨ੍ਹਾਂ ਦੀ ਸੋਚ ਕਿਥੇ ਖੜ੍ਹੀ ਹੈ।

ਜਿਹੜਾ ਇਹ ਕਹਿੰਦੇ ਹਨ ਕਿ ਨਾਮ ਜਪਣ ਵਾਲਿਆਂ ਨੇ ਕੀ ਦਿੱਤਾ ਹੈ, ਉਸ ਬਾਰੇ ਗੁਰਬਾਣੀ ਦੱਸ ਰਹੀ ਹੈ :

*ਜੋ ਤੁਧ ਸਚੁ ਧਿਆਇਦੇ ਸੇ ਵਿਰਲੇ ਥੋੜੇ॥*
*ਜੋ ਮਨਿ ਚਿਤਿ ਇਕੁ ਅਰਾਧਦੇ*
*ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ॥*
*(ਅੰਗ ੩੦੬)*

ਕੁਦਰਤ ਵੱਲ ਝਾਤ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਪਰਮੇਸ਼ਰ ਨੇ ਹਰ ਚੀਜ਼ ਸਮਤੋਲ ਵਿਚ ਰੱਖੀ ਹੈ। ਘਾਹ ਪੈਦਾ ਕੀਤਾ ਤਾਂ ਘਾਹ ਖਾਣ ਵਾਲੇ ਜਾਨਵਰ ਭੀ ਪੈਦਾ ਕੀਤੇ ਹਨ। ਘਾਹ ਖਾਣ ਵਾਲੇ ਜਾਨਵਰ ਸੀਮਾ ਤੋਂ ਵੱਧ ਨਾ ਜਾਣ ਇਸ ਲਈ ਮਾਸਾਹਾਰੀ ਜਾਨਵਰ ਪੈਦਾ ਕੀਤੇ ਹਨ। ਜੀਵ ਜੰਤੂਆਂ ਵਲੋਂ ਸਾਹ ਰਾਹੀਂ ਕੱਢੀ ਪ੍ਰਦੂਸ਼ਤ ਹਵਾ (ਕਾਰਬਨ ਡਾਇਅਕਸਾਈਡ) ਨੂੰ ਖਤਮ ਕਰਨ ਲਈ ਦਰੱਖਤ ਪੈਦਾ ਕੀਤੇ। ਇਸ ਤਰ੍ਹਾਂ ਜਦ ਅਸੀਂ ਪ੍ਰਕਿਰਤੀ ਦਾ ਅਧਿਐਨ ਕਰਦੇ ਹਾਂ, ਕਾਦਰ ਨੇ ਕੁਦਰਤ ਦੇ ਨਿਜ਼ਾਮ ਨੂੰ ਬੜੇ ਯੋਜਨਾ-ਬੱਧ ਤਰੀਕੇ ਨਾਲ ਸਮਤੋਲ ਰੱਖਿਆ ਹੈ।

ਜੰਗਲੀ ਜੀਵ ਕੁਦਰਤ ਦੇ ਨਿਯਮ ਅਨੁਸਾਰ ਖਾਂਦੇ, ਪੀਂਦੇ ਅਤੇ ਸੌਂਦੇ ਹਨ। ਇਸ ਲਈ ਕੁਦਰਤ ਦੇ ਨਿਯਮ ਅਨੁਸਾਰ ਉਮਰ ਭੋਗ ਕੇ ਮਰਦੇ ਹਨ, ਬਸ਼ਰਤੇ ਕਿ ਕਿਸੇ ਸ਼ਿਕਾਰੀ ਦਾ ਭੋਜਨ ਨਾ ਬਣ ਜਾਣ। ਕੁਦਰਤ ਵਿਚ ਕੇਵਲ ਮਨੁੱਖ ਜਾਤੀ ਹੀ ਹੈ ਜੋ ਕੁਦਰਤ ਦੇ ਨਿਯਮਾਂ ਦੀ ਉਲੰਘਣਾ ਕਰਦੀ ਹੈ। ਕੁਦਰਤ ਨੇ ਰਾਤ ਸੌਣ ਲਈ ਬਣਾਈ ਹੈ ਪਰ ਇਨਸਾਨ ਪੈਸੇ ਕਮਾਉਣ ਦੇ ਲਾਲਚ ਵਿਚ ਜਾਗਦਾ ਹੈ। ਸਾਰੀ ਕੁਦਰਤ ਦੇ ਜੀਅ ਜੰਤ ਸਮੇਂ ਸਿਰ ਭੋਗ ਕਰਕੇ ਬੱਚੇ ਪੈਦਾ ਕਰਦੇ ਹਨ, ਬੰਦੇ ਦਾ ਕੋਈ ਨਿਯਮ ਨਹੀਂ ਹੈ। ਸਾਰੇ ਜੀਵ ਜੰਤੂ ਕੁਦਰਤ ਵਲੋਂ ਪੈਦਾ ਕੀਤੀ ਖੁਰਾਕ ਖਾਂਦੇ ਹਨ ਇਸ ਲਈ ਨਾ ਕਿਸੇ ਨੂੰ ਸ਼ੂਗਰ ਹੁੰਦੀ ਹੈ ਨਾ ਰਕਤ ਚਾਪ ਆਦਿ ਦੀਆਂ ਬਿਮਾਰੀਆਂ ਹੁੰਦੀਆਂ ਹਨ। ਕੇਵਲ ਮਨੁੱਖ ਹੈ ਜੋ ਕੁਦਰਤ ਦੀ ਉਲੰਘਣਾ ਕਰਦਾ ਹੈ। ਕੁਦਰਤ ਨੇ ਅੰਗੂਰ ਬਣਾਏ ਹਨ, ਬੰਦਾ ਅੰਗੂਰਾਂ ਦੀ ਸ਼ਰਾਬ ਬਣਾ ਕੇ ਪੀਂਦਾ ਹੈ। ਇਸੇ ਤਰ੍ਹਾਂ ਹੋਰ ਅਨੇਕਾਂ ਗੱਲਾਂ ਕਾਰਨ ਕੁਦਰਤ ਦੇ ਨਿਯਮ ਤੋੜ ਕੇ ਦੁੱਖ ਪਾਉਂਦਾ ਹੈ। ਕੁਦਰਤ ਦੇ ਨਿਯਮ ਅਨੁਸਾਰ ਹਰ ਚੀਜ਼ ਸਮਤੋਲ ਰੱਖਣ ਲਈ ਹੈ। ਸੋਕੇ, ਭੁੱਖਮਰੀ ਅਤੇ ਮਹਾਂਮਾਰੀਆਂ ਹੋਣ ਕਾਰਨ ਸਾਡੀ ਆਬਾਦੀ ਘਟ ਸੀ ਜਿਸ ਨੂੰ ਗੁਰੂ ਸਾਹਿਬ ਨੇ ਇੰਜ ਦੱਸਿਆ ਹੈ :

*ਕੇਤਿਆ ਦੂਖ ਭੂਖ ਸਦ ਮਾਰ॥*
*ਏਹਿ ਭਿ ਦਾਤਿ ਤੇਰੀ ਦਾਤਾਰ॥*
*(ਜਪੁ ਜੀ)*

ਵਿਗਿਆਨ ਨੇ ਚਮਤਕਾਰ ਕੀਤਾ, ਬੀਮਾਰੀਆਂ ਮਹਾਂਮਾਰੀਆਂ 'ਤੇ ਕੰਟਰੋਲ ਕਰ ਲਿਆ ਅਤੇ ਆਬਾਦੀ ਵਧਦੀ ਗਈ। ਆਬਾਦੀ ਵਧਣ ਕਾਰਨ ਸਰੀਰਕ ਲੋੜਾਂ ਦੀ ਪੂਰਤੀ ਲਈ ਅੰਨ-ਦਾਣੇ ਦੀ ਮੰਗ ਵਧ ਗਈ। ਵਿਗਿਆਨ ਨੇ ਰਸਾਇਣਕ ਖਾਦਾਂ ਅਤੇ ਅਖੌਤੀ ਸੁਧਰੇ ਬੀਜ ਬਣਾ ਕੇ ਪੈਦਾਵਾਰ ਵਧਾ ਲਈ। ਵੱਧ ਪੈਦਾਵਾਰ

ਲੈਣ ਲਈ ਪਾਣੀ ਦੀ ਖਪਤ ਵਧ ਗਈ ਤਾਂ ਟਿਊਬਵੈਲ ਲੱਗ ਗਏ। ਆਬਾਦੀ ਵਧਣ ਕਾਰਨ ਹੀ ਕੱਪੜਾ, ਰੋਟੀ ਅਤੇ ਮਕਾਨਾਂ ਦੀ ਪੂਰਤੀ ਲਈ ਕਾਰਖਾਨੇ ਲੱਗ ਗਏ, ਆਵਾਜਾਈ ਲਈ ਮੋਟਰ ਗੱਡੀਆਂ ਅਤੇ ਹੋਰ ਆਵਾਜਾਈ ਦੇ ਸਾਧਨਾਂ ਦੀ ਲੋੜ ਵਧ ਗਈ। ਇਸ ਲਈ ਕਾਰਖਾਨੇ ਲੱਗਣ ਤੋਂ ਇਲਾਵਾ ਜੰਗਲ ਕੱਟਣੇ ਸ਼ੁਰੂ ਹੋ ਗਏ। ਕੁਦਰਤੀ ਤੌਰ 'ਤੇ ਚੌਲਾਂ ਦੀ ਫ਼ਸਲ ਬੰਗਾਲ ਵਰਗੇ ਗਰਮ ਅਤੇ ਸਿੱਲ੍ਹ ਵਾਲੀ ਧਰਤੀ ਵਿਚ ਹੁੰਦੀ ਸੀ। ਵਿਗਿਆਨ ਦੀ ਮਿਹਰਬਾਨੀ ਇਹ ਪੰਜਾਬ ਵਿਚ ਹੋਣ ਲੱਗ ਪਈ।

ਨਤੀਜਾ ਇਹ ਨਿਕਲਿਆ ਕਿ ਧਰਤੀ ਹੇਠੋਂ ਪਾਣੀ ਘਟਦਾ ਜਾ ਰਿਹਾ ਹੈ। ਜੰਗਲ ਕੱਟਣ ਕਾਰਨ ਧਰਤੀ ਦਾ ਤਾਪਮਾਨ ਵਧ ਰਿਹਾ ਹੈ। ਬਾਰਸ਼ਾਂ ਘਟ ਰਹੀਆਂ ਹਨ, ਦਰਿਆਵਾਂ ਦੇ ਸੋਮੇ ਪਹਾੜਾਂ ਦੇ ਗਲੈਸ਼ੀਅਰ ਘਟ ਰਹੇ ਹਨ। ਹੁਣ ਉਹੋ ਵਿਗਿਆਨੀ ਹਾਲ ਦੁਹਾਈ ਪਾ ਰਹੇ ਹਨ ਕਿ ਜੇ ਇਸ ਤਰ੍ਹਾਂ ਚੱਲਦਾ ਰਿਹਾ ਤਾਂ ਜਲਦੀ ਹੀ ਐਂਟਾਰਟਿਕਾ ਦੇ ਗਲੈਸ਼ੀਅਰ ਪਿਘਲ ਕੇ ਸਮੁੰਦਰ ਵਿਚ ਚਲੇ ਜਾਣਗੇ (ਜੋ ਕਿ ਸ਼ੁਰੂ ਹੋ ਗਿਆ ਹੈ)। ਸਮੁੰਦਰ ਦੇ ਤਲ ਦਾ ਪਾਣੀ ਉਪਰ ਹੋ ਜਾਏਗਾ। ਸਮੁੰਦਰੀ ਤਟ ਦੇ ਬਹੁਤ ਸਾਰੇ ਸ਼ਹਿਰ ਸਮੁੰਦਰ ਵਿਚ ਚਲੇ ਜਾਣਗੇ। ਭਿਆਨਕ ਸਮੁੰਦਰੀ ਤੂਫ਼ਾਨ ਆਉਣਗੇ (ਜੋ ਕਿ ਅਮਰੀਕਾ ਅਤੇ ਹੋਰ ਦੇਸ਼ਾਂ ਵਿਚ ਆਉਣੇ ਸ਼ੁਰੂ ਹੋ ਗਏ ਹਨ) ਅਤੇ ਸਾਰੀ ਭੂਗੋਲਿਕ ਸਥਿਤੀ ਬਦਲ ਜਾਵੇਗੀ। ਗੰਗਾ, ਜਮਨਾ ਆਦਿ ਹੋਰ ਦਰਿਆ ਖੁਸ਼ਕ ਹੋ ਜਾਣਗੇ ਅਤੇ ਧਰਤੀ ਬੰਜਰ ਹੋ ਕੇ ਕਾਲ ਪੈ ਜਾਵੇਗਾ। ਭਾਰੀ ਬਰਫ਼ਬਾਰੀ ਕਾਰਨ ਪਰਲੋ ਹੋ ਜਾਵੇਗੀ ਅਤੇ ਮੁੜ ਕੇ ਪੱਥਰ ਯੁਗ ਵਿਚ ਨਵੀਂ ਪੈਦਾ ਹੋਈ ਮਨੁੱਖਤਾ ਪ੍ਰਵੇਸ਼ ਕਰ ਜਾਵੇਗੀ। ਸੋ ਘੱਗਾ ਜੀ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਮਨੁੱਖਤਾ ਨੂੰ ਪੱਥਰ ਯੁੱਗ ਵੱਲ ਧੱਕਣ ਵਾਲੇ ਵਿਗਿਆਨੀ ਅਤੇ ਵਿਗਿਆਨ ਹੈ ਨਾ ਕਿ ਅੱਖਾਂ ਮੀਟ ਕੇ ਨਾਮ ਜਪਣ ਵਾਲੇ ਪਰਮੇਸ਼ਰ ਦੇ ਪਿਆਰੇ।

ਰਸਾਇਣਕ ਖਾਦਾਂ ਦੀ ਵਰਤੋਂ ਦੀ ਕਿਰਪਾ ਸਦਕਾ ਧਰਤੀ ਵਿਚ ਖਾਰ ਪੈ ਰਿਹਾ ਹੈ, ਪਾਣੀ ਪ੍ਰਦੂਸ਼ਤ ਹੋ ਰਿਹਾ ਹੈ। ਚਮੜੀ ਦੇ ਰੋਗ ਵਧ ਰਹੇ ਹਨ। ਸਾਡਾ ਦੇਸ਼ ਤਾਂ ਅਜੇ ਪਿਛੇ ਹੈ, ਅਮਰੀਕਾ ਵਰਗੇ ਵਿਗਿਆਨਕ ਦੇਸ਼ ਵਿਚ ਹਰ ਰੋਜ਼ ਟੀ. ਵੀ. 'ਤੇ ਸੁਣਾਇਆ ਜਾਂਦਾ ਹੈ "ਨੰਗੇ ਪਿੰਡੇ ਸਮੁੰਦਰੀ ਤਟ (ਬੀਚ) 'ਤੇ ਨਾ ਬੈਠੋ" ਕਿਉਂਕਿ ਚਮੜੀ ਦਾ ਕੈਂਸਰ ਹੋ ਜਾਵੇਗਾ। ਕੈਨੇਡਾ ਵਿਚ ਲੋਕਾਂ ਨੂੰ ਕਿਹਾ ਜਾ ਰਿਹਾ ਹੈ ਕਿ ਖਾਸ ਐਨਕਾਂ ਤੋਂ ਬਗ਼ੈਰ ਧੁੱਪੇ ਨਾ ਫਿਰੋ ਕਿਉਂਕਿ ਅੱਖਾਂ 'ਤੇ ਪਰਾਬੈਂਗਣੀ ਕਿਰਨਾਂ ਦੇ ਅਸਰ ਨਾਲ ਨਜ਼ਰ ਜਾ ਸਕਦੀ ਹੈ। ਸਪੇਸ ਵਿਚ ਓਜ਼ੋਨ ਦੀ ਪਰਤ ਉਨ੍ਹਾਂ ਦੇਸ਼ਾਂ ਵਿਚ ਹੀ ਜ਼ਿਆਦਾ ਫਟੀ ਹੈ ਜਿਨ੍ਹਾਂ ਨੇ ਵਿਗਿਆਨ ਦੇ ਆਸਰੇ ਜ਼ਿਆਦਾ ਤਰੱਕੀ ਕੀਤੀ ਹੈ।

ਵਿਗਿਆਨ ਦੀ ਕਾਢ ਟੈਲੀਵਿਜ਼ਨ ਦਾ ਸਦਕਾ ਬਹੁਤਾ ਅਸਰ ਬੱਚਿਆਂ 'ਤੇ ਪਿਆ ਹੈ। ਛੋਟੇ ਬੱਚਿਆਂ ਅਤੇ ਸਕੂਲੀ ਬੱਚਿਆਂ ਜ਼ਿਆਦਾ ਟੀ. ਵੀ. ਦੇਖਣ ਕਾਰਨ ਐਨਕਾਂ ਲੱਗ ਰਹੀਆਂ ਹਨ। ਐਲੋਪੈਥਿਕ ਦਵਾਈਆਂ ਦੇ ਅਸਰ ਕਾਰਨ ਜੰਮਦੇ ਬੱਚਿਆਂ ਨੂੰ ਪੀਲੀਆ, ਨਮੂਨੀਆ ਅਤੇ ਹੋਰ ਬੀਮਾਰੀਆਂ ਲੱਗ ਰਹੀਆਂ ਹਨ। ਖੇਲ ਕੁੱਦ ਕੇ ਦੁੜੰਗੇ ਮਾਰਨ ਦੀ ਥਾਂ ਬੱਚੇ ਟੀ. ਵੀ. ਗੇਮਜ਼ ਦੇਖਣ ਲੱਗ ਪਏ ਹਨ, ਖਾਧਾ ਪੀਤਾ ਹਜ਼ਮ ਨਹੀਂ ਹੁੰਦਾ। ਸਰੀਰਕ ਵਿਕਾਸ ਘਟ ਗਿਆ ਅਤੇ ਕੱਦ ਮਧਰੇ ਹੋ ਰਹੇ ਹਨ। ਕੋਈ ਜ਼ਮਾਨਾ ਸੀ ਕਿ ਪੰਜਾਬ ਦੇ ਗੱਭਰੂ ਦੁਨੀਆਂ ਵਿਚ ਮਸ਼ਹੂਰ ਸਨ।

ਪਟਿਆਲੇ ਦੀ ਪਹਿਲੀ ਪਲਟਣ (Ist Sikh Patiala) ਅਤੇ ਰਾਜਿੰਦਰਾ ਲਾਂਸਰਜ਼ ਵਿਚ ੬ ਫੁੱਟ ਤੋਂ ਘੱਟ ਕੋਈ ਭਰਤੀ ਹੀ ਨਹੀਂ ਕੀਤਾ ਜਾਂਦਾ ਸੀ। ਵਿਗਿਆਨ ਦੀ ਮਿਹਰਬਾਨੀ, ਪਿਛਲੇ ਸਾਲ ਫੌਜ ਦੀ ਭਰਤੀ ਕਰਨ ਆਏ ਅਫ਼ਸਰ ਨੇ ਸਾਬਕਾ ਚੀਫ਼ ਮਨਿਸਟਰ ਕੈਪਟਨ ਅਮਰਿੰਦਰ ਸਿੰਘ ਨੂੰ ਲਿਖ ਕੇ ਰਿਪੋਰਟ ਕੀਤੀ ਹੈ ਕਿ ਪੰਜਾਬ ਦੇ ਭਰਤੀ ਹੋਣ ਆਏ ਲੜਕੇ ਸਰੀਰਕ ਤੌਰ 'ਤੇ ਭਰਤੀ ਲਈ ਸ਼ਰਤਾਂ ਪੂਰੀਆਂ ਨਹੀਂ ਕਰ ਰਹੇ।

ਇਸ ਲਈ ਗੁਲਾਮੀ ਦੇ ਜੰਮਪਲ ਬੁੱਢੇ, ਵੈਟਰਨ ਅਥਲੈਟਿਕ ਖੇਲਾਂ ਵਿਚ ਸੰਸਾਰ ਵਿਚ ਨਾਮਣਾ ਖਟ ਰਹੇ ਹਨ ਅਤੇ ਵਿਗਿਆਨਕ ਯੁੱਗ ਦੇ ਪਲੇ ਜੁਆਨ ਓਲੰਪਿਕ ਤੋਂ ਖਾਲੀ ਹੱਥ ਮੁੜਦੇ ਹਨ। ਅਦਰਕ ਦੀ ਤਰੀ ਅਤੇ ਅਲਸੀ ਦੀ ਪਿੰਨੀ ਖਾਣ ਵਾਲੇ ੯੫ ਸਾਲਾ ਭਾਈ ਫੌਜਾ ਸਿੰਘ ਨੇ ੨੬ ਮੀਲ ਦੀ ਦੌੜ ਲਾ ਕੇ ਗਿਨੀਜ਼ ਬੁੱਕ ਵਿਚ ਆਪਣਾ ਨਾਉਂ ਦਰਜ ਕਰਵਾ ਕੇ ਖਾਲਸਾ ਪੰਥ ਦਾ ਨਾਉਂ ਉੱਚਾ ਕੀਤਾ ਹੈ ਅਤੇ ਵਿਗਿਆਨਕ ਯੁੱਗ ਦੇ ਮੁਰਗਾ ਖਾਣ ਵਾਲੇ ਅਤੇ ਵਿਸਕੀ ਪੀਣ ਵਾਲੇ ਘੋਨੇ ਸਿੱਖ ਮੁੰਡਿਆਂ ਨੇ ਪੰਥ ਦਾ ਨਾਉਂ ਡੋਬ ਦਿੱਤਾ ਹੈ।

ਮੈਡੀਕਲ ਸਾਇੰਸ ਵੱਲ ਪਰਤੀਏ ਤਾਂ ਜਿਥੇ ਇਕ ਪਾਸੇ ਬੜੇ ਕਮਾਲ ਦੇ ਕੰਮ ਇਸ ਪਾਸੇ ਹੋਏ ਹਨ, ਕੋਈ ਗਿਣਤੀ ਨਹੀਂ ਪਰ ਘੱਗਾ ਜੀ! ਸਿੰਥੈਟਿਕ ਦੁੱਧ ਅਤੇ ਖੋਆ ਬਣਾਉਣਾ ਭੀ ਬੰਦੇ ਨੂੰ ਵਿਗਿਆਨ ਨੇ ਹੀ ਸਿਖਾਇਆ ਹੈ। ਕੇਲੇ ਨੂੰ ਤੇਜ਼ਾਬੀ ਮਿਸ਼ਰਣ ਦੇ ਘੋਲ ਵਿਚ ਡੋਬ ਕੇ ਚਿਤਰੀ ਵਾਲਾ ਬਣਾਉਣਾ ਭੀ ਬੰਦਾ ਇਥੋਂ ਹੀ ਸਿੱਖਿਆ ਹੈ। ਹੈਰੋਇਨ ਅਤੇ ਸਮੈਕ ਜਿਹੇ ਨਸ਼ੇ ਵਿਗਿਆਨ ਦੀ ਉਪਜ ਹਨ। ਚਾਲ੍ਹੀ ਸਾਲ ਪਹਿਲਾਂ ਵਿਗਿਆਨ ਕਹਿੰਦਾ ਸੀ ਕਿ ਗੁੜ ਤੇ ਸ਼ੱਕਰ ਸਰੀਰ ਲਈ ਹਾਨੀਕਾਰਕ ਹਨ ਇਸ ਲਈ ਸ਼ੁੱਧ ਕੀਤੀ ਸਫ਼ੈਦ ਚੀਨੀ ਖਾਓ। ਹੁਣ ਉਹੀ ਵਿਗਿਆਨ ਕਹਿ ਰਿਹਾ ਹੈ ਕਿ ਗੁੜ ਸ਼ੱਕਰ ਹੀ ਖਾਣਾ ਚਾਹੀਦਾ ਹੈ। ਸਰੀਰਕ ਸੁੰਦਰਤਾ ਕਾਇਮ ਰੱਖਣ ਲਈ ਅਤੇ ਬੱਚੇ ਨੂੰ ਹਾਈਜੈਨਕ ਭੋਜਨ ਦੇਣ ਲਈ ਡੱਬੇ ਦਾ ਦੁੱਧ ਬੱਚੇ ਲਈ ਫਾਇਦੇਮੰਦ ਹੈ, ਵਿਗਿਆਨ ਨੇ ਪਹਿਲਾਂ ਪਰਚਾਰਿਆ। ਹੁਣ ਉਹੋ ਵਿਗਿਆਨ ਕਹਿ ਰਿਹਾ ਹੈ ਕਿ ਮਾਂ ਦਾ ਦੁੱਧ ਬੱਚੇ ਲਈ ਅੰਮ੍ਰਿਤ ਹੈ। ਕਾਪਰ ਟੀ, ਲੂਪ ਅਤੇ ਹੋਰ ਗੈਰ ਕੁਦਰਤੀ ਸਾਧਨ ਪ੍ਰਦਾਨ ਕਰ ਕੇ ਇਸਤਰੀਆਂ ਦੀਆਂ ਬੱਚੇਦਾਨੀ ਦੀਆਂ ਬੀਮਾਰੀਆਂ ਅਤੇ ਛਾਤੀ ਦੇ ਕੈਂਸਰ ਜਿਹੇ ਭਿਅੰਕਰ ਰੋਗ ਵਿਗਿਆਨ ਦੀ ਹੀ ਦੇਣ ਹਨ। ਭਰੂਣ ਹੱਤਿਆ ਲਈ ਜ਼ਿੰਮੇਵਾਰ ਅਲਟਰਾ ਸਾਊਂਡ ਦੀ ਕਾਢ ਭੀ ਵਿਗਿਆਨ ਦੀ ਦੇਣ ਹੈ। ਇਕ ਪਲਕ ਵਿਚ ਲੱਖਾਂ ਬੰਦਿਆਂ ਨੂੰ ਇਕੋ ਧਮਾਕੇ ਨਾਲ ਸਦਾ ਦੀ ਨੀਂਦ ਸੁਆਉਣ ਵਾਲੇ ਐਟਮ ਬੰਬ ਵੀ ਮਨੁੱਖਤਾ ਨੂੰ ਵਿਗਿਆਨ ਨੇ ਹੀ ਬਖਸ਼ੇ ਹਨ।

ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਸਾਹਿਬ ਮਨੁੱਖ ਦਾ ਪਾਰ ਉਤਾਰਾ ਕਰਨ ਵਾਲੇ ਗੁਰੂ, ਪੀਰ, ਪੈਗ਼ੰਬਰ, ਰਿਸ਼ੀ-ਮੁਨੀ, ਮਦਰ ਟੈਰੇਸਾ ਅਤੇ ਭਗਤ ਪੂਰਨ ਸਿੰਘ ਵਰਗੇ ਮਨੁੱਖਤਾ ਨੂੰ ਸਮਰਪਿਤ ਰੱਬੀ ਭੈਅ ਵਾਲੇ ਬੰਦੇ ਧਰਮ ਨੇ ਦਿੱਤੇ ਹਨ। ਦੋ ਕਰੋੜ ਮਨੁੱਖਾਂ ਦਾ ਕਾਤਲ ਮਾਓ-ਸੇ-ਤੁੰਗ ਅਤੇ ਸਟਾਲਿਨ, ਵਿਗਿਆਨਕ ਸੋਚ ਦੇ ਧਾਰਨੀ ਕਾਮਰੇਡਾਂ ਨੇ ਮਨੁੱਖਤਾ ਨੂੰ ਦਿੱਤੇ ਹਨ। ਹੁਣ ਦੇ ਸਮੇਂ ਭੀ, ਰੱਬੀ ਭੈਅ ਅੰਦਰ ਰਹਿਣ ਵਾਲਾ ਸੁਆਮੀ ਰਾਮਦੇਵ ਯੋਗ ਰਾਹੀਂ ਮਨੁੱਖਤਾ ਦੀ ਸੇਵਾ ਕਰ ਰਿਹਾ ਹੈ। ਸਾਰਾ ਦੇਸ਼ ਸੁਆਮੀ ਜੀ ਦੀ ਪ੍ਰਸ਼ੰਸਾ ਕਰ ਰਿਹਾ ਹੈ। ਵਿਦੇਸ਼ ਦੀਆਂ ਸਰਕਾਰਾਂ

ਅਤੇ ਇੰਗਲੈਂਡ ਦੀ ਮਹਾਰਾਣੀ ਬਕਿੰਗਮ ਪੈਲਸ ਵਿਚ ਬੁਲਾ ਕੇ ਸੁਆਮੀ ਜੀ ਦਾ ਸਤਿਕਾਰ ਕਰਦੀ ਹੈ ਪਰ ਅਖੌਤੀ ਤਰਕਸ਼ੀਲ, ਧਰਮਹੀਣ, ਵਿਗਿਆਨ ਦੇ ਦੀਵਾਨੇ ਕਾਮਰੇਡ ਇਨ੍ਹਾਂ ਦੀ ਨਿੰਦਾ ਕਰਦੇ ਹਨ।

ਅੰਧ-ਵਿਸ਼ਵਾਸ, ਜਹਾਲਤ, ਅਨਪੜ੍ਹਤਾ ਵਿਚ ਗ੍ਰਸੇ ਪਰ ਰੱਬੀ ਭੈ ਅਤੇ ਅਧਿਆਤਮਕ ਰੰਗ ਵਿਚ ਰੰਗੇ ਸਾਡੇ ਦੇਸ਼ ਨੇ ੧੯੪੭ ਤੋਂ ਪਹਿਲਾਂ ਡਾਕਟਰ ਰਾਬਿੰਦਰ ਨਾਥ ਟੈਗੋਰ, ਮੁਹੰਮਦ ਇਕਬਾਲ ਅਤੇ ਭਾਈ ਵੀਰ ਸਿੰਘ ਜੀ ਵਰਗੇ ਨੋਬਲ ਪਰਾਈਜ਼ ਵਿਜੇਤਾ ਅਤੇ ਪਦਮ ਭੂਸ਼ਨ ਨਾਲ ਸਨਮਾਨਤ ਚਿੰਤਕ ਅਤੇ ਕਵੀ ਦਿੱਤੇ। ਸਰ ਜਗਦੀਸ਼ ਚੰਦਰ ਬੋਸ ਵਰਗੇ ਵਿਗਿਆਨੀ ਅਤੇ ਸੰਸਾਰ ਵਿਜੇਤਾ, ਗਾਮੇ ਅਤੇ ਇਮਾਮ ਬਖਸ਼ ਵਰਗੇ ਪਹਿਲਵਾਨ, ਧਿਆਨ ਚੰਦ ਅਤੇ ਬਲਬੀਰ ਸਿੰਘ ਵਰਗੇ ਖਿਡਾਰੀ ਦਿੱਤੇ। ਮਹਾਤਮਾ ਗਾਂਧੀ ਜੈਸੇ ਰਾਜਨੀਤਕ ਅਤੇ ਗ਼ਦਰੀ ਬਾਬਿਆਂ ਵਰਗੇ ਦੇਸ਼ ਭਗਤ ਦਿੱਤੇ। ਕੀ ਦਿੱਤਾ ਹੈ ਕਿ ਘੱਗੇ ਦੇ ਵਿਗਿਆਨ ਨੇ ਸਾਡੇ ਦੇਸ਼ ਨੂੰ? ਰਿਸ਼ਵਤਖੋਰੀ, ਝੂਠ, ਬੇਈਮਾਨੀ, ਬਲਾਤਕਾਰ, ਮਾਂ-ਬਾਪ ਦਾ ਅਤੇ ਟੀਚਰ ਦਾ ਭੈ ਉਠ ਗਿਆ। ਸਭ ਸਰੀਰਕ ਸੁੱਖ ਦਿੱਤੇ ਵਿਗਿਆਨ ਨੇ ਜੇ ਨਹੀਂ ਦਿੱਤਾ ਤਾਂ ਕੇਵਲ ਪਿਆਰ ਨਹੀਂ ਦਿੱਤਾ। ਇਸ ਲਈ ਪਰਿਵਾਰ ਬਿਖਰ ਗਏ। ਸਾਰੇ ਪਿੰਡ ਨੂੰ ਇਕਾਈ ਮੰਨਣ ਵਾਲਾ ਪੰਜਾਬੀ ਅੱਜ ਇਕੱਲਾ ਹੋ ਗਿਆ, ਕੋਈ ਭਾਈਚਾਰੇ ਦੀ ਸ਼ਰਮ ਨਹੀਂ।

ਪਿਛਲੇ ਜ਼ਮਾਨੇ ਵਿਚ ਰਾਜੇ ਮਹਾਰਾਜਿਆਂ 'ਤੇ ਦੂਸ਼ਣ ਲਗਾਏ ਜਾਂਦੇ ਸਨ ਕਿ ਉਹ ਔਰਤ ਦਾ ਸ਼ੋਸ਼ਣ ਕਰ ਕੇ ਸਰੇ ਦਰਬਾਰ ਉਸ ਨੂੰ ਨੰਗੀ ਕਰਦੇ ਸਨ। ਪਰ ਇਸ ਦੇ ਉਲਟ ਵਿਗਿਆਨਕ ਯੁਗ ਦੀ ਨਾਰੀ, ਪੈਸਾ ਕਮਾਉਣ ਅਤੇ ਆਪਣੇ ਹੁਸਨ ਦੀ ਧਾਕ ਜਮਾਉਣ ਲਈ ਕੁਲ ਦੁਨੀਆਂ ਅੱਗੇ ਘੱਟ ਤੋਂ ਘੱਟ ਕੱਪੜੇ ਪਹਿਨ ਕੇ ਆਉਣ ਦੀ ਹੋੜ ਵਿਚ ਟੈਲੀਵਿਜ਼ਨ 'ਤੇ ਆਉਂਦੀ ਹੈ। ਇਸ ਤੋਂ ਇਕ ਕਦਮ ਹੋਰ ਅੱਗੇ ਜਾ ਕੇ ਵਿਗਿਆਨ ਨੇ ਨਵੀਂ ਜੀਵਨ-ਸ਼ੈਲੀ ਦਿੱਤੀ ਹੈ "ਬਿਨ ਫੇਰੇ ਅਸੀਂ ਤੇਰੇ" ਬਗੈਰ ਕਿਸੇ ਸਮਾਜਕ ਬੰਧਨ ਤੋਂ ਜਿੰਨੀ ਦੇਰ ਮਰਜ਼ੀ ਇਕੱਠੇ ਰਹੋ ਅਤੇ ਜਦ ਮਰਜ਼ੀ ਜੁਦਾ ਹੋ ਜਾਵੋ। ਕੁਦਰਤੀ ਨਿਜਮਾਂ ਨੂੰ ਪਿੱਠ ਦੇ ਕੇ ਸਮਲਿੰਗੀ ਵਿਆਹ ਨੂੰ ਭੀ ਪ੍ਰਗਤੀਸ਼ੀਲ ਵਿਗਿਆਨਕ ਸੋਚ ਵਾਲੇ ਦੇਸ਼ਾਂ ਵਿਚ ਕਾਨੂੰਨੀ ਮਾਨਤਾ ਮਿਲੀ ਹੈ। ਜਿਸ ਵਰਤਾਰੇ ਨੂੰ ਪਸ਼ੂ ਭੀ ਕਬੂਲ ਨਹੀਂ ਕਰਦੇ ਉਹ ਸੋਚ ਵਿਗਿਆਨਕ ਸੋਚ ਵਾਲੇ ਮਨੁੱਖਾਂ ਨੇ ਸੰਸਾਰ ਨੂੰ ਦਿੱਤੀ ਹੈ। ਘੱਗਾ ਜੀ! ਗੱਜ ਕੇ ਬੋਲੋ ਵਿਗਿਆਨ ਕੀ ਜੈ ਹੋ। ਇਸ ਲਈ ਸਤਵੰਤੀਆਂ ਦੇ ਦੇਸ਼ ਵਿਚ ਸਤੀ ਸਵਿਤਰੀ ਅਤੇ ਮਾਤਾ ਸਾਹਿਬ ਕੌਰ ਦੇ ਪਦ ਚਿੰਨ੍ਹਾਂ 'ਤੇ ਚੱਲਣ ਵਾਲੀ ਨੂੰ ਅੰਧ-ਵਿਸ਼ਵਾਸੀ ਪਿਛਾਂਹਖਿੱਚੂ ਅਤੇ ਪੱਥਰ ਯੁੱਗ ਵਿਚ ਵਿਚਰਨ ਵਾਲੀ ਕਹੀ ਜਾਂਦੀ ਹੈ। ਅਜੇ ਤਾਂ ਸਾਡੇ ਦੇਸ਼ ਨੂੰ ਘੱਗਾ ਦੀ ਸੋਚ ਨੇ ਪੂਰੇ ਵਿਗਿਆਨਕ ਜੀਵਨ ਵਾਲੇ ਬਣਾਉਣ ਦਾ ਕਮਰਕੱਸਾ ਕੀਤਾ ਹੋਇਆ ਹੈ। ਜਦੋਂ ਸਾਡਾ ਦੇਸ਼ ਪੂਰਾ ਵਿਗਿਆਨਕ ਬਣ ਗਿਆ ਉਦੋਂ ਕੀ ਹਾਲਤ ਹੋਵੇਗੀ, ਸੋਚ ਕੇ ਰੂਹ ਕੰਬ ਜਾਂਦੀ ਹੈ।

ਕੀ ਫ਼ਰਕ ਹੈ ਸਾਡੇ ਦੇਸ਼ ਵਿਚ ਅਤੇ ਅਗਾਂਹਵਧੂ ਵਿਗਿਆਨੀ ਦੇਸ਼ ਅਮਰੀਕਾ ਵਿਚ। ਜਿੰਨੀਆਂ ਬੀਮਾਰੀਆਂ ਇਥੇ ਹਨ ਉਸ ਤੋਂ ਵੱਧ ਉਥੇ ਹਨ। ਜਿੰਨੇ ਪਾਗਲਖਾਨੇ ਸਾਡੇ ਦੇਸ਼ ਵਿਚ ਹਨ, ਉਨੇ ਹੀ ਅਮਰੀਕਾ ਵਿਚ ਹਨ। ਹਰ ਦਸਵਾਂ ਅਮਰੀਕੀ

ਬਗੈਰ ਗੋਲੀ ਖਾਧੇ ਸੌਂ ਨਹੀਂ ਸਕਦਾ। ਜਿਨ੍ਹਾਂ ਜੁਰਮ ਇਥੇ ਹੈ, ਉਨਾ ਹੀ ਅਮਰੀਕਾ ਵਿਚ ਹੈ। ਹਰ ਨਵੇਂ ਚੰਦ ਨਵਾਂ ਜੋੜਾ ਬਣਦਾ ਹੈ। ਛੇ ਛੇ ਸੱਤ ਸੱਤ ਵਿਆਹ ਹੁੰਦੇ ਹਨ ਅਤੇ ਟੁੱਟਦੇ ਹਨ। ਵਿਗਿਆਨ ਦਾ ਇਹ ਤੋਹਫ਼ਾ ਭੀ ਸਾਡੇ ਦੇਸ਼ ਵਿਚ ਤੇਜ਼ੀ ਨਾਲ ਆ ਰਿਹਾ ਹੈ। ਨਿਊਟਨ, ਗੈਲੀਲੀਓ ਅਤੇ ਡਾਰਵਿਨ ਦੇ ਸਿੱਖ ਇੰਦਰ ਸਿੰਘ ਘੱਗਾ ਨੇ ਬਾਹਰਲਾ ਰੂਪ ਤਾਂ ਗੁਰੂ ਕੇ ਸਿੱਖ ਵਾਲਾ ਰੱਖਿਆ ਹੈ ਪਰ ਪ੍ਰਚਾਰ ਵਿਗਿਆਨ ਦਾ ਕਰਦੇ ਹਨ। ਸੋ ਸਪਸ਼ਟ ਹੋ ਗਿਆ ਕਿ ਲੋਕਾਂ ਨੂੰ ਭਰਮਾਉਣ ਲਈ ਹੀ ਬਾਹਰਲਾ ਭੇਖ ਸਿੱਖੀ ਵਾਲਾ ਇੰਦਰ ਸਿੰਘ ਘੱਗੇ ਨੇ ਅਪਣਾਇਆ ਹੈ, ਧੁਰ ਅੰਦਰੋਂ ਇਹ ਪੂਰਨ ਤੌਰ 'ਤੇ ਗੈਲੀਲੀਓ, ਨਿਊਟਨ ਅਤੇ ਡਾਰਵਿਨ ਵਰਗਿਆਂ ਦਾ ਸਿੱਖ ਹੈ ਅਤੇ ਪੂਰਨ ਤੌਰ 'ਤੇ ਕਾਮਰੇਡੀ ਰੰਗਣ ਵਿਚ ਰੰਗਿਆ ਹੋਇਆ ਹੈ। ਪੰਜਾਬੀ ਟ੍ਰਿਬਿਊਨ ਦੀ ੨੭.੧.੨੦੦੮ ਦੇ ਆਧਾਰ 'ਤੇ ਅਸੀਂ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਕਾਮਰੇਡ ਇੰਦਰ ਸਿੰਘ ਘੱਗਾ ਕੇਵਲ ਤਰਕਸ਼ੀਲ ਹੈ, ਇਸ ਦਾ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੀ ਸਿੱਖੀ ਨਾਲ ਕੋਈ ਵਾਸਤਾ ਨਹੀਂ ਹੈ ਅਤੇ ਇਹੀ ਹਾਲ 'ਸੰਤਾਂ ਦੇ ਕੌਤਕ' ਦੇ ਲੇਖਕ ਸੁਖਵਿੰਦਰ ਸਿੰਘ ਸਭਰਾ ਦਾ ਹੈ।

# ਭਗਤ ਸਿੰਘ ਦੀ ਸੋਚ

ਚਾਲ੍ਹੀ ਮੁਕਤਿਆਂ ਦਾ ਸ਼ਹੀਦੀ ਦਿਹਾੜਾ ਤਾਂ ਵੈਸੇ ਹਰ ਸਾਲ ਸੰਗਤਾਂ ਮਨਾਉਂਦੀਆਂ ਹਨ ਪਰ ੨੦੦੫ ਵਿਚ ਇਹ ਸ਼ਹੀਦੀ ਸਮਾਗਮ ਵਿਲੱਖਣ ਤੌਰ 'ਤੇ ਮਨਾਇਆ ਗਿਆ। ਪਹਿਲੀ ਗੱਲ ਤਾਂ ਇਹ ਕਿ ਜਿਸ ਦਿਨ ਇਹ ਸਾਕਾ ੪੦੦ ਸਾਲ ਪਹਿਲਾਂ ਹੋਇਆ ਉਸੇ ਦਿਨ ਭਾਵ ੪, ੫ ਮਈ ਨੂੰ ਮਨਾਇਆ ਗਿਆ। ਜਦਕਿ ਰਵਾਇਤ ਅਨੁਸਾਰ ਮਾਘੀ ਨੂੰ ਮਨਾਇਆ ਜਾਂਦਾ ਹੈ।

ਦੂਸਰੀ ਗੱਲ ਇਹ ਕਿ ਘਟਨਾ ਦੀ ਚੌਥੀ ਸ਼ਤਾਬਦੀ ਹੋਣ ਕਾਰਨ ਸਰਕਾਰੀ ਤੌਰ 'ਤੇ ਪੂਰੀ ਤਨਦੇਹੀ ਨਾਲ ਸ਼ਮੂਲੀਅਤ ਦੇਖੀ ਗਈ। ਚੌਥੀ ਸ਼ਤਾਬਦੀ ਦੇ ਸਬੰਧ ਵਿਚ ਮੁਕਤਸਰ ਸਾਹਿਬ 'ਮੁਕਤਾ ਮੀਨਾਰ' ਰੂਪ ਉੱਚਾ ਖੰਡਾ ਬਣਾਇਆ ਗਿਆ ਜਿਸ ਦੇ ਆਲੇ-ਦੁਆਲੇ ਬਣਾਏ ਚਾਲ੍ਹੀ ਚੱਕਰ ਮੁਕਤਿਆਂ ਦੀ ਪ੍ਰਤੀਨਿਧਤਾ ਦਰਸਾਉਂਦੇ ਹਨ। ਸਰਕਾਰੀ ਤੌਰ 'ਤੇ ਵਿਸ਼ਾਲ ਨਗਰ ਕੀਰਤਨ ਕੱਢਿਆ ਗਿਆ; ਕਵੀ ਦਰਬਾਰ ਕਰਵਾਇਆ ਗਿਆ; ਸੈਮੀਨਾਰ, ਗੋਸ਼ਟੀਆਂ ਅਤੇ ਨਾਟਕ ਕਰਵਾਏ ਗਏ। ਇੰਨੀ ਵੱਡੀ ਪੱਧਰ ਦੇ ਸਮਾਗਮ ਵਿਚ ਅਖੌਤੀ ਪੰਥਕ ਲੀਡਰ ਅਤੇ ਨੀਲੀਆਂ ਪੱਗਾਂ ਦੀ ਅਣਹੋਂਦ ਅੱਖਾਂ ਨੂੰ ਰੜਕਦੀ ਰਹੀ।

ਸਰਕਾਰ ਨੇ ਤਾਂ ਪੈਸਾ ਹੀ ਦੇਣਾ ਸੀ, ਸੋ ਪੂਰਾ ਦਿਲ ਖੋਲ੍ਹ ਕੇ ਖਰਚ ਕੀਤਾ ਗਿਆ। ਜਨਤਾ ਨੂੰ ਕੀ ਸੰਦੇਸ਼ ਦੇਣਾ ਹੈ ਇਹ ਪ੍ਰਬੰਧਕਾਂ 'ਤੇ ਨਿਰਭਰ ਕਰਦਾ ਹੈ। ਇਸ ਲਈ ਪ੍ਰਬੰਧਕਾਂ ਨੇ ਮੌਕੇ ਦਾ ਫਾਇਦਾ ਉਠਾ ਕੇ ਸਰਕਾਰੀ ਖਰਚੇ 'ਤੇ ਚਾਲ੍ਹੀ ਮੁਕਤਿਆਂ, ਮਾਈ ਭਾਗੋ ਜੀ ਜਾਂ ਦਸਮੇਸ਼ ਪਿਤਾ ਦੀ ਵਿਚਾਰਧਾਰਾ ਨੂੰ ਦਰ-ਕਿਨਾਰ ਕਰ ਕੇ ਕਾਮਰੇਡੀ ਵਿਚਾਰਧਾਰਾ ਨੂੰ ਪ੍ਰਮੁੱਖਤਾ ਦਿੱਤੀ।

ਸੈਮੀਨਾਰ ਲਈ ਪੰਜਾਬੀ ਯੂਨੀਵਰਸਿਟੀ ਪਟਿਆਲਾ ਜਾਂ ਦਿੱਲੀ ਤੋਂ ਉਹੀ ਵਕਤੇ ਬੁਲਾਏ ਗਏ ਜੋ ਪ੍ਰਬੰਧਕਾਂ ਦੀ ਸੋਚ ਦੇ ਹਾਮੀ ਸਨ। ਕੁਝ ਕੁ ਦਾੜ੍ਹੀਆਂ ਕੱਟੀਆਂ ਹੋਈਆਂ ਵਾਲੇ, ਕੁਝ ਖੁੱਲ੍ਹੀਆਂ ਦਾੜ੍ਹੀਆਂ ਵਾਲੇ, ਜਿਨ੍ਹਾਂ ਨੂੰ ਅੱਜ ਤੋਂ ਕਾਫ਼ੀ ਦੇਰ ਪਹਿਲਾਂ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਉਪਰਾਲੇ ਸਦਕਾ ਉਨ੍ਹਾਂ ਦੀਆਂ ਲਿਖਤਾਂ ਕਾਰਨ (ਗੁਰਬਾਣੀ ਅੱਜ ਦੇ ਯੁੱਗ ਲਈ ਰੈਲੇਵੈਂਟ ਨਹੀਂ) ਅਕਾਲ ਤਖ਼ਤ ਸਾਹਿਬ 'ਤੇ ਤਲਬ ਕੀਤਾ ਗਿਆ ਅਤੇ ਉਨ੍ਹਾਂ ਨੂੰ ਆਪਣੇ ਹਰ ਇਕ ਨੁਕਤੇ 'ਤੇ ਮੁਆਫ਼ੀ ਮੰਗਣੀ ਪਈ।

ਸੈਮੀਨਾਰ ਹਾਲ ਵਿਚ ਤਕਰੀਬਨ ਦੋ ਸੌ ਸਕੂਲੀ ਵਿਦਿਆਰਥੀ ਹਾਜ਼ਰ ਸਨ ਜੋ ਸਭ ਮੋਨੇ ਸਨ। ਇਕ ਵਕਤਾ ਜੀ ਜੋ ਬੜੀ ਮਿੱਠੀ ਜ਼ੁਬਾਨ ਵਿਚ ਵਾਰ-ਵਾਰ ਰਾਜੇ ਬੇਟੇ ਨਾਲ ਬੱਚਿਆਂ ਨੂੰ ਸੰਬੋਧਨ ਕਰਦੇ ਸੀ। ਸਾਰੇ ਸਮੇਂ ਵਿਚ ਇਕ ਵਾਰ ਭੀ ਖਾਲਸਾਈ ਆਦਰਸ਼ ਨਾਲ ਬੱਚਿਆਂ ਦੀ ਸਾਂਝ ਪੁਆਉਣ ਦੀ ਖੇਚਲ ਨਹੀਂ ਕਰ ਸਕੇ। ਬਾਕੀ ਵਕਤੇ ਭੀ ਆਪਣੀ ਲੱਛੇਦਾਰ ਤਲਿਸਮੀ ਭਾਸ਼ਾ ਵਿਚ ਬੱਚਿਆਂ ਦੀ ਮਾਨਸਿਕਤਾ ਅਨੁਸਾਰ ਕੋਈ ਗੱਲ ਨਹੀਂ ਕਰ ਸਕੇ ਜਿਸ ਨਾਲ ਬੱਚਿਆਂ ਦੇ ਮਨਾਂ

ਵਿਚ ਖਾਲਸਾਈ ਸਪਿਰਟ ਪੈਦਾ ਹੋ ਸਕਦੀ।

ਬਦਕਿਸਮਤੀ ਨਾਲ, ਸਮਾਗਮ ਦੇ ਮੁੱਖ ਮਹਿਮਾਨ ਸ੍ਰ. ਕੁਲਬੀਰ ਸਿੰਘ ਸਿੱਧੂ ਆਈ. ਏ. ਐਸ. ਨੇ ਪ੍ਰਬੰਧਕਾਂ ਤੋਂ ਬਾਹਰ ਜਾ ਕੇ ਆਪਣੇ ਤੌਰ 'ਤੇ, ਮਾਈ ਭਾਗੋ ਬ੍ਰਿਗੇਡ ਦੀ ਸੰਸਥਾ ਨੂੰ ਭੀ ਇਤਿਹਾਸਕ ਚਿੱਤਰਾਂ ਦੀ ਨੁਮਾਇਸ਼ ਲਗਾਉਣ ਅਤੇ ਇਤਿਹਾਸਕ ਫਿਲਮ ਦਿਖਾਉਣ ਲਈ ਨਿਮੰਤਰਤ ਕੀਤਾ ਹੋਇਆ ਸੀ। ਸੰਸਥਾ ਦੀ ਮੁਖੀ ਡਾ. ਕੁਲਵੰਤ ਕੌਰ ਨੇ ਜਦ ਆਪਣੇ ਭਾਸ਼ਣ ਵਿਚ ਇਹ ਉਲਾਂਭਾ ਦਿੱਤਾ ਕਿ ਚਾਲ੍ਹੀ ਮੁਕਤਿਆਂ ਨਾਲ ਸਬੰਧਤ ਮਾਈ ਭਾਗੋ ਦੀ ਯਾਦ ਦੇ ਸਮਾਗਮ ਵਿਚ ਕੋਈ ਇਸਤਰੀ ਵਕਤਾ ਕਿਉਂ ਨਹੀਂ ਬੁਲਾਈ ਗਈ ਤਾਂ ਪ੍ਰਬੰਧਕ ਤ੍ਰਭਕ ਗਏ ਅਤੇ ਮੁਖ ਮਹਿਮਾਨ ਨੂੰ ਕਹਿਣਾ ਪਿਆ ਕਿ ਇਹ ਸਭ ਕੁਝ ਪ੍ਰਬੰਧਕਾਂ ਨੇ ਮੇਰੀ ਸਲਾਹ ਲਏ ਬਗੈਰ ਆਪਣੇ ਤੌਰ 'ਤੇ ਕੀਤਾ ਹੈ।

ਸ਼ਾਮ ਨੂੰ ਚਾਲ੍ਹੀ ਮੁਕਤਿਆਂ ਦੀ ਯਾਦ ਵਿਚ ਪਹਿਲਾਂ ਨਾਟਕ ਖੇਡਿਆ ਜਾਣਾ ਸੀ। ਫਿਰ ਮਾਈ ਭਾਗੋ ਬ੍ਰਿਗੇਡ ਵਲੋਂ ਫ਼ਿਲਮ ਦਿਖਾਈ ਜਾਣੀ ਸੀ। ਦਰਸ਼ਕਾਂ ਦੇ ਸਾਰੇ ਸ਼ੱਕ ਦੂਰ ਕਰਨ ਲਈ ਮੁੱਖ ਪ੍ਰਬੰਧਕ ਨੇ ਨਾਟਕ ਸ਼ੁਰੂ ਹੋਣ ਤੋਂ ਪਹਿਲਾਂ ਆਪ ਹੀ ਸੱਚ ਬੋਲ ਦਿੱਤਾ ਕਿ ਮੈਂ ਅਤੇ ਮੇਰੇ ਸਾਥੀ ਪ੍ਰੀਤਲੜੀ (ਕਾਮਰੇਡੀ ਸੋਚ ਦਾ ਪਹਿਰੇਦਾਰ) ਦੇ ਉਪਾਸ਼ਕ ਹਨ। ਨਾਲ ਹੀ ਆਪਣੀ ਵਿਚਾਰਧਾਰਾ ਦੇ ਪ੍ਰਚਾਰ ਲਈ ਥੋੜ੍ਹੇ ਸਮੇਂ ਵਿਚ ਬਹੁਤ ਕੁਝ ਕਹਿ ਗਏ।

ਇਸ ਤੋਂ ਪਿਛੋਂ ਨਾਟਕ ਦੀ ਵਾਰੀ ਆਈ। ਤਕਰੀਬਨ ਅੱਸੀ ਸਾਲ ਦੇ ਸਫੈਦ ਦਾੜ੍ਹੀ, ਸਫੈਦ ਪੱਗੜੀ ਵਾਲੇ ਬਜ਼ੁਰਗ ਨੇ ਨਾਟਕ ਤੋਂ ਪਹਿਲਾਂ ਭੂਮਿਕਾ ਵਿਚ ਗੱਲ ਤਾਂ ਦਸਮੇਸ਼ ਪਿਤਾ ਤੋਂ ਸ਼ੁਰੂ ਕੀਤੀ ਪਰ ਆਪਣੀ ਉਮਰ ਅਤੇ ਲਿਆਕਤ ਦਾ ਫਾਇਦਾ ਉਠਾ ਕੇ ਗੱਲ ਭਗਤ ਸਿੰਘ ਦੀ ਸੋਚ 'ਤੇ ਲਿਆ ਖੜ੍ਹੀ ਕੀਤੀ।

ਪਹਿਲਾ ਨਾਟਕ ਇਕ, ਦੋ, ਤਿੰਨ, ਚਾਰ ਦੇ ਨਾਉਂ ਦਾ ਖੇਡਿਆ ਗਿਆ। ਨਾਟਕ ਦੇ ਨਾਲ ਨਾਲ ਭਾਈ ਮੰਨਾ ਸਿੰਘ ਜੀ ਕੁਮੈਂਟਰੀ ਕਰਦੇ ਗਏ ਅਤੇ ਦਰਸ਼ਕਾਂ ਨੂੰ ਮੁਕਤਸਰ ਸਾਹਿਬ ਤੋਂ ਚੁੱਕ ਕੇ ਲੈਨਿਨਗਾਰਦ ਸੁਕੇਅਰ ਪਹੁੰਚਾ ਦਿੱਤਾ। ਨਾਟਕ ਵਿਚ ਪੇਸ਼ਕਾਰ ਨੇ ਵਾਰ-ਵਾਰ ਮੁਕਾ ਚੁੱਕ ਕੇ ਕਿਹਾ ਇਕ ਦਾ ਅਰਥ ਹੈ ਸਮਾਜਿਕ ਅਨਿਆਇ ਵਿਰੁੱਧ ਜਾਗਰਤੀ, ਦੋ ਦੇ ਅਰਥ ਹਨ ਏਕਤਾ, ਤਿੰਨ ਦਾ ਅਰਥ ਹੈ ਉਦਮ ਅਤੇ ਚਾਰ ਦਾ ਮਤਲਬ ਹੈ ਬਗ਼ਾਵਤ। ਇਹੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕੀਤਾ ਸੀ ਅਤੇ ਇਹੀ ਭਗਤ ਸਿੰਘ ਦੀ ਸੋਚ ਸੀ ਅਤੇ ਅੱਜ ਅਸੀਂ ਭਗਤ ਸਿੰਘ ਦੀ ਸੋਚ 'ਤੇ ਪਹਿਰਾ ਦੇਣ ਦਾ ਪ੍ਰਣ ਕਰਨਾ ਹੈ।

ਭਾਈ ਮੰਨਾ ਸਿੰਘ ਦੀ ਉਮਰ ਅਨੁਸਾਰ, ਉਨ੍ਹਾਂ ਦੇ ਉੱਦਮ, ਉਨ੍ਹਾਂ ਦੀ ਆਪਣੀ ਵਿਚਾਰਧਾਰਾ ਲਈ ਪ੍ਰਤੀਬੱਧਤਾ, ਨਿਡਰਤਾ ਭਰੀ ਸੋਚ ਲਈ ਮੈਂ ਉਨ੍ਹਾਂ ਦੇ ਗੋਡੀਂ ਹੱਥ ਲਾ ਕੇ ਸਤਿਕਾਰ ਕੀਤਾ, ਨਾਲ ਹੀ ਮਨ ਵਿਚ ਰਸ਼ਕ ਭੀ ਆਇਆ ਕਿ ਕਾਸ਼! ਸਾਡੇ ਅਖੌਤੀ ਪੰਥਕ ਲੀਡਰਾਂ ਅੰਦਰ, ਇਸ ਤੋਂ ਪੈਸਾ ਭਰ ਭੀ ਪੰਥ ਲਈ ਦਰਦ ਹੁੰਦਾ ਤਾਂ ਅੱਜ ਪੰਥ ਦੀ ਇਹ ਹਾਲਤ ਨਾ ਹੁੰਦੀ।

ਪ੍ਰੋਗਰਾਮ ਅਨੁਸਾਰ, ਨਾਟਕ ਇਕ ਹੀ ਖੇਡਣਾ ਸੀ ਪਰ ਇਸ ਫਿਕਰ ਨਾਲ ਕਿ ਪਿਛੋਂ ਮਾਈ ਭਾਗੋ ਬ੍ਰਿਗੇਡ ਦੀ ਟੀਮ ਕੋਈ ਸਿੱਖੀ ਸੋਚ, ਦਰਸ਼ਕਾਂ ਦੇ ਮਨ ਵਿਚ ਨਾ ਬਿਠਾ ਦੇਵੇ, ਮੱਲੋ ਮਲੀ ਇਕ ਹੋਰ ਨਾਟਕ 'ਪੰਜ ਕਲਿਆਣੀ' ਖੇਡਿਆ ਗਿਆ,

ਜਿਸ ਦਾ ਮੁਕਤਿਆਂ ਦੀ ਯਾਦ ਨਾਲ ਕੋਈ ਦੂਰ ਦਾ ਭੀ ਰਿਸ਼ਤਾ ਨਹੀਂ ਸੀ। ਜਦੋਂ ਦੇਖਿਆ ਕਿ ਪਰਾਈਮ ਟਾਈਮ ਨਿਕਲ ਗਿਆ ਅਤੇ ਦਰਸ਼ਕਾਂ ਵਿਚ ਉੱਠਣ ਲਈ ਹਿਲਜੁਲ ਹੋਣ ਲੱਗ ਪਈ, ਸਟੇਜ ਮਾਈ ਭਾਗੋ ਬ੍ਰਿਗੇਡ ਨੂੰ ਸੌਂਪ ਦਿੱਤੀ ਗਈ।

ਜਦ ਤੱਕ ਸਾਡਾ ਪ੍ਰੋਜੈਕਟਰ ਅਤੇ ਸਕਰੀਨ ਸੈਟ ਹੋ ਰਹੀ ਸੀ, ਮਾਈਕ ਮੈਨੂੰ ਮਿਲ ਗਿਆ। ਦਾਸ ਨੇ ਦਰਸ਼ਕਾਂ ਨੂੰ ਦੱਸਿਆ ਕਿ ਭਗਤ ਸਿੰਘ ਦੀ ਆਪਣੀ ਸੋਚ ਤਾਂ ਕੋਈ ਹੈ ਹੀ ਨਹੀਂ ਸੀ। ਉਹ ਤਾਂ ਕਾਰਲ ਮਾਰਕਸ ਦੀ ਸੋਚ ਦਾ ਮਾਲਕ ਸੀ, ਜਿਸ ਤੋਂ ਅੱਗੇ ਲੈਨਿਨਵਾਦੀ ਅਤੇ ਮਾਓਵਾਦੀ ਵਿਚਾਰਧਾਰਾ ਚੱਲੀਆਂ। ਲੈਨਿਨਵਾਦੀ ਵਿਚਾਰਧਾਰਾ ਤਕਰੀਬਨ ਅੱਸੀ ਸਾਲ ਪਿਛੋਂ ਆਪਣੀ ਮੌਤ ਆਪ ਹੀ ਮਰ ਗਈ। ਤਾਸ਼ ਦੇ ਪੱਤਿਆਂ ਵਾਂਗ ਸੋਵੀਅਤ ਯੂਨੀਅਨ ਦੀਆਂ ਸਟੇਟਾਂ ਬਿਖਰ ਗਈਆਂ, ਸਭ ਨੂੰ ਧਾਰਮਕ ਆਜ਼ਾਦੀ ਮਿਲ ਗਈ, ਮਸਜਿਦਾਂ ਵਿਚੋਂ ਆਜ਼ਾਨ ਦੀਆਂ ਆਵਾਜ਼ਾਂ ਆਉਣ ਲੱਗ ਪਈਆਂ ਅਤੇ ਗਿਰਜਾ ਘਰਾਂ ਵਿਚ ਘੰਟੇ ਵੱਜਣ ਲੱਗ ਪਏ। ਲੈਨਿਨਗਾਰਦ ਦਾ ਨਾਉਂ ਬਦਲ ਕੇ, ਪੁਰਾਣਾ ਅਸਲੀ 'ਸੇਂਟ ਪੀਟਰਸ ਬਰਗ' ਹੋ ਗਿਆ ਹੈ ਅਤੇ ਲੈਨਿਨ ਦਾ ਬੁੱਤ ਉਤਾਰ ਦਿੱਤਾ ਗਿਆ ਹੈ।

ਦਸਮੇਸ਼ ਪਿਤਾ ਕਹਿ ਰਹੇ ਹਨ :

*ਬਿਨ ਏਕ ਭਗਤਿ ਭਗਵਾਨ,*
*ਸਭ ਧਰਮ ਫੋਕਟ ਜਾਨ ਸਭ ਕਰਮ ਨਿਹਫਲ ਮਾਨ॥* (ਦਸਮ ਗ੍ਰੰਥ)

ਅਤੇ ਮਾਰਕਸਇਜ਼ਮ ਕਹਿੰਦਾ ਹੈ ਕਿ ਧਰਮ ਇਕ ਅਫ਼ੀਮ ਹੈ। ਫਿਰ ਭਗਤ ਸਿੰਘ ਦੀ ਸੋਚ ਦਸਮੇਸ਼ ਜੀ ਦੀ ਸੋਚ ਨਾਲ ਕਿਵੇਂ ਇਕ ਹੋਈ? ਇਸ ਪਿਛੋਂ ਮੈਂ ਦਰਸ਼ਕਾਂ ਨੂੰ ਪੁੱਛਿਆ ਕਿ ਆਪਾਂ ਸਾਰੇ ਮੁਕਤਸਰ ਦੇ ਇਤਿਹਾਸਕ ਅਸਥਾਨ 'ਤੇ ਮੁਕਤਿਆਂ ਦਾ ਦਿਹਾੜਾ ਮਨਾਉਣ ਲਈ ਇਕੱਠੇ ਹੋਏ ਹਾਂ, ਏਡੇ ਵੱਡੇ ਸਮਾਗਮ ਵਿਚ ਕਿਸੇ ਨੇ 'ਮੁਕਤੇ' ਦੀ ਪ੍ਰੀਭਾਸ਼ਾ ਜਾਂ ਗੁਰਮਤਿ ਅਨੁਸਾਰ ਮੁਕਤ ਕਿਸ ਨੂੰ ਕਹਿੰਦੇ ਹਨ, ਦੱਸਣ ਦੀ ਖੇਚਲ ਕੀਤੀ? ਗੁਰਬਾਣੀ ਦੱਸ ਰਹੀ ਹੈ :

*ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥੧੪॥*
*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥੧੫॥*
*ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ॥*
*ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ॥੧੯॥*
(ਅੰਗ ੧੪੨੬-੨੭)

ਅਤੇ ਜੇ ਏਹੀ ਗੱਲ ਨਹੀਂ ਦੱਸੀ ਗਈ ਤਾਂ ਫਿਰ ਇੰਨਾ ਪੈਸਾ ਖਰਚ ਕੇ ਏਡਾ ਵੱਡਾ ਸਮਾਗਮ ਰਚਣ ਦਾ ਕੀ ਫਾਇਦਾ ਹੈ?

ਕਲਗੀਧਰ ਪਿਤਾ ਕਹਿ ਰਹੇ ਹਨ, "ਬਿਨਾਂ ਕੇਸ ਚਿਅਸਤ ਜੁਮਲਾ ਨਿਸ਼ਾਂ"। ਭਗਤ ਸਿੰਘ ਲਈ ਕੇਸ ਵਾਧੂ ਚੀਜ਼ ਹਨ। ਭਗਤ ਸਿੰਘ ਦੀ ਮਾਨਸਿਕਤਾ ਦੀ ਅਸਲੀ ਫੋਟੋ ਸਿ. ਕਪੂਰ ਸਿੰਘ ਜੀ ਨੇ 'ਸਾਚੀ ਸਾਖੀ' ਵਿਚ ਅਤੇ ਭਾਈ ਰਣਧੀਰ ਸਿੰਘ ਜੀ ਨੇ 'ਜੇਲ੍ਹ ਚਿੱਠੀਆਂ' ਵਿਚ ਪਾਠਕਾਂ ਲਈ ਉਘਾੜ ਕੇ ਰੱਖ ਦਿੱਤੀ।

ਪੰਜਾਬ ਵਿਚ ਬੜੇ ਕੱਦਾਵਰ ਦੇਸ਼ ਭਗਤ ਹੋਏ ਹਨ ਜਿਨ੍ਹਾਂ ਦੀ ਤੁਲਨਾ ਵਿਚ

ਭਗਤ ਸਿੰਘ ਪਾਸਕੂ ਭੀ ਨਹੀਂ ਸੀ। ਪਰ ਦੇਸ਼ ਦਿਆਂ ਲੀਡਰਾਂ ਨੇ ਕੁਟਿਲ ਨੀਤੀ ਨਾਲ ਪੰਜਾਬ ਵਿਚੋਂ ਕੇਵਲ ਦੋ ਬੰਦਿਆਂ ਨੂੰ ਹੀ ਮਾਨਤਾ ਦਿੱਤੀ। ਇਕ ਲਾਲਾ ਲਾਜਪਤ ਰਾਏ ਜੋ ਕਿ ਆਰੀਆ ਸਮਾਜੀ ਸੀ, ਦੂਸਰੇ ਭਗਤ ਸਿੰਘ ਨੂੰ, ਜਿਸ ਨੇ ਸਿੱਖੀ ਸਰੂਪ ਤਿਆਗ ਦਿੱਤਾ ਸੀ ਅਤੇ ਨਾਸਤਕ ਸੀ। ਸ੍ਰ. ਭਗਤ ਸਿੰਘ ਨੂੰ ਮਾਨਤਾ ਇਸ ਲਈ ਦਿੱਤੀ ਗਈ ਕਿ ਸਿੱਖ ਭੀ ਖੁਸ਼ ਹੋ ਜਾਣ ਅਤੇ ਕਮਿਊਨਿਸਟ ਭੀ ਖੁਸ਼ ਰਹਿਣ। ਇਸ ਤਰ੍ਹਾਂ ਇਕ ਤੀਰ ਨਾਲ ਦੋ ਨਿਸ਼ਾਨੇ ਫੁੰਡੇ ਅਤੇ ਲਾਲਾ ਲਾਜਪਤ ਰਾਏ ਨਾਲ ਪੰਜਾਬ ਦੇ ਆਰੀਆ ਸਮਾਜੀ ਖੁਸ਼ ਕਰ ਲਏ। ਸ੍ਰਿ. ਕਪੂਰ ਸਿੰਘ ਨੇ 'ਸਾਚੀ ਸਾਖੀ' ਵਿਚ ਲਾਲਾ ਲਾਜਪਤ ਰਾਏ ਦੀ ਅਸਲੀਅਤ ਖੋਲ੍ਹ ਦਿੱਤੀ ਹੈ ਕਿ ਲਾਲਾ ਜੀ ਹਸਪਤਾਲ ਵਿਚ ਦਿਲ ਫੇਲ੍ਹ ਹੋਣ ਨਾਲ ਮਰੇ ਸਨ ਅਤੇ ਇਸ ਦਾ ਕਾਰਨ ਵੀ ਉਨ੍ਹਾਂ ਬਿਆਨ ਕੀਤਾ ਹੈ ਅਤੇ ਭਗਤ ਸਿੰਘ ਦੀ ਮਾਨਸਿਕਤਾ ਭਾਈ ਰਣਧੀਰ ਸਿੰਘ ਨੇ 'ਜੇਲ੍ਹ ਚਿੱਠੀਆਂ' ਵਿਚ ਦਰਸਾ ਦਿੱਤੀ। ਭਗਤ ਸਿੰਘ ਦੀ ਮਸ਼ਹੂਰੀ ਦੇਸ਼ ਭਗਤੀ ਵਾਲੀ ਘੱਟ ਹੈ ਪਰ ਨਾਸਤਕ ਟੋਲੇ ਨੇ ਉਸ ਨੂੰ ਸਿਖਰ 'ਤੇ ਪਹੁੰਚਾਇਆ ਹੈ। ਜਨਰਲ ਵੈਦਿਆ ਤੋਂ ਸਾਕਾ ਨੀਲਾ ਤਾਰਾ ਦਾ ਹਿਸਾਬ ਚੁਕਾਉਣ ਵਾਲੇ ਭਾਈ ਸੁੱਖਾ ਅਤੇ ਭਾਈ ਜਿੰਦਾ ਭਗਤ ਸਿੰਘ ਤੋਂ ਅੱਗੇ ਹਨ ਜਿਨ੍ਹਾਂ ਨੇ ਸਹੀ ਚੋਣ ਕੀਤੀ। ਜਦਕਿ ਭਗਤ ਸਿੰਘ ਨੇ ਇਕ ਨਿਰਦੋਸ਼ ਪੁਲਿਸ ਅਫ਼ਸਰ ਮਿ. ਸਾਂਡਰਸ ਅਤੇ ਉਸ ਦੇ ਅੰਮ੍ਰਿਤਧਾਰੀ ਸਿੱਖ ਅਰਦਲੀ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ। ਨਾਸਤਕ ਟੋਲਾ ਜੋ ਮਰਜ਼ੀ ਕਹੇ ਪਰ ਹਕੀਕਤ ਇਹੀ ਹੈ। ਵਿਚਾਰੇ ਕੀ ਕਰਨ! ਲੈ ਦੇ ਕੇ ਇਨ੍ਹਾਂ ਕੋਲ ਕੇਵਲ ਭਗਤ ਸਿੰਘ ਹੀ ਹੈ ਜਦਕਿ ਖਾਲਸਾ ਪੰਥ ਕੋਲ ਅਨੇਕਾਂ ਇਸ ਤੋਂ ਵੱਧ ਜੁਝਾਰੂ ਸਿੱਖ ਪਏ ਹਨ।

ਜੇ ਕਾਮਰੇਡ ਇਕ, ਦੋ, ਤਿੰਨ, ਚਾਰ ਕਹਿਣ ਤਾਂ ਮਾਨਵਵਾਦੀ ਹਨ ਪਰ ਜੇ ਕੋਈ ਗੁਰੂ ਦਾ ਸਿੰਘ ਕਹੇ ਤਾਂ ਕਾਮਰੇਡੀ ਡਿਕਸ਼ਨਰੀ ਉਸ ਨੂੰ ਅਤਿਵਾਦੀ, ਵੱਖਵਾਦੀ, ਕੱਟੜਵਾਦੀ ਅਤੇ ਦੇਸ਼ ਧਰੋਹੀ ਗਰਦਾਨਦੀ ਹੈ। ਜੇ ਲਾਲ ਝੰਡੇ ਦੇ ਪੁਜਾਰੀ ਨਾਲ ਸਮਾਜਿਕ ਅਨਿਆਏ ਹੋਵੇ ਤਾਂ ਅਨਿਆਏ ਹੈ, ਵੀਹ ਹਜ਼ਾਰ ਸਿੱਖ ਨੌਜੁਆਨੀ ਲਾਵਾਰਿਸ ਕਹਿ ਕੇ ਮਿੱਟੀ ਵਿਚ ਮਿਲਾ ਦਿੱਤੀ ਜਾਵੇ ਤਾਂ ਕੋਈ ਖਾਸ ਗੱਲ ਨਹੀਂ। ਖਰੀਆਂ-ਖਰੀਆਂ ਸੁਣ ਕੇ ਦਰਸ਼ਕਾਂ ਵਿਚੋਂ ਇਕ ਦੋ ਆਵਾਜ਼ਾਂ ਉੱਚੀਆਂ ਹੋਈਆਂ ਫਿਰ ਮੈਨੂੰ ਕਹਿਣਾ ਪਿਆ ਕਿ ਦਰਸ਼ਕਾਂ ਵਿਚੋਂ ਕੋਈ ਹੈ ਜਿਸ ਨੇ ਗੁਰੂ ਦਾ ਲੰਗਰ ਨਾ ਖਾਧਾ ਹੋਵੇ? ਇਸ ਲਈ ਨਮਕ ਹਰਾਮ ਨਾ ਬਣੋ ਅਤੇ ਸੱਚ ਸੁਣਨ ਦੀ ਸਮਰੱਥਾ ਰੱਖੋ। ਦੇਸੀ ਭਾਸ਼ਾ ਵਿਚ ਇਸ ਨੂੰ ਕਹਿੰਦੇ ਹਨ

**"ਬਰਾਤ ਕਿਸੇ ਦੀ ਅਤੇ ਘੋੜੀਆਂ ਕਿਸੇ ਹਰੋਂ ਦੇ ਨਾਉਂ ਦੀਆਂ"**

ਇਹ ਕਾਮਰੇਡੀ ਕਮਾਲ ਹੈ।

# ਵਿਦਵਾਨ ਬਨਾਮ ਸੰਤ

ਸੁਖਵਿੰਦਰ ਸਿੰਘ ਸਭਰਾ ਨੇ ਆਪਣੀ ਕਿਤਾਬ 'ਸੰਤਾਂ ਦੇ ਕੌਤਕ' ਭਾਗ-੧ ਪੰਨਾ ੯ ਵਿਚ ਵਿਦਵਾਨਾਂ (ਚੁੰਚ ਗਿਆਨੀਆਂ) ਦੀ ਬੜੀ ਤਾਰੀਫ਼ ਕੀਤੀ ਹੈ ਅਤੇ ਅਨਪੜ੍ਹ ਸੰਤਾਂ ਨੂੰ ਭੰਡਿਆ ਹੈ। ਇਸ ਅਨੁਸਾਰ, ਜਦ ਮਹਾਤਮਾ ਗਾਂਧੀ ਨੇ ਕਲਗੀਧਰ ਮਹਾਰਾਜ ਨੂੰ 'ਭੁੱਲੜ ਦੇਸ਼ ਭਗਤ' ਕਿਹਾ ਕਿਉਂਕਿ ਉਹ ਹਿੰਸਕ ਸੀ ਤਾਂ ਕਿਸੇ ਸੰਤ ਨੇ ਇਸ ਦਾ ਜੁਆਬ ਨਹੀਂ ਦਿੱਤਾ ਪਰ, ਪ੍ਰਿੰ. ਗੰਗਾ ਸਿੰਘ ਜੀ, ਜੋ ਕਿ ਬਹੁਤ ਵਿਦਵਾਨ ਸੀ, ਕੇਵਲ ਉਸ ਨੇ ਹੀ ਮਹਾਤਮਾ ਗਾਂਧੀ ਨੂੰ ਆਪਣੀਆਂ ਦਲੀਲਾਂ ਦੇ ਕੇ ਮੁਆਫ਼ੀ ਮੰਗਣ ਲਈ ਮਜਬੂਰ ਕੀਤਾ। ਸਭਰਾ ਦੀ ਇਹ ਟਿੱਪਣੀ ਕੋਰਾ ਝੂਠ ਹੈ। ਇਸ ਦੀ ਪ੍ਰੋੜ੍ਹਤਾ ਲਿਖਤੀ ਰੂਪ ਵਿਚ ਕਿਤੇ ਨਹੀਂ ਮਿਲਦੀ।

ਨਾਲ ਹੀ ਇਸ ਨੇ ਜੋ ਮਹਾਨ ਵਿਦਵਾਨਾਂ ਦੇ ਨਾਉਂ ਆਪਣੀ ਕਿਤਾਬ ਵਿਚ ਦਿੱਤੇ ਹਨ ਉਹ ਹਨ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ, ਕੰਧਾਰੀ ਸਾਹਿਬ, ਇੰਦਰ ਸਿੰਘ ਘੱਗਾ ਆਦਿ। ਇਨ੍ਹਾਂ ਤੋਂ ਇਲਾਵਾ ਹੋਰ ਕਿਸੇ ਨੂੰ ਉਹ ਵਿਦਵਾਨ ਹੀ ਨਹੀਂ ਸਮਝਦਾ। ਅੱਜ ਅਸੀਂ ਇਸੇ ਗੱਲ ਦਾ ਨਿਰਣਾ ਕਰਾਂਗੇ ਕਿ ਵਿਦਵਾਨ ਜਾਂ ਭਗਤ ਅਤੇ ਸੰਤ, ਗੁਰਮਤਿ ਅਨੁਸਾਰ, ਕੌਣ ਪਰਮੇਸ਼ਰ ਦੀ ਦਰਗਾਹ ਵਿਚ ਪ੍ਰਵਾਨ ਹੈ।

ਭਗਤ ਰਵਿਦਾਸ ਜੀ ਨੇ ਪਰਮਾਰਥ ਦੇ ਰਸਤੇ ਵਿਚ ਪੈਣ ਵਾਲੀਆਂ ਵੱਡੀਆਂ ਅਟਕਰਾਂ ਇੰਜ ਦੱਸੀਆਂ ਹਨ:

*ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥*
*ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥*
*ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥*
*ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ॥* (ਅੰਗ ੯੭੪)

ਅਰਥ : ਮੈਂ ਵੱਡਾ ਕਵੀ ਹਾਂ, ਉਚੀ ਕੁੱਲ ਦਾ ਹਾਂ, ਮੈਂ ਪੰਡਿਤ (ਵਿਦਵਾਨ) ਹਾਂ, ਮੈਂ ਜੋਗੀ ਸੰਨਿਆਸੀ ਹਾਂ। ਮੈਂ ਬੜਾ ਗੁਣੀ, ਸੂਰਮਾ ਅਤੇ ਦਾਨ ਕਰਨ ਵਾਲਾ ਦਾਤਾ ਹਾਂ, ਮਨ ਵਿਚੋਂ ਇਹ ਗੱਲਾਂ ਨਿਕਲਦੀਆਂ ਹੀ ਨਹੀਂ। ਭਗਤ ਜੀ ਆਖਦੇ ਹਨ ਕਿ ਮੈਂ ਸਭ ਨੂੰ ਦੱਸਦਾ ਹਾਂ ਕਿ ਸਾਰੇ ਇਨ੍ਹਾਂ ਗੱਲਾਂ ਵਿਚ ਫਸੇ ਹਨ ਜੋ ਮਰਜ਼ੀ ਆਖੋ ਕਦੇ ਨਹੀਂ ਸਮਝਣਗੇ ਅਤੇ ਪਾਗਲਾਂ ਵਾਂਗ ਭੁੱਲੇ ਫਿਰਦੇ ਹਨ। ਨਾਲ ਹੀ ਭਗਤ ਜੀ ਦੱਸਦੇ ਹਨ ਕਿ ਮੈਂ ਇਨ੍ਹਾਂ ਗੱਲਾਂ ਵਿਚ ਨਹੀਂ ਫਸਦਾ, ਮੈਂ ਪਰਮੇਸ਼ਰ ਦੇ ਨਾਮ ਨੂੰ ਆਪਣੇ ਜੀਵਨ ਦਾ ਆਧਾਰ ਬਣਾਇਆ ਹੈ। ਇਹੀ ਮੇਰਾ ਪ੍ਰਾਣ ਹੈ ਅਤੇ ਇਹੀ ਮੇਰੇ ਲਈ ਅਸਲੀ ਧਨ ਹੈ।

ਇਸੇ ਗੱਲ ਨੂੰ ਅੱਗੇ ਭਗਤ ਜੀ ਗੱਜ-ਵੱਜ ਕੇ ਆਖਦੇ ਹਨ :

*ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥* (ਅੰਗ ੮੫੮)

ਵਿਦਵਾਨ, ਸੂਰਮੇ, ਛਤ੍ਰਪਤਿ ਰਾਜਾ, ਕੋਈ ਭਗਤ ਦੀ ਬਰਾਬਰੀ ਨਹੀਂ ਕਰ ਸਕਦਾ ਪਰ ਕਾਮਰੇਡ ਸੁਖਵਿੰਦਰ ਸਿੰਘ ਦਾ ਕੋਸ਼ ਆਖਦਾ ਹੈ ਕਿ ਵਿਦਵਾਨ ਦੀ

ਬਰਾਬਰੀ ਕੋਈ ਨਹੀਂ ਕਰ ਸਕਦਾ। ਭਗਤ ਰਵਿਦਾਸ ਜੀ, ਕਬੀਰ ਸਾਹਿਬ, ਸੈਣ ਜੀ, ਧੰਨਾ ਜੀ ਅਤੇ ਸਧਨਾ ਜੀ ਆਦਿ, ਜਿਨ੍ਹਾਂ ਦੀ ਬਾਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਦਰਜ ਹੈ, ਕੋਈ ਵਿਦਵਾਨ ਨਹੀਂ ਸੀ, ਕਿਸੇ ਯੂਨੀਵਰਸਿਟੀ ਤੋਂ ਡਿਗਰੀ ਪ੍ਰਾਪਤ ਨਹੀਂ ਕੀਤੀ ਸੀ। ਕਹਿ ਨਹੀਂ ਸਕਦੇ ਭਾਈ ਸਭਰਾ ਇਨ੍ਹਾਂ ਦੀ ਬਾਣੀ ਨੂੰ ਮਾਨਤਾ ਦੇਵੇਗਾ ਕਿ ਨਹੀਂ?

ਕਾਰਨ ਇਹ ਹੈ ਕਿ ਵਿਦਵਾਨ ਲੈਕਚਰ ਦਿੰਦਾ ਹੈ ਕਿ ਸੇਬ ਬੜਾ ਉੱਤਮ ਫ਼ਲ ਹੈ, ਇਸ ਵਿਚ ਆਹ ਆਹ ਤੱਤ ਅਤੇ ਖਣਿਜ ਪਦਾਰਥ ਹੁੰਦੇ ਹਨ। ਇਹ ਫਲਾਣੇ-ਫਲਾਣੇ ਰੋਗਾਂ ਲਈ ਗੁਣਕਾਰੀ ਹੈ ਇਤਿਆਦਿ। ਵਿਦਵਾਨ ਕੇਵਲ ਲੈਕਚਰ ਦਿੰਦਾ ਹੈ ਖਾਂਦਾ ਨਹੀਂ, ਇਸ ਲਈ ਜਿਹੋ ਜਿਹਾ ਹੈ ਉਹੀ ਰਹਿੰਦਾ ਹੈ ਪਰ ਭਗਤ ਜਨ ਸੇਬ ਖਾਂਦੇ ਹਨ ਅਤੇ ਪਰਹੇਜ਼ ਰੱਖਦੇ ਹਨ, ਇਸ ਲਈ ਅਰੋਗ ਰਹਿੰਦੇ ਹਨ।

ਪਿਛਲੇ ਸਮੇਂ ਵਿਚ ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਆਦਿ ਵਿਦਵਾਨ ਭੀ ਸਨ ਅਤੇ ਭਗਤ ਭੀ ਸਨ ਇਸ ਲਈ ਸੰਸਾਰ 'ਤੇ ਆਪਣੇ ਨਾਮ ਦੀ ਅਮਿਟ ਪੈੜ ਛੱਡ ਗਏ। ਪਿਛਲੀ ਸਦੀ ਵਿਚ ਭੀ ਭਾਈ ਵੀਰ ਸਿੰਘ ਜੀ, ਪ੍ਰਿੰ. ਜੋਧ ਸਿੰਘ ਜੀ, ਗਿਆਨੀ ਦਿੱਤ ਸਿੰਘ ਜੀ ਅਤੇ ਹੋਰ ਅਨੇਕਾਂ ਭਗਤੀ ਅਤੇ ਗਿਆਨ ਵਿਚ ਸ਼ਰਸ਼ਾਰ ਹੋ ਕੇ ਪੰਥ ਦੀ ਵੱਡਮੁੱਲੀ ਸੇਵਾ ਕਰ ਕੇ ਜਨਮ ਸਫ਼ਲਾ ਕਰ ਗਏ, ਕਈ ਹੁਣ ਕਰ ਰਹੇ ਹਨ ਅਤੇ ਅੱਗੇ ਕਰਦੇ ਰਹਿਣਗੇ।

ਸੁਖਵਿੰਦਰ ਸਿੰਘ ਸਭਰਾ ਦੀ ਜਿੰਨੀ ਛੋਟੀ ਉਮਰ ਹੈ ਉਨੀ ਹੀ ਛੋਟੀ ਅਕਲ ਦਾ ਮਾਲਕ ਹੈ। ਇਹ ਸਮਝਦਾ ਹੈ ਕਿ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰ ਕੇ ਸਭ ਨੂੰ ਬੇਵਕੂਫ਼ ਬਣਾ ਲਵੇਗਾ। ਇਹ ਇਸ ਦੀ ਮੂਰਖਤਾ ਹੈ। ਕੌਣ ਨਹੀਂ ਜਾਣਦਾ ਜਿਸ ਵਿਦਵਾਨ ਦੀ ਇਸ ਨੇ ਵਡਿਆਈ ਕੀਤੀ ਹੈ। ਜਦ ਵਲੈਤ ਗਿਆ ਸੀ ਤਾਂ ਗੋਰੀ ਮੇਮ ਦੇ ਜਾਲ ਵਿਚ ਫਸ ਕੇ ਉਸ ਦਾ ਦਿਲ ਜਿੱਤਣ ਲਈ ਕੇਸ ਕਟਾ ਦਿੱਤੇ ਸਨ। ਪਰ ਕੇਸ ਕਟਵਾਉਣ ਪਿਛੋਂ ਗੋਰੀ ਮੇਮ ਨੇ ਭੀ ਦੁਰਕਾਰ ਦਿੱਤਾ ਕਿ ਮੈਨੂੰ ਤਾਂ ਤੇਰੇ ਕੇਸਾਂ 'ਚੋਂ ਹਜ਼ਰਤ ਈਸਾ ਜੀ ਦਿਸਦੇ ਸੀ ਇਸ ਲਈ ਤੈਨੂੰ ਪਿਆਰ ਕਰਦੀ ਸਾਂ, ਜਦ ਤੂੰ ਕੇਸ ਹੀ ਕਟਵਾ ਦਿੱਤੇ ਮੈਂ ਤੇਰੇ ਤੋਂ ਕੀ ਲੈਣਾ ਹੈ?

ਧੋਬੀ ਦਾ ਕੁੱਤਾ ਨਾ ਘਰ ਦਾ ਨਾ ਘਾਟ ਦਾ। ਪਰ ਉਹ ਵਿਦਵਾਨ, ਵਿਦਵਾਨ ਹੁੰਦਿਆਂ ਹੋਇਆਂ ਭੀ ਉਸ ਦੇ ਧੁਰ ਅੰਦਰ ਸਿੱਖੀ ਵਸਦੀ ਸੀ, ਇਸ ਲਈ ਪੰਜਾਂ ਪਿਆਰਿਆਂ ਕੋਲ ਪੇਸ਼ ਹੋ ਕੇ ਭੁੱਲ ਮੰਨੀ, ਤਨਖਾਹ ਲੁਆ ਕੇ ਅੰਮ੍ਰਿਤ ਛਕਿਆ ਅਤੇ ਫਿਰ ਖਾਲਸਾ ਪੰਥ ਦਾ ਅੰਗ ਬਣ ਕੇ ਪੰਥ ਦੀ ਸੇਵਾ ਨਾਲ ਨਾਮ ਕਮਾ ਗਿਆ।

ਸੁਖਵਿੰਦਰ ਸਿੰਘ ਸਭਰਾ ਨੂੰ ਸ਼ਾਇਦ ਇਹ ਵੀ ਪਤਾ ਨਹੀਂ ਕਿ ਪ੍ਰਿੰ. ਗੰਗਾ ਸਿੰਘ, ਗਿਆਨੀ ਦਿੱਤ ਸਿੰਘ ਅਤੇ ਹੋਰ ਉਸ ਵੇਲੇ ਦੇ ਵਿਦਵਾਨ ਸਾਰੇ ਹੀ "ਸ੍ਰੀ ਦਸਮ ਗ੍ਰੰਥ" ਨੂੰ ਗੁਰੂ-ਕ੍ਰਿਤ ਮੰਨਦੇ ਸੀ। ਜੇ ਇਸ ਨੂੰ ਇਸ ਗੱਲ ਦਾ ਪਤਾ ਹੁੰਦਾ ਤਾਂ ਕਦੇ ਵੀ ਪ੍ਰਿੰ. ਗੰਗਾ ਸਿੰਘ ਦੀ ਤਾਰੀਫ ਨਾ ਕਰਦਾ।

ਦੂਸਰੇ ਪਾਸੇ ਹੁਣ ਕਾਲਾ ਅਫਗਾਨਾ ਅਤੇ ਜੋਗਿੰਦਰ ਸਿੰਘ ਕਾਮਰੇਡ ਜੀ ਹਨ ਜੋ ਨਾ ਵਿਦਵਾਨ ਹਨ, ਨਾ ਭਗਤ ਹਨ। ਸਿੱਖੀ ਇਨ੍ਹਾਂ ਦੇ ਕਿਤੇ ਨੇੜੇ ਦੀ ਨਹੀਂ ਨਿਕਲੀ। ਇਸੇ ਲਈ ਪੰਥ ਨੂੰ ਅਤੇ ਅਕਾਲ ਤਖ਼ਤ ਸਾਹਿਬ ਨੂੰ ਚੈਲਿੰਜ ਕਰ ਰਹੇ ਹਨ। ਜਿਸ ਦਿਨ ਗੁਰੂ ਬਾਬੇ ਦਾ ਗੁਪਤ ਸਲੋਤਰ ਫਿਰ ਗਿਆ, ਅਕਲ ਆ ਗਈ

ਤਾਂ ਪੰਥ ਸਾਹਮਣੇ ਪੇਸ਼ ਹੋ ਜਾਣਗੇ ਨਹੀਂ, ਤਾਂ ਫਿਰ:

*ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ॥ . . .*
*ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ॥* (ਅੰਗ ੨੩੩)

ਵਾਲੀ ਗੱਲ ਹੋਵੇਗੀ।

ਸਭਰਾ ਕਹਿੰਦਾ ਹੈ ਹੋਰ ਕਿਸੇ ਵਿਦਵਾਨ ਨੇ ਪੰਥ ਵਿਰੋਧੀ ਤਾਕਤਾਂ ਦਾ ਮੁਕਾਬਲਾ ਨਹੀਂ ਕੀਤਾ। ਜੁੰਮਾ ਜੁੰਮਾ ਅੱਠ ਦਿਨ ਦੀ ਉਮਰ ਵਾਲੇ ਸਭਰਾ ਨੂੰ ਕੀ ਪਤਾ, ਭਾਈ ਵੀਰ ਸਿੰਘ ਜੀ ਵਰਗੇ ਕਿਹੜੇ ਕਿਹੜੇ ਵਿਦਵਾਨ ਨੇ ਇਸ ਮੁਆਮਲੇ ਵਿਚ ਪੰਥ ਦੀ ਸੇਵਾ ਕੀਤੀ ਹੈ। ਜਦ ਆਰੀਆ ਸਮਾਜੀਆਂ ਨੇ ਪੰਜਾਬੀ ਬੋਲੀ ਲਈ ਕੁਪ੍ਰਚਾਰ ਕੀਤਾ ਤਾਂ ਪੰਡਿਤ ਕਰਤਾਰ ਸਿੰਘ ਦਾਖਾ ਨੇ ਇਨ੍ਹਾਂ ਨੂੰ ਚੈਲਿੰਜ ਕੀਤਾ ਅਤੇ ਕਵਿਤਾਵਾਂ ਲਿਖੀਆਂ :

*ਮਾਸੀ ਦਾ ਮੰਮਾ ਮੰਗਦੇ ਹੋ ਮਾਂ ਪੈਰਾਂ ਦੇ ਵਿਚ ਰੋਲੀ ਹੈ।*
*ਤੁਸੀਂ ਦੱਸੋ ਆਪ ਮਹਾਸ਼ਾ ਜੀ ਇਹ ਰਾਣੀ ਹੈ ਕਿ ਗੋਲੀ ਹੈ।*

ਦਾਖਾ ਪਿੰਡ ਹੀ ਮਸ਼ਹੂਰ ਪਹਿਲਾਂ ਪੰਡਿਤ ਕਰਤਾਰ ਸਿੰਘ ਕਰਕੇ ਸੀ, ਪਿਛੋਂ ਜਨਰਲ ਸੰਤ ਸਿੰਘ ਕਰਕੇ ਹੋਇਆ ਹੈ।

ਅੱਜ ਦੇ ਅਖੌਤੀ ਵਿਦਵਾਨਾਂ ਦਾ ਹਾਲ ਕਿਸੇ ਕੋਲੋਂ ਛੁਪਿਆ ਨਹੀਂ, ਨਾ ਸ਼ਕਲ ਸਿੱਖਾਂ ਵਾਲੀ, ਨਾ ਅਕਲ ਸਿੱਖਾਂ ਵਾਲੀ। ਅਨੇਕਾਂ ਐਸੇ ਵਿਦਵਾਨ ਹਨ ਜੋ ਸਿੱਖੀ ਬਾਰੇ ਲੇਖ ਲਿਖ ਕੇ ਸਿੱਖਾਂ ਨੂੰ ਸਿੱਖ ਬਣਨ ਦਾ ਢੰਗ ਦੱਸਦੇ ਹਨ ਪਰ ਆਪਣਾ ਮੂੰਹ ਸਿਰ ਸਫ਼ਾ-ਚੱਟ ਹੈ। ਕੇਸ ਹਨ ਤਾਂ ਦਾੜ੍ਹੀਆਂ ਕੱਟੀਆਂ ਹੋਈਆਂ ਹਨ, ਰੋਜ਼ ਦਾਰੂ ਦੀ ਇਕ ਬੋਤਲ ਪੀਂਦੇ ਹਨ। ਖੁਸ਼ਵੰਤ ਸਿੰਘ ਵਰਗੇ ਸਿੱਖੀ ਸ਼ਕਲ ਵਾਲੇ ਇਸੇ ਵਿਦਵਾਨ ਨੇ ਹੀ ਸਿੱਖਾਂ ਦੇ ਚੁਟਕਲੇ ਲਿਖੇ ਹਨ ਜਿਨ੍ਹਾਂ ਨੂੰ ਅਨਮਤੀਏ ਵਰਤ ਕੇ ਆਖਦੇ ਹਨ ਕਿ "ਆਪ ਕੇ ਭਾਈ ਨੇ ਹੀ ਲਿਖੇ ਹੈਂ।" ਜਿਹੜੇ ਸਾਬਤ ਸੂਰਤ ਵਾਲੇ ਯੂਨੀਵਰਸਿਟੀਆਂ ਦੇ ਅਖੌਤੀ ਸਿੱਖ ਵਿਦਵਾਨ ਦਿਖਦੇ ਹਨ, ਉਂਗਲਾਂ 'ਤੇ ਗਿਣਨ ਵਾਲਿਆਂ ਨੂੰ ਛੱਡ ਕੇ ਸਭ ਕਾਮਰੇਡੀ ਰੰਗਣ ਵਿਚ ਰੰਗੇ ਹੋਏ ਹਨ। ਪਿਛੇ ਜਿਹੇ ਇਨ੍ਹਾਂ ਦਾ ਇਕ ਜਥਾ ਪਾਕਿਸਤਾਨ ਗਿਆ ਉਥੇ ਜਦ ਸਿੱਖੀ ਬਾਰੇ ਪ੍ਰਸ਼ਨ ਪੁੱਛੇ ਗਏ ਤਾਂ ਕੋਈ ਜਵਾਬ ਨਹੀਂ ਦੇ ਸਕੇ, ਅਖ਼ਬਾਰਾਂ ਵਿਚ ਸਭ ਕੁਝ ਆ ਚੁੱਕਾ ਹੈ।

ਮਈ ੨੦੦੬ ਵਿਚ ਮੁਕਤਸਰ ਸਾਹਿਬ ਮੁਕਤਿਆਂ ਦੀ ਸ਼ਤਾਬਦੀ ਦੇ ਸਬੰਧ ਵਿਚ ਕਰਵਾਏ ਗਏ ਸੈਮੀਨਾਰ ਵਿਚ ਵੀਹ-ਪੱਚੀ ਵਿਦਵਾਨ, ਯੂਨੀਵਰਸਿਟੀ ਦੇ ਡਾਕਟਰ, ਜੋ ਕੜ੍ਹੀ ਉਥੇ ਘੋਲ ਕੇ ਆਏ ਹਨ ਉਹ ਅਸੀਂ ਅੱਖੀਂ ਡਿੱਠਾ ਹੈ ਅਤੇ 'ਖਾਲਸਾ ਖੰਡੇਧਾਰ' ਮਾਸਿਕ ਪੱਤਰ ਦੇ ਜੁਲਾਈ ੨੦੦੬ ਵਿਚ "ਭਗਤ ਸਿੰਘ ਦੀ ਸੋਚ" ਦੇ ਸਿਰਲੇਖ ਨਾਲ ਛਪ ਚੁੱਕਾ ਹੈ ਅਤੇ ਇਸ ਕਿਤਾਬ ਵਿਚ ਦਰਜ ਹੈ।

ਪੰਜਾਬੀ ਯੂਨੀਵਰਸਿਟੀ ਦੇ ਪਿਛਲੇ ਵਾਈਸ ਚਾਂਸਲਰ ਜੀ, ਸਿੱਖਾਂ ਦੇ ਪੈਸਿਆਂ ਨਾਲ ਬਣੀ ਗੁਰੂ ਗੋਬਿੰਦ ਸਿੰਘ ਫਾਉਂਡੇਸ਼ਨ ਦੇ ਪ੍ਰਧਾਨ ਹਨ ਪਰ ਬਲਾਤਕਾਰ ਅਤੇ ਰਿਸ਼ਵਤ ਦੇ ਕੇਸ ਵਿਚ ਕਚਹਿਰੀਆਂ ਦੇ ਚੱਕਰ ਕੱਟ ਰਹੇ ਹਨ ਅਤੇ ਅਕਾਲ ਤਖ਼ਤ ਸਾਹਿਬ ਦੇ ਬਰਖਿਲਾਫ਼ ਸਭ ਤੋਂ ਜ਼ਿਆਦਾ ਇਨ੍ਹਾਂ ਹੀ ਲਿਖਿਆ ਹੈ। ਇਕ ਹੋਰ ਵਿਦਵਾਨ ਜਿਸ ਨੇ ਬੜੀਆਂ ਕਿਤਾਬਾਂ ਲਿਖੀਆਂ ਹਨ ਅੱਜ ਕੱਲ੍ਹ ਅਮਰੀਕਾ 'ਚ ਹੈ ਅਤੇ ਅਖੰਡ ਕੀਰਤਨੀ ਜਥੇ ਦੇ ਸਿੰਘਾਂ ਨੂੰ ਰਣਧੀਰ ਸਿੰਘੀਏ ਲਿਖਦਾ ਹੈ। ਪਿਛੇ ਜਿਹੇ ਅਮਰੀਕਾ ਵਿਚ ਸਿੰਘ ਸਾਹਿਬ ਹਰਭਜਨ ਸਿੰਘ ਜੋਗੀ ਜੀ ਦੇ ਸੱਦੇ 'ਤੇ ਐਸਪੇਨੋਲ ਪਹੁੰਚੇ। ਕੁਦਰਤੀ ਇਕ ਗੁਰਮੁਖ ਪਿਆਰੇ ਡਾਇਰੈਕਟਰ ਜਨਰਲ ਪੁਲਿਸ

ਭੀ ਪਹੁੰਚੇ ਹੋਏ ਸਨ। ਹੁਣ, ਡੀ. ਜੀ. ਪੀ. ਤੋਂ ਕਿਹੜੀ ਗੱਲ ਛੁਪੀ ਰਹਿ ਸਕਦੀ ਹੈ। ਗੱਲਾਂ-ਬਾਤਾਂ ਵਿਚ ਉਨ੍ਹਾਂ ਕਹਿ ਦਿੱਤਾ ਜੋਗੀ ਜੀ! ਇਸ ਦਾ ਨਾਉਂ....ਨਹੀਂ ਅਸਲੀ ਨਾਉਂ ਬਦਕਾਰ ਸਿੰਘ ਹੈ। ਵਿਦਵਾਨ ਜੀ ਭਿੱਜੀ ਬਿੱਲੀ ਵਾਂਗ ਦੜ ਗਏ।

ਇਕ ਹੋਰ ਅੱਸੀ ਸਾਲਾ ਬਜ਼ੁਰਗ ਵਿਦਵਾਨ ਸਿੱਖ ਨੇ 'ਮੁੰਦਾਵਣੀ' ਦੀ ਕਿਤਾਬ ਲਿਖ ਕੇ ਸਾਰੇ ਪੰਥ ਨੂੰ ਭੰਬਲਭੂਸੇ 'ਚ ਪਾ ਦਿੱਤਾ। ਜਿਸ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਸਰੂਪ ਦੀ ਹਜ਼ੂਰੀ ਵਿਚ ਇਨ੍ਹਾਂ ਦਾ ਆਨੰਦ ਕਾਰਜ ਹੋਇਆ ਉਸ ਵਿਚ ਰਾਗਮਾਲਾ ਸੀ। ਹੋ ਸਕਦੈ ਇਨ੍ਹਾਂ ਨੇ ਕੋਰਟ ਵਿਚ ਲਵ ਮੈਰਿਜ ਕਰਵਾਈ ਹੋਵੇ ਪਰ ਜਿਸ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਇਨ੍ਹਾਂ ਅੰਮ੍ਰਿਤ ਛਕ ਕੇ ਸਿੰਘ ਸਜੇ ਉਸ ਨੂੰ ਗੁਰੂ ਸਵੀਕਾਰ ਕੀਤਾ, ਉਸ ਵਿਚ ਭੀ ਰਾਗਮਾਲਾ ਸੀ। ਵਿਦਵਾਨ ਜੀ ਕੀ ਕਹਿਣਾ ਚਾਹੁੰਦੇ ਹਨ? ਇਹੀ ਨਾ, ਕਿ ਗੁਰੂ ਮੇਰਾ ਖੋਟ ਵਾਲਾ ਹੈ ਅਤੇ ਮੈਂ ਸ਼ੁੱਧ ਹਾਂ। ਫਿਰ ਪਟਨਾ ਸਾਹਿਬ ਦੀਆਂ ਜਿਨ੍ਹਾਂ ਬੀੜਾਂ ਦਾ ਹਵਾਲਾ ਦਿੱਤਾ ਹੈ ਉਨ੍ਹਾਂ ਸਾਰਿਆਂ ਸਰੂਪਾਂ ਦੀ ਡਿਜੀਟਲ ਕੈਮਰੇ ਨਾਲ ਖਿੱਚੀਆਂ ਫੋਟੋਆਂ ਪਟਿਆਲਾ ਆ ਗਈਆਂ ਹਨ ਅਤੇ ਵਿਦਵਾਨ ਜੀ ਝੂਠੇ ਸਾਬਤ ਹੋ ਗਏ ਹਨ। ਗੁਰੂ ਕਹਿ ਰਿਹਾ ਹੈ ਆਪਣਾ ਅੰਦਰ ਖੋਜੋ:

*—ਇਸੁ ਮਨ ਕਉ ਕੋਈ ਖੋਜਹੁ ਭਾਈ॥* (ਅੰਗ ੧੧੨੮)

*—ਬੰਦੇ ਖੋਜੁ ਦਿਲ ਹਰ ਰੋਜ ਨ ਫਿਰੁ ਪਰੇਸਾਨੀ ਮਾਹਿ॥* (ਅੰਗ ੭੨੭)

ਪਰ ਵਿਦਵਾਨ ਜੀ ਕਹਿੰਦੇ ਹਨ ਅਸੀਂ ਪਹਿਲਾਂ ਗੁਰੂ ਦੀ ਖੋਜ ਕਰਾਂਗੇ ਕਿ ਇਸ ਵਿਚ ਕਿੰਨੀ ਮਿਲਾਵਟ ਹੈ। ਮੜ੍ਹੀਆਂ ਵਿਚ ਲੱਤਾਂ ਹਨ, ਬਜਾਏ ਇਸ ਦੇ ਕਿ ਨਾਮ ਜਪ ਕੇ ਅੱਗਾ ਸੁਆਰਨ, ਇਹ ਆਪਣੇ ਗੁਰੂ ਦੀ ਖੋਜ ਕਰਨ ਚੱਲੇ ਹਨ। ਜਿਹੜੇ ਕਾਲਾ ਅਫ਼ਗਾਨਾ ਨੂੰ ਇਹ ਮਹਾਨ ਵਿਦਵਾਨ ਅਤੇ ਗੁਰਮੁੱਖ ਦੀ ਪਦਵੀ ਦੇ ਰਿਹਾ ਹੈ, ਉਸ ਦੇ ਲੱਛਣਾਂ ਦੀ ਸਹੀ ਫੋਟੋ, ਅਸੀਂ ਪਹਿਲੀ ਕਿਤਾਬ 'ਸਭ ਦੁਸਟ ਝਖ ਮਾਰਾ' ਵਿਚ ਦੇ ਚੁੱਕੇ ਹਾਂ। ਹੁਣ ਭੀ ਦੇ ਰਹੇ ਹਾਂ ਕਿ ਕਿਵੇਂ ਆਪਣੀ ਪੁਲਿਸ ਦੀ ਨੌਕਰੀ ਵੇਲੇ ਹੇਰਾਫੇਰੀ ਅਤੇ ਰਿਸ਼ਵਤ ਦੇ ਕੇਸ ਵਿਚ ਸਜ਼ਾ ਭੋਗਦਾ ਰਿਹਾ ਹੈ। ਕੈਨੇਡਾ ਜਾ ਕੇ ੬੮ ਸਾਲ ਦੀ ਉਮਰ ਵਿਚ ਗ੍ਰੰਥੀ ਬਣ ਕੇ ਕਿਸ ਤਰ੍ਹਾਂ ਗੁਰਦੁਆਰੇ ਦੇ ਅੰਦਰ ਹੀ ਬਲਾਤਕਾਰੀ ਦੇ ਕੇਸ ਵਿਚ ਕੋਰਟ ਨੇ ਜੁਰਮਾਨਾ ਕੀਤਾ ਹੈ। ਕੰਧਾਰੀ ਸਾਹਿਬ ੧੯੮੪ ਦੇ ਦੰਗਾ ਪੀੜਤਾਂ ਨੂੰ ਅਲਾਟ ਹੋਏ ਪਲਾਟਾਂ ਦੀ ਹੇਰਾਫੇਰੀ ਦੇ ਕੇਸ ਵਿਚ ਰੋਪੜ ਦੀ ਅਦਾਲਤ ਵਿਚ ਚੱਕਰ ਕੱਟ ਰਹੇ ਹਨ, ਕਿਸੇ ਤੋਂ ਛੁਪਿਆ ਨਹੀਂ ਹੈ।

ਜੇ ਹੁਣ ਦੇ ਡੇਰੇਦਾਰ ਸੰਤਾਂ ਦੇ ਲੱਛਣਾਂ ਨੇ ਨਿਰਮਲ ਪੰਥ ਗਾਲ ਦਿੱਤਾ ਤਾਂ ਇਨ੍ਹਾਂ ਵਿਦਵਾਨਾਂ ਨੇ ਭੀ ਘੱਟ ਨਹੀਂ ਗੁਜ਼ਾਰੀ। ਅਸੀਂ ਪੂਰੇ ਭਰੋਸੇ ਨਾਲ ਕਹਿ ਸਕਦੇ ਹਾਂ ਕਿ ਅਧਿਕਤਰ ਗੁਰਮਤਿ ਮਿਸ਼ਨਰੀ ਕਾਲਜਾਂ ਵਾਲੇ ਵੀ ਭਗਤੀ-ਭਾਵ ਤੋਂ ਵਿਹੂਣੇ ਹਨ ਅਤੇ ਨਿਰੀ ਵਿਆਕਰਣ ਦੀ ਵਿਦਵਤਾ ਵਿਚ ਫਸੇ ਹੋਏ ਹਨ। ਹਰ ਗੱਲ 'ਤੇ ਕੁਤਰਕਾਂ ਕਰਨੀਆਂ ਅਤੇ ਬਹਿਸਾਂ ਕਰਨਾ ਇਨ੍ਹਾਂ ਦਾ ਸ਼ੁਗਲ ਹੈ।

ਜਿਥੇ ਬਹੁਤੇ ਡੇਰੇਦਾਰ ਸੰਤ ਸੰਗਤਾਂ ਨੂੰ ਗੁਰੂ ਨਾਲੋਂ ਤੋੜ ਕੇ ਆਪਣੇ ਨਾਲ ਜੋੜ ਰਹੇ ਹਨ ਅਤੇ 'ਦੁਨੀਆਂ ਲੂਟੋ ਮਕਰ ਸੇ ਰੋਟੀ ਖਾਓ ਸ਼ੱਕਰ ਸੇ' ਵਾਲੀ ਗੱਲ ਕਰ ਰਹੇ ਹਨ, ਉਥੇ ਮਿਸ਼ਨਰੀ ਵੀਰ ਸਿੱਖ ਸੰਗਤਾਂ ਨੂੰ ਕਾਮਰੇਡੀ ਸੋਚ ਵੱਲ ਧੱਕ ਰਹੇ ਹਨ। ਪੰਜਾਬੀ ਵਿਚ ਇਸ ਨੂੰ ਕਹਿੰਦੇ ਹਨ :

*"ਰਲ ਮਿਲ ਝੁਗਾ ਉਜਾੜੀਦਾ।"*

## ਕੌਤਕ ਕਾਮਰੇਡੀ ਸਿੱਖਾਂ ਦੇ

# ਡਾਕਟਰ ਅਤੇ ਗੜਵਈ

ਸਾਡੇ ਸ਼ਹਿਰ ਪਟਿਆਲਾ ਦੀ ਸਿੱਖ ਰੀਲੀਜਨ ਅਕੈਡਮੀ ਵਿਚ ਇਕ ਵਾਰੀ ਮਿਸ਼ਨਰੀ ਕਾਲਜ ਦੇ ਰਿਟਾਇਰਡ ਪ੍ਰਿੰਸੀਪਲ ਸਾਹਿਬ ਨੇ ਭਾਈ ਗੁਰਦਾਸ ਜੀ ਬਾਰੇ ਲੈਕਚਰ ਦਿੱਤਾ। ਇਸ ਸਮੇਂ ਹਾਲ ਅੰਦਰ ਸਰੋਤਿਆਂ ਵਿਚ, ਪੰਜਾਬੀ ਯੂਨੀਵਰਸਿਟੀ ਦੇ ਅਨੇਕਾਂ ਡਾਕਟਰ ਅਤੇ ਹੋਰ ਬੁੱਧੀਜੀਵੀ ਭੀ ਸੁਸ਼ੋਭਤ ਸਨ। ਪ੍ਰਿੰਸੀਪਲ ਸਾਹਿਬ ਨੇ ਆਪਣੀ ਯੋਗਤਾ ਅਨੁਸਾਰ ਵਿਦਵਤਾ ਵਾਲੀ ਭਾਸ਼ਾ ਵਿਚ, ਭਾਈ ਸਾਹਿਬ ਦੇ ਅਨੇਕਾਂ ਗੁਣਾਂ ਨੂੰ ਉਜਾਗਰ ਕੀਤਾ।

ਲੈਕਚਰ ਦੀ ਸਮਾਪਤੀ ਪਿਛੋਂ ਪ੍ਰਸ਼ਨ ਉੱਤਰ ਕਾਲ ਵਿਚ ਜਦ ਮੇਰੀ ਵਾਰੀ ਆਈ ਤਾਂ ਮੈਂ ਸੁਆਲ ਕੀਤਾ ਕਿ, ਕੀ ਭਾਈ ਗੁਰਦਾਸ ਜੀ ਦੀ, ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਜੀਵਨ ਨਾਲ ਸਬੰਧਤ ਵਾਰ ਦੀਆਂ ਪਉੜੀਆਂ, ਜਿਸ ਵਿਚ ਉਨ੍ਹਾਂ ਨੇ ਮੱਕਾ ਅਤੇ ਬਗ਼ਦਾਦ ਫੇਰੀ ਅਤੇ ਜੋਗੀਆਂ ਨਾਲ ਭੇਟ ਬਾਰੇ ਵਰਣਨ ਕੀਤਾ ਹੈ, ਉਹ ਠੀਕ ਹਨ ਜਾਂ ਗ਼ਲਤ?

ਪ੍ਰਿੰਸੀਪਲ ਸਾਹਿਬ ਦੁਬਿਧਾ ਵਿਚ ਪੈ ਗਏ ਕਿ ਕੀ ਉੱਤਰ ਦੇਣ। ਜੇ ਉਹ ਠੀਕ ਕਹਿਣ ਤਾਂ ਅੱਜ ਦੇ ਬੁੱਧੀਜੀਵੀ ਅਤੇ ਡਾਕਟਰ, ਇਹ ਗੱਲਾਂ ਮੰਨਣ ਤੋਂ ਇਨਕਾਰੀ ਹਨ :

*ਫਿਰਿਆ ਮੱਕਾ ਕਲਾ ਦਿਖਾਰੀ।* *(ਵਾਰ ੧, ਪਉੜੀ ੩੨)*

ਅਤੇ ਦੂਸਰੇ ਪਾਸੇ ਉਹ ਇਸ ਗੱਲ ਤੋਂ ਮੁਨਕਰ ਨਹੀਂ ਹੋ ਸਕਦੇ ਕਿ ਇਹ ਭਾਈ ਗੁਰਦਾਸ ਜੀ ਦੀ ਰਚਨਾ ਨਹੀਂ ਹੈ। ਸੋ ਥੋੜ੍ਹੀ ਦੇਰ ਸੋਚ ਕੇ ਕਹਿਣ ਲੱਗੇ, "ਭਾਈ ਗੁਰਦਾਸ ਜੀ ਕੋਈ ਇਤਿਹਾਸਕਾਰ ਨਹੀਂ ਸਨ।" ਦੋ ਤਿੰਨ ਮਹੀਨੇ ਪਿਛੋਂ ਕਿਸੇ ਸੱਜਣ ਪੁਰਸ਼ ਦੀ ਅੰਤਮ ਅਰਦਾਸ ਵੇਲੇ ਮੇਰੀ ਫਿਰ ਮੁਲਾਕਾਤ ਪ੍ਰਿੰਸੀਪਲ ਸਾਹਿਬ ਨਾਲ ਹੋ ਗਈ। ਮੈਂ ਪ੍ਰਸ਼ਨ ਕੀਤਾ ਕਿ ਮੈਂ ਤਾਂ ਹਾਂ ਜਾਂ ਨਾ ਵਿਚ ਉੱਤਰ ਮੰਗਿਆ ਸੀ ਤੁਸੀਂ ਗੱਲ ਘੁਮਾ ਕਿਉਂ ਦਿੱਤੀ? ਇਧਰਲੀਆਂ ਉਧਰਲੀਆਂ ਮਾਰ ਕੇ ਅਖੀਰ ਕਹਿਣ ਲੱਗੇ, ਕੀ ਕੀਤਾ ਜਾਏ, ਸਾਡੀ ਮਾਨਸਿਕਤਾ ਅਜਿਹੀ ਬਣ ਗਈ ਕਿ ਇਹ ਗੱਲਾਂ ਸਾਡੇ ਗਲੇ ਤੋਂ ਹੇਠਾਂ ਨਹੀਂ ਉਤਰਦੀਆਂ।

੧੯੯੭ ਵਿਚ ਮੇਰੀ ਅਮਰੀਕਾ ਫੇਰੀ ਵੇਲੇ ਡਾਕਟਰ ਦਲਜੀਤ ਸਿੰਘ ਨਾਲ ਮੁਲਾਕਾਤ ਹੋਈ। ਉਹ ਕਹਿਣ ਲੱਗੇ ਕਿ ਮੈਂ 'ਤੁਜ਼ਕਿ ਬਾਬਰੀ' ਸਾਰੀ ਪੜ੍ਹੀ ਹੈ (ਬਾਬਰ ਦੀ ਸ੍ਵੈ-ਜੀਵਨੀ)। ਉਸ ਵਿਚ ਗੁਰੂ ਨਾਨਕ ਦੇਵ ਮਹਾਰਾਜ ਨਾਲ ਮੁਲਾਕਾਤ ਦਾ ਕੋਈ ਜ਼ਿਕਰ ਨਹੀਂ ਹੈ ਅਤੇ ਸਾਡੇ ਪ੍ਰਚਾਰਕ ਮਨਘੜਤ ਸਾਖੀਆਂ ਦੇ ਆਧਾਰ 'ਤੇ ਪ੍ਰਚਾਰ ਕਰ ਰਹੇ ਹਨ ਅਤੇ ਬਾਬਰ-ਬਾਣੀ ਸ਼ਬਦਾਂ ਬਾਰੇ ਕੂੜ ਪ੍ਰਚਾਰ ਕਰ ਰਹੇ ਹਨ।

ਸਾਡੇ ਸ਼ਹਿਰ ਦੇ ਗੁਰਮਤਿ ਕਾਲਜ ਦੇ ਪ੍ਰੋਫੈਸਰ, ਡਾਕਟਰ ਸਾਹਿਬ, ਆਪਣੇ ਪਿਛਲੇ ਸਾਲ, ਪੰਜਾ ਸਾਹਿਬ ਦੀ ਯਾਤਰਾ ਵੇਲੇ, ਇਕ ਨਵੀਂ ਖੋਜ ਕਰ ਕੇ ਆਏ ਹਨ

ਕਿ ਇਹ ਪੰਜਾ ਗੁਰੂ ਸਾਹਿਬ ਦਾ ਨਹੀਂ ਹੈ, ਮਹਾਰਾਜਾ ਰਣਜੀਤ ਸਿੰਘ ਵੇਲੇ ਇਕ ਮੁਸਲਮਾਨ ਮੁਸੱਵਰ ਨੇ ਇਕ ਪੱਥਰ 'ਤੇ ਘੜ ਕੇ ਪਹਾੜੀ ਦੇ ਪੱਥਰ ਵਿਚ ਫਿੱਟ ਕੀਤਾ ਹੈ।

ਪੱਛੜੀਆਂ ਸ਼੍ਰੇਣੀਆਂ ਦੇ ਅਲੰਬਰਦਾਰ ਗੁਰਨਾਮ ਸਿੰਘ ਮੁਕਤਸਰ, ਜਿਨ੍ਹਾਂ ਦੀ 'ਸਿੱਖ ਵਿਰਸਾ' (ਕੈਨੇਡਾ) ਵਿਚ ਇੰਟਰਵਿਊ ਭੀ ਆਈ ਸੀ, ਸ਼ਕਲ ਸੂਰਤ ਤੋਂ ਗੁਰੂ ਕੇ ਸਿੰਘ ਨਜ਼ਰ ਆਉਂਦੇ ਹਨ ਅਤੇ ਨਾਮ ਭੀ ਸਿੱਖਾਂ ਵਾਲਾ ਹੈ, ਉਹ ਬੋਧੀ ਹਨ। ਪਰ ਚਿੱਠੀ ਪੱਤਰ ਵੇਲੇ 'ਬੁਧਮ ਸ਼ਰਨਮ ਗਛਮੀ' ਦੀ ਬਜਾਇ 'ਜੈ ਭੀਮ' (ਬੀ. ਆਰ. ਅੰਬੇਦਕਰ) ਨਾਲ ਸ਼ੁਰੂ ਕਰਦੇ ਹਨ। ਸਾਡੇ ਸ਼ਹਿਰ ਦੀ ਕਾਲੋਨੀ ਆਨੰਦ ਨਗਰ ਬੀ ਦੇ ਗੁਰਦੁਆਰਾ ਸਾਹਿਬ, ਆਪਣੇ ਭਾਸ਼ਣ ਸਮੇਂ, ਕਈ ਗੱਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨਾਦਰ ਦੀਆਂ ਕਰ ਗਏ।

ਡਾਕਟਰ ਰਤਨ ਸਿੰਘ ਜੱਗੀ ਦੀ ਪਹਿਲੀ ਖੋਜ ਦੇ ਆਧਾਰ 'ਤੇ (ਦਸਮ ਗ੍ਰੰਥ ਗੁਰੂ ਕ੍ਰਿਤ ਨਹੀਂ ਹੈ) ਉਨ੍ਹਾਂ ਨੂੰ ਯੂਨੀਵਰਸਿਟੀ ਵਲੋਂ ਉਨ੍ਹਾਂ ਦੀ ਖੋਜ ਪ੍ਰਵਾਨ ਕਰਕੇ ਸਨਮਾਨਿਆ ਗਿਆ। ਪਰ ਹੁਣ ਜੱਗੀ ਸਾਹਿਬ ਪਹਿਲੀ ਖੋਜ ਦੇ ਉਲਟ ਸਾਰੇ ਦਸਮ ਗ੍ਰੰਥ ਨੂੰ ਗੁਰੂ ਕ੍ਰਿਤ ਮੰਨ ਕੇ, ਦਸਮ ਗ੍ਰੰਥ ਦਾ ਟੀਕਾ ਕਰ ਕੇ ਘਰ ਘਰ ਪਹੁੰਚਾ ਰਹੇ ਹਨ। ਜੇ ਉਨ੍ਹਾਂ ਦੀ ਨਵੀਂ ਖੋਜ ਸਹੀ ਹੈ ਤਾਂ ਉਨ੍ਹਾਂ ਨੂੰ ਯੂਨੀਵਰਸਿਟੀ ਵਲੋਂ ਮਿਲਿਆ ਸਨਮਾਨ ਵਾਪਸ ਕਰਨਾ ਚਾਹੀਦਾ ਹੈ ਅਤੇ ਗੁਰਮਤਿ ਮਿਸ਼ਨਰੀ ਕਾਲਜ ਲੁਧਿਆਣਾ ਵਲੋਂ ਦਸਮ ਗ੍ਰੰਥ ਦੀ ਆਲੋਚਨਾ ਸਮੇਂ ਉਨ੍ਹਾਂ ਦਾ ਜ਼ਿਕਰ ਨਹੀਂ ਕਰਨਾ ਚਾਹੀਦਾ।

ਯੂਨੀਵਰਸਿਟੀਆਂ ਦਾ ਭੀ ਅਜੀਬ ਆਲਮ ਹੈ, ਦਸਮ ਗ੍ਰੰਥ ਨੂੰ ਗੁਰੂ ਕ੍ਰਿਤ ਸਾਬਤ ਕਰਨ ਵਾਲੇ ਨੂੰ ਡਿਗਰੀ ਅਤੇ ਉਸ ਦੇ ਉਲਟ ਖੋਜ ਕਰਨ ਵਾਲੇ ਨੂੰ ਭੀ ਡਿਗਰੀ। ਇਸ ਤਰ੍ਹਾਂ ਜਨ-ਸਾਧਾਰਨ ਨੂੰ ਭੰਬਲਭੂਸੇ 'ਚ ਪਾ ਕੇ ਕੋਈ ਨਾ ਕੋਈ ਪੁਆੜਾ ਇਹ ਡਾਕਟਰ ਪੰਥ ਵਿਚ ਪਾਈ ਰੱਖਦੇ ਹਨ। ਡਾਕਟਰ ਪਸ਼ੌਰ ਸਿੰਘ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਨਵੀਂ ਖੋਜ ਨਾਲ ਕਾਫ਼ੀ ਦੇਰ ਪੰਥ ਵਿਚ ਝਮੇਲਾ ਪਿਆ ਰਿਹਾ ਜਿਸ ਦੀ ਐਸ. ਐਸ. ਦੁਸਾਂਝ ਵਰਗੇ ਕਾਮਰੇਡੀ ਬੁੱਧੀਜੀਵੀਆਂ ਨੇ ਡਟ ਕੇ ਹਮਾਇਤ ਕੀਤੀ। ਅਖੀਰ ਜਦ ਅਕਾਲ ਤਖ਼ਤ ਸਾਹਿਬ 'ਤੇ ਬੁਲਾਏ ਗਏ ਤਾਂ ਮੁਆਮਲਾ ਨਿਪਟਿਆ।

ਗੁਰਬਾਣੀ ਦੇ ਸ਼ਬਦ ਵਿਚੋਂ ਇਕ ਤੁਕ ਲੈ ਕੇ ਸਿੱਖ ਸਿਧਾਂਤ ਦਾ ਮਖੌਲ ਉਡਾਉਣਾ ਅਤੇ ਇਤਿਹਾਸ ਵਿਚੋਂ ਇਕ ਟੂਕ ਲੈ ਕੇ ਜਾਂ ਕਿਸੇ ਇਕ ਪ੍ਰਮੁੱਖ ਹਸਤੀ ਨੂੰ ਅੱਗੇ ਕਰ ਕੇ ਸਿੱਖ ਇਤਿਹਾਸ ਨਾਲ ਜਿਸ ਤਰ੍ਹਾਂ ਖਿਲਵਾੜ ਇਹ ਡਾਕਟਰ ਕਰਦੇ ਹਨ ਉਸ ਦੀ ਮਿਸਾਲ 'ਕੌਮੀ ਸੂਰਾ', 'ਪੰਥ ਦੀ ਆਵਾਜ਼' ਸੰਨ ੨੦੦੯ ਦੇ ਮਈ ਦੇ ਅੰਕ ਵਿਚ ਦੇਖੀ ਜਾ ਸਕਦੀ ਹੈ। 'ਕਿਸ ਬਿਧ ਰੁਲੀ ਪਾਤਸ਼ਾਹੀ' ਦੇ ਸਿਰਲੇਖ ਹੇਠ ਡਾਕਟਰ ਹਰਜਿੰਦਰਜੀਤ ਸਿੰਘ ਅਤੇ ਡਾ. ਗੁਰਪਿਆਰ ਸਿੰਘ ਨੇ ਬਾਬਾ ਬੰਦਾ ਸਿੰਘ ਜੀ ਨੂੰ ਹੀਰੋ ਬਣਾ ਕੇ ਅਠਾਰ੍ਹਵੀਂ ਸਦੀ ਦੇ ਸਾਰੇ ਸਿੱਖ ਇਤਿਹਾਸ ਅਤੇ ਸਾਰੀਆਂ ਪ੍ਰਮੁੱਖ ਇਤਿਹਾਸਕ ਸ਼ਖਸੀਅਤਾਂ, ਭਾਈ ਮਨੀ ਸਿੰਘ ਜੀ, ਨਵਾਬ ਕਪੂਰ ਸਿੰਘ ਆਦਿ ਅਤੇ ਵੀਹਵੀਂ ਸਦੀ ਦੇ ਮਹਾਨ ਵਿਦਵਾਨ ਭਾਈ ਵੀਰ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ, ਪ੍ਰਿੰ. ਸਤਬੀਰ ਸਿੰਘ ਜੀ, ਸ. ਕਰਮ ਸਿੰਘ ਹਿਸਟੋਰੀਅਨ ਅਤੇ ਡਾਕਟਰ ਗੰਡਾ ਸਿੰਘ ਆਦਿ ਸਭ ਨੂੰ ਮਿੱਟੀ ਵਿਚ ਰੋਲ ਦਿੱਤਾ, ਇਹ ਕੇਵਲ ਪੜ੍ਹ

ਕੇ ਹੀ ਪਤਾ ਚੱਲ ਸਕਦਾ ਹੈ।

ਐਮ. ਏ. ਦੀ ਡਿਗਰੀ ਲੈਣ ਪਿਛੋਂ ਅੱਜ ਕੱਲ੍ਹ ਨੌਕਰੀ ਤਾਂ ਜਲਦੀ ਮਿਲਦੀ ਕੋਈ ਨਹੀਂ ਇਸ ਲਈ ਫਿਰ ਇਹ ਡਾਕਟੋਰੇਟ ਕਰਨ ਲਈ ਕਮਰਕੱਸਾ ਕਰ ਲੈਂਦੇ ਹਨ। ਯੂਨੀਵਰਸਿਟੀ ਵਲੋਂ ਸਕਾਲਰਸ਼ਿਪ ਮਿਲਣ ਲੱਗ ਜਾਂਦੀ ਹੈ ਅਤੇ ਜੇਬ ਖਰਚਾ ਤੁਰਦਾ ਰਹਿੰਦਾ ਹੈ। ਚਾਰ ਪੰਜ ਸਾਲ ਇਧਰੋਂ ਉਧਰੋਂ ਕਿਤਾਬਾਂ ਪੜ੍ਹੀਆਂ, ਥੀਸਿਸ ਲਿਖਿਆ ਡਾਕਟਰ ਬਣ ਗਏ, ਨੌਕਰੀ ਮਿਲ ਗਈ ਅਤੇ ਸਮਾਜ ਵਿਚ ਮਾਨ ਸਤਿਕਾਰ ਅਤੇ ਸਰਕਾਰੇ-ਦਰਬਾਰੇ ਕੁਰਸੀ ਭੀ ਮਿਲ ਜਾਂਦੀ ਹੈ।

ਸਿੱਖੀ ਬਾਰੇ ਕਿਤਾਬਾਂ ਲਿਖਣ ਵਾਲੇ ਇਨ੍ਹਾਂ ਡਾਕਟਰਾਂ ਵਿਚੋਂ ਬਹੁਤਿਆਂ ਦੇ ਸਿੱਖੀ ਕਿਤੇ ਨੇੜੇ ਦੀ ਭੀ ਨਹੀਂ ਲੰਘੀ ਹੁੰਦੀ। ਬਹੁਤਿਆਂ ਨੇ ਅੰਮ੍ਰਿਤ ਭੀ ਨਹੀਂ ਛਕਿਆ, ਨਾ ਕੋਈ ਨਿਤਨੇਮ ਦੀ ਲੋੜ ਹੈ, ਨਾ ਅੰਮ੍ਰਿਤ ਵੇਲੇ ਦੀ ਸੰਭਾਲ। ਇਨ੍ਹਾਂ ਦਾ ਆਪਣਾ ਹੀ ਕੋਸ਼ ਹੈ ਅਤੇ ਆਪਣੇ ਹੀ ਅਰਥ ਹਨ।

ਗੁਰਬਾਣੀ ਵਿਚ ਦਰਜ ਹੈ :

*ਜਿਉ ਜਿਉ ਨਾਮਾ ਹਰਿ ਗੁਣ ਉਚਰੈ॥*
*ਭਗਤ ਜਨਾਂ ਕਉ ਦੇਹੁਰਾ ਫਿਰੈ॥* *(ਅੰਗ ੧੧੬੪)*

ਜਿਸ ਦੇਹੁਰੇ ਬਾਰੇ ਇਹ ਗੱਲ ਲਿਖੀ ਹੈ ਦੇਹੁਰਾ ਮੌਜੂਦ ਹੈ। ਦੇਹੁਰਾ ਫਿਰਿਆ ਹੋਇਆ ਸਾਫ਼ ਦਿਸਦਾ ਹੈ। ਪਰ ਇਹ ਅਰਥ ਕਰਦੇ ਹਨ, ਦੇਹੁਰਾ ਫਿਰਨ ਦਾ ਅਰਥ ਹੈ ਕਿ ਸੰਗਤ ਉਠ ਕੇ ਨਾਮਦੇਵ ਜੀ ਕੋਲ ਚਲੀ ਗਈ ਅਤੇ ਗੁਰਬਾਣੀ ਦੇ ਵਾਕਾਂ ਨੂੰ ਸਹੀ ਮੰਨਣ ਵਾਲੇ ਲਈ ਇਨ੍ਹਾਂ ਦਾ ਕੋਸ਼ ਅੰਧ-ਵਿਸ਼ਵਾਸੀ, ਬ੍ਰਾਹਮਣਵਾਦੀ, ਮੂਰਖ ਵਰਗੇ ਸ਼ਬਦ ਦੱਸਦਾ ਹੈ। ਜਦੋਂ ਇਹ ਡਾਕਟਰ ਇਕੱਠੇ ਹੁੰਦੇ ਹਨ ਤਾਂ ਕਿਸੇ ਗੱਲ ਦੇ ਮਤਭੇਦ ਤੋਂ ਸੌਂਕਣਾ ਵਾਂਗ ਲੜਦੇ ਦੇਖੇ ਗਏ ਹਨ।

ਅਠਾਰ੍ਹਵੀਂ ਸਦੀ ਦਾ ਸਿੱਖ ਇਤਿਹਾਸ, ਜਿਸ 'ਤੇ ਪੰਥ ਨੂੰ ਮਾਣ ਹੈ, ਨੂੰ ਸਿਰਜਣ ਵਾਲੇ ਮਰਜੀਵੜੇ ਸਿੱਖਾਂ ਵਿਚੋਂ ਕਿਸੇ ਕੋਲ ਭੀ ਡਾਕਟਰ ਦੀ ਡਿਗਰੀ ਨਹੀਂ ਸੀ। ਇਸੇ ਤਰ੍ਹਾਂ ਵੀਹਵੀਂ ਸਦੀ ਦੇ ਸਿੱਖ ਸੰਘਰਸ਼ ਅਤੇ ਖਾੜਕੂ ਲਹਿਰ ਵਾਲੇ ਸਾਰੇ ਹੀ ਅੰਧ-ਵਿਸ਼ਵਾਸੀ, ਬ੍ਰਾਹਮਣਵਾਦੀ ਟਕਸਾਲੀਏ ਅਤੇ ਭਾਈ ਰਣਧੀਰ ਸਿੰਘ ਜੀ ਦੇ ਅਖੰਡ ਕੀਰਤਨੀਏ ਹੀ ਮਿਲਦੇ ਹਨ। ਸਾਰੇ ਪੰਥ ਵਲੋਂ ਪ੍ਰਵਾਣਿਤ ਅਤੇ ਸਨਮਾਨਤ ਸੰਤ ਜਰਨੈਲ ਸਿੰਘ ਜੀ ਖਾਲਸਾ ਭੀ ਕੋਈ ਡਾਕਟਰ ਨਹੀਂ ਸੀ, ਇਕ ਬ੍ਰਾਹਮਣਵਾਦੀ (ਗੁਰਮਤਿ ਮਿਸ਼ਨਰੀਆਂ ਦੀ ਸੋਚ ਅਨੁਸਾਰ) ਟਕਸਾਲੀ ਸਿੱਖ ਸਨ।

ਕੈਸੀ ਅਜੀਬ ਗੱਲ ਹੈ ਕਿ ਜਦ ਇਹ ਡਾਕਟਰ ਇਕ ਦੂਸਰੇ ਨਾਲ ਗੱਲ ਕਰਨਗੇ ਤਾਂ ਇਕ ਦੂਸਰੇ ਨੂੰ ਡਾਕਟਰ ਸਾਹਿਬ ਕਹਿਣਗੇ ਪਰ ਜਦ ਸਟੇਜ 'ਤੇ ਕੋਈ ਗੁਰਬਾਣੀ ਦੀ ਗੱਲ ਕਰਨੀ ਹੋਵੇ ਤਾਂ ਕਹਿਣਗੇ 'ਨਾਨਕ ਕਹਿੰਦਾ ਹੈ', 'ਕਬੀਰ ਕਹਿੰਦਾ ਹੈ' ਜਦਕਿ ਗੁਰੂ ਸਾਹਿਬ ਲਿਖ ਰਹੇ ਹਨ ''ਬਾਣੀ ਭਗਤ ਕਬੀਰ ਜੀਉ ਕੀ''।

ਵੀਹਵੀਂ ਸਦੀ ਦੇ ਆਰੰਭ ਵਿਚ ਅਨੇਕਾਂ ਵਿਦਵਾਨ ਪ੍ਰਿੰਸੀਪਲ ਤੇਜਾ ਸਿੰਘ ਜੀ ਡਬਲ ਐਮ. ਏ., ਡਾਕਟਰ ਭਾਈ ਜੋਧ ਸਿੰਘ ਜੀ, ਪਦਮ ਭੂਸ਼ਨ ਡਾਕਟਰ ਭਾਈ ਵੀਰ ਸਿੰਘ ਜੀ, ਡਾਕਟਰ ਬਲਬੀਰ ਸਿੰਘ ਜੀ, ਪ੍ਰੋਫੈਸਰ ਪੂਰਨ ਸਿੰਘ ਜੀ ਆਦਿ ਹੋਏ। ਪ੍ਰੰਤੂ ਅੱਜ ਕੱਲ੍ਹ ਦੇ ਡਾਕਟਰ ਇਨ੍ਹਾਂ ਦੀਆਂ ਕ੍ਰਿਤਾਂ ਨੂੰ ਪ੍ਰਵਾਨ ਹੀ ਨਹੀਂ

ਕਰਦੇ। ਮੈਂ ਜਦ ੧੯੭੮ ਵਿਚ ਬਦਲ ਕੇ ਲੁਧਿਆਣੇ ਆਇਆ ਤਾਂ ਗੁਰਮਤਿ ਮਿਸ਼ਨਰੀ ਕਾਲਜ ਦੀਆਂ ਕਲਾਸਾਂ ਸ਼ੁਰੂ ਕਰ ਦਿੱਤੀਆਂ। ਪ੍ਰਿੰਸੀਪਲ ਹਰਭਜਨ ਸਿੰਘ ਨਾਲ ਗੱਲ ਕਰਦਿਆਂ ਇਕ ਵਾਰੀ ਭਾਈ ਵੀਰ ਸਿੰਘ ਜੀ ਦਾ ਵੇਰਵਾ ਪਾ ਦਿੱਤਾ। ਪ੍ਰਿੰਸੀਪਲ ਸਾਹਿਬ ਇਕ ਦਮ ਉਤੇਜਤ ਹੋ ਕੇ ਕਹਿਣ ਲੱਗੇ—"ਉਹੋ ਭਾਈ ਵੀਰ ਸਿੰਘ ਜਿਹੜਾ ਪ੍ਰੋ. ਸਾਹਿਬ ਸਿੰਘ ਜੀ ਦਾ ਵਿਆਕਰਣ ਚੁਰਾ ਕੇ ਲੈ ਗਿਆ ਸੀ।" ਉਸ ਪਿਛੋਂ ਮੈਂ ਕਲਾਸ ਛੱਡ ਦਿੱਤੀ।

ਕੋਈ ਬੰਦਾ ਭਾਵੇਂ ਜਪੁਜੀ ਸਾਹਿਬ ਦਾ ਪਾਠ ਸ਼ੁੱਧ ਨਾ ਕਰਦਾ ਹੋਵੇ ਪਰ ੮-੧੦ ਸਾਲ ਕਿਸੇ ਸੰਤ ਦਾ ਗੜਵਈ ਰਿਹਾ ਹੋਵੇ। ਉਹ ਜੋ ਭੀ ਕਹਿ ਦੇਵੇ ਸਭ ਬ੍ਰਹਮ ਵਾਕ ਹੈ। ਜੇ ਕਹਿ ਦੇਵੇ ਕਿ ਗੁਰੂ ਨਾਨਕ ਸਾਹਿਬ ਨੇ ਬੱਕਰੀ ਦੇ ਢਿੱਡ ਵਿਚੋਂ ਊਠ ਕੱਢਿਆ ਸੀ, ਕੋਈ ਕਿੰਤੂ ਨਹੀਂ ਕਰ ਸਕਦਾ। ਕਿਉਂਕਿ ਗੜਵਈ ਦੀ ਡਿਗਰੀ ਉਨ੍ਹਾਂ ਕੋਲ ਹੈ। ਦੂਸਰੇ ਪਾਸੇ ਜੇ ਡਾਕਟਰ ਸਾਹਿਬ ਕਹਿ ਦੇਣ ਕਿ ਪੰਜਾ ਸਾਹਿਬ ਦਾ ਪੱਥਰ ਬਾਹਰ ਘੜ ਕੇ ਫਿਟ ਕੀਤਾ ਹੈ, ਨੂੰ ਭੀ ਕੋਈ ਚੈਲਿੰਜ ਨਹੀਂ ਕਰ ਸਕਦਾ ਕਿਉਂਕਿ ਡਾਕਟਰ ਸਾਹਿਬ ਦੀ ਖੋਜ ਹੈ। ਜੇ ਕੋਈ ਖੋਜ ਦੇ ਉਲਟ ਕਹਿ ਦੇਵੇ ਤਾਂ ਬੜੇ ਫ਼ਖ਼ਰ ਨਾਲ ਕਹਿ ਦਿੰਦੇ ਹਨ ਕਿ ਸਾਡੇ ਗੁਰੂ ਨੇ ਕਿਹਾ ਹੈ:

*ਲਾਈ ਲਗ ਮੋਮਨ ਨਾਲੋਂ ਖੋਜੀ ਕਾਫਰ ਚੰਗਾ।*

ਪਰ ਗੁਰੂ ਸਾਹਿਬ ਫੁਰਮਾ ਰਹੇ ਹਨ:

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥* (ਅੰਗ ੧੪੦)

# ਨੀਚਾ ਅੰਦਰਿ ਨੀਚ ਜਾਤਿ

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦਾ ਫੁਰਮਾਨ ਹੈ :

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥ (ਅੰਗ ੧੫)*

ਦਾੜ੍ਹੀ-ਕੇਸਾਂ ਵਾਲੇ ਕਾਮਰੇਡੀ ਸਿੱਖ ਇਸ ਦਾ ਅਰਥ ਕਰਦੇ ਹਨ ਕਿ ਨੀਚਾਂ ਅੰਦਰ ਨੀਚ ਜਾਤ ਵਾਲਾ ਭਾਵੇਂ ਨੀਵੀਂ ਤੋਂ ਨੀਵੀਂ ਜਾਤਿ ਦਾ ਹੋਵੇ, ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ ਕਿ ਮੈਂ ਉਸ ਦੇ ਸੰਗ ਸਾਥ ਹਾਂ, ਮਾਇਆਧਾਰੀ ਵੱਡੇ ਬੰਦੇ ਜਾਂ ਹਾਕਮ ਜਮਾਤ ਦੇ ਬੰਦੇ ਉਸ ਦੀ ਕੀ ਰੀਸ ਕਰ ਸਕਦੇ ਹਨ?

ਸਾਧਾਰਨ ਹਾਲਤ ਵਿਚ ਜਿਸ ਮਨੁੱਖ ਦੇ ਸਿਰ 'ਤੇ ਕਿਸੇ ਗੁਰੂ ਦਾ ਗਿਆਨ ਰੂਪੀ ਕੁੰਡਾ ਨਹੀਂ, ਪੈਸਾ ਆਉਣ ਨਾਲ, ਹੰਕਾਰੀ ਬਣ ਜਾਂਦਾ ਹੈ ਅਤੇ ਕਾਮ, ਕ੍ਰੋਧ ਆਦਿ ਦੇ ਵਿਸ਼ਿਆਂ ਵਿਚ ਜਕੜਿਆ ਜਾਂਦਾ ਹੈ ਅਤੇ ਸਮਾਜ ਲਈ ਦੁਖਦਾਈ ਬਣ ਜਾਂਦਾ ਹੈ।

ਵੈਸੇ ਜੇ ਦੇਖਿਆ ਜਾਵੇ ਤਾਂ ਪਤਾ ਚਲਦਾ ਹੈ ਕਿ ਇਹ ਵਿਸ਼ੇ-ਵਿਕਾਰ ਹਰ ਸਮੇਂ ਸਭ ਵਿਚ ਹੁੰਦੇ ਹਨ ;

*ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ॥*
*ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ॥੧॥*
*ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥*
*ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥੧॥ ਰਹਾਉ॥*
*(ਅੰਗ ੪੦੪)*

ਅਰਥ : ਚਾਰੇ ਵਰਨਾਂ (ਖਤ੍ਰੀ, ਬ੍ਰਾਹਮਣ, ਸ਼ੂਦ, ਵੈਸ਼) ਦੇ ਪ੍ਰਧਾਨ ਮਰਦ, ਜਿਨ੍ਹਾਂ ਦੇ ਹੱਥਾਂ ਦੀਆਂ ਤਲੀਆਂ 'ਤੇ ਛੇ ਸ਼ਾਸਤਰ ਪਏ ਹਨ (ਭਾਵ ਜ਼ੁਬਾਨੀ ਯਾਦ ਹਨ) ਬੜੇ ਸੋਹਣੇ, ਉਤਮ ਚਿਹਰਿਆਂ ਵਾਲੇ ਅਤੇ ਸਿਆਣੇ, ਸਾਰਿਆਂ ਨੂੰ ਹੀ ਇਨ੍ਹਾਂ ਪੰਜਾਂ ਵਿਕਾਰਾਂ ਦੇ ਮੋਹ ਨੇ ਛਲ ਲਿਆ ਹੈ। ਅਜਿਹਾ ਕੌਣ ਸੂਰਮਾ ਹੈ ਜਿਸ ਨੇ ਇਨ੍ਹਾਂ ਸੂਰਬੀਰਾਂ ਨੂੰ ਮਾਰ ਦਿੱਤਾ ਅਤੇ ਜਿਨ੍ਹਾਂ ਨੇ ਇਨ੍ਹਾਂ ਪੰਜਾਂ ਨੂੰ ਮਾਰ ਕੇ ਪਛਾੜ ਦਿੱਤਾ ਉਹੀ ਇਸ ਕਲਜੁਗ ਦੇ ਸਮੇਂ ਪੂਰਾ ਬਲੀ ਹੈ।

ਜਿੰਨੇ ਇਹ ਵਿਕਾਰ ਅਮੀਰ ਵਿਚ ਹਨ ਉਨੇ ਹੀ ਗਰੀਬ ਵਿਚ ਵੀ ਹਨ ਅਤੇ ਜਿੰਨੇ ਇਹ ਉਚੀ ਜਾਤਿ ਵਾਲੇ ਵਿਚ ਹਨ, ਉਨੇ ਹੀ ਨੀਵੀਂ ਜਾਤਿ ਵਾਲੇ ਵਿਚ ਹਨ। ਜਿੰਨਾ ਇਕ ਰਾਜਾ ਇਨ੍ਹਾਂ ਦੇ ਅਧੀਨ ਹੈ ਉਨਾ ਹੀ ਇਕ ਗੁਲਾਮ ਇਨ੍ਹਾਂ ਦੇ ਅਧੀਨ ਹੈ ਭਾਵ ਸਾਰਾ ਸੰਸਾਰ ਹੀ ਇਨ੍ਹਾਂ ਦੀ ਜਕੜ ਵਿਚ ਹੈ। ਜਿਨ੍ਹਾਂ ਨੇ ਪਰਮੇਸ਼ਰ ਦੀ ਸ਼ਰਨ ਲੈ ਕੇ ਇਨ੍ਹਾਂ 'ਤੇ ਫ਼ਤਹਿ ਪਾਈ ਹੈ ਜਾਂ ਇਨ੍ਹਾਂ ਨੂੰ ਜਿੱਤਣ ਲਈ ਜਤਨਸ਼ੀਲ ਹਨ, ਉਹ ਹੀ ਗੁਰੂ ਸਾਹਿਬ ਲਈ ਪ੍ਰਵਾਨ ਹਨ।

ਗੁਰੂ ਸਾਹਿਬ ਦੇ ਜੀਵਨ ਨੂੰ ਘੋਖਿਆਂ ਪਤਾ ਲੱਗਦਾ ਹੈ ਕਿ ਬੇਬੇ ਨਾਨਕੀ ਤੋਂ ਪਿਛੋਂ ਗੁਰੂ ਨਾਨਕ ਦੇਵ ਮਹਾਰਾਜ ਦਾ ਨਿਕਟਵਰਤੀ ਪ੍ਰੇਮੀ, ਰਾਇ ਭੋਇੰ ਦੀ ਤਲਵੰਡੀ ਦਾ ਹਾਕਮ ਰਾਇ ਬੁਲਾਰ ਹੀ ਸੀ। ਫਿਰ ਸੁਲਤਾਨਪੁਰ ਲੋਧੀ ਦਾ ਨਵਾਬ ਦੌਲਤ ਖ਼ਾਂ, ਸ੍ਰੀਲੰਕਾ ਦਾ ਰਾਜਾ ਸ਼ਿਵਨਾਭ, ਸਾਰੇ ਰਾਜੇ ਸਨ। ਲਾਹੌਰ ਦਾ ਦੁਨੀ ਚੰਦ, ਪਟਨੇ ਦਾ ਸਾਲਸਰਾਇ ਜੌਹਰੀ ਸਭ ਅਮੀਰ ਸਨ, ਜੋ ਸਭ ਗੁਰੂ ਸਾਹਿਬ ਦੇ ਪ੍ਰੇਮੀ ਸਨ। ਭਾਈ ਲਹਿਣਾ ਤੋਂ ਬਣੇ ਸ੍ਰੀ ਗੁਰੂ ਅੰਗਦ ਦੇਵ ਮਹਾਰਾਜ ਵੀ ਇਕ ਅਮੀਰ ਵਪਾਰੀ ਸਨ।

ਚੰਬੇ ਦਾ ਰਾਜਾ ਅਤੇ ਰਾਣੀ ਤੋਂ ਇਲਾਵਾ ਅਕਬਰ ਬਾਦਸ਼ਾਹ ਭੀ ਗੁਰੂ ਅਮਰਦਾਸ ਮਹਾਰਾਜ ਦਾ ਸ਼ਰਧਾਲੂ ਸੀ, ਇਸੇ ਤਰ੍ਹਾਂ ਚੌਥੀ ਪਾਤਸ਼ਾਹੀ ਅਤੇ ਪੰਚਮ ਪਿਤਾ ਦੇ ਭੀ ਅਮੀਰ ਵਜ਼ੀਰ ਸ਼ਰਧਾਲੂ ਸਿੱਖ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪ ਸ਼ਾਹੀ ਠਾਠ ਬਾਠ ਨਾਲ ਰਹਿੰਦੇ ਸਨ। ਮੁਗ਼ਲ ਸ਼ਹਿਜ਼ਾਦਾ ਦਾਰਾ ਸ਼ਿਕੋਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਮਿੱਤਰ ਸੀ। ਮਿਰਜ਼ਾ ਰਾਜਾ ਜੈ ਸਿੰਘ ਨੇ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਦਿੱਲੀ ਆਪਣੇ ਮਹਿਲ ਵਿਚ ਠਹਿਰਾਇਆ ਸੀ ਜੋ ਹੁਣ ਗੁਰਦੁਆਰਾ ਬੰਗਲਾ ਸਾਹਿਬ ਹੈ।

ਆਸਾਮ ਦੀ ਚੜ੍ਹਾਈ ਵੇਲੇ ਸਵਾਇ ਰਾਜਾ ਜਸਵੰਤ ਦੀ ਮਦਦ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੇ ਕੀਤੀ, ਇਹ ਇਕ ਇਤਿਹਾਸਕ ਘਟਨਾ ਹੈ। ਇਸੇ ਤਰ੍ਹਾਂ ਆਸਾਮ ਦਾ ਰਾਜਾ ਗੁਰੂ ਸਾਹਿਬ ਦਾ ਸ਼ਰਧਾਲੂ ਸਿੱਖ ਸੀ। ਅਨੇਕਾਂ ਬਾਈਧਾਰ ਦੇ ਰਾਜੇ ਅਤੇ ਰਾਣਾ ਬਿਝੌਰ ਦਸਮ ਪਿਤਾ ਦਾ ਸੱਚਾ ਸਿੱਖ ਸੀ। ਗੁਰੂ ਸਾਹਿਬ ਲਈ ਪੰਜ ਕਲਾ ਸ਼ਸਤਰ, ਪ੍ਰਸਾਦੀ ਹਾਥੀ ਆਦਿ ਲਿਆਉਣ ਵਾਲਾ ਵੀ, ਆਸਾਮ ਦਾ ਰਾਜਾ ਰਤਨ ਰਾਇ ਸੀ। ਇਸ ਲਈ ਇਹ ਕਹਿਣਾ ਕਿ ਗੁਰੂ ਸਾਹਿਬ ਕੇਵਲ ਗਰੀਬ ਨੀਵੀਂ ਜਾਤ ਵਾਲਿਆਂ ਦੇ ਹੀ ਪ੍ਰੇਮੀ ਸਨ ਅਤੇ ਅਮੀਰਾਂ, ਰਾਜੇ-ਮਹਾਰਾਜਿਆਂ ਨੂੰ ਦੁਰਕਾਰਦੇ ਸਨ, ਇਤਿਹਾਸਕ ਤੱਥਾਂ ਨੂੰ ਝੁਠਲਾਉਣਾ ਹੈ। ਗੁਰਬਾਣੀ ਦੱਸ ਰਹੀ ਹੈ:

*ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ॥*
*ਤਿਨ ਕੇ ਘਰ ਮੰਦਰ ਮਹਲ ਸਰਾਈ ਸਭ ਪਵਿਤੁ ਹਹਿ*
*ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ॥*
*ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ*
*ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ॥*
*ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ*
*ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ॥*
*ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ॥੧੯॥ (ਅੰਗ ੬੪੮)*

ਪਰ ਦਾੜ੍ਹੀ-ਕੇਸਾਂ ਵਾਲੇ ਕਾਮਰੇਡ ਗੁਰਬਾਣੀ ਨੂੰ ਇਸ ਤਰ੍ਹਾਂ ਤਰੋੜ ਮਰੋੜ ਕੇ ਪੇਸ਼ ਕਰਦੇ ਹਨ। ਇਸ ਤਰ੍ਹਾਂ ਦੇ ਲੇਖ 'ਪ੍ਰੀਤਲੜੀ' ਵਿਚ ਆਉਂਦੇ ਰਹਿੰਦੇ ਸਨ।

*ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥ (ਅੰਗ ੭੦੭)*

(ਹਰਿ ਨਾਮਿ ਮਨੁ ਭਿੰਨਾ) ਨੂੰ ਲੁਕਾ ਕੇ ਉਪਰਲੀ ਪਉੜੀ ਰਾਹੀਂ ਪ੍ਰਚਾਰ ਕਰ ਰਹੇ ਹਨ ਕਿ ਅਜਿਹੇ ਗਰੀਬ ਬੰਦੇ ਨੂੰ ਮਹਾਰਾਜ ਨੇ ਰਾਜਾ ਸਗਲੀ ਸ੍ਰਿਸਟਿ ਦਾ ਆਖਿਆ ਹੈ। ਇਸੇ ਤਰ੍ਹਾਂ ਅਗਲੀ ਪਉੜੀ :

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*
*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*
*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*
*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥* *(ਅੰਗ ੭੦੭)*

ਇਸ ਵਿਚੋਂ "ਸੋ ਪ੍ਰਭ ਚਿਤਿ ਨ ਆਵਈ" ਨੂੰ ਗਾਇਬ ਕਰ ਕੇ ਆਖਦੇ ਹਨ ਕਿ ਅਜਿਹੇ ਅਮੀਰ ਨੂੰ ਮਹਾਰਾਜ ਵਿਸ਼ਟਾ ਦਾ ਕੀੜਾ ਆਖਦੇ ਹਨ। ਇਨ੍ਹਾਂ ਤੱਥਾਂ ਦੇ ਆਧਾਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਲੇਖ ਦੇ ਆਰੰਭਕ ਸਲੋਕ ਦੇ ਸਹੀ ਅਰਥ ਇਸ ਤਰ੍ਹਾਂ ਹੋਣੇ ਚਾਹੀਦੇ ਹਨ। ਜਿਸ ਦਾ ਅੰਦਰ (ਮਨ) ਨੀਵਾਂ (ਨਿਰਹੰਕਾਰ) ਹੈ, ਭਾਵੇਂ ਉਹ ਨੀਵੀਂ ਤੋਂ ਨੀਵੀਂ ਜਾਤਿ ਦਾ ਹੋਵੇ। (ਆਖਦੇ ਹਨ ਗੁਰੂ ਸਾਹਿਬ) ਕਿ ਪ੍ਰਮੇਸ਼ਰ ਹਮੇਸ਼ਾ ਉਨ੍ਹਾਂ ਦੇ ਸੰਗ ਸਾਥ ਹੈ, ਵੱਡੀਆਂ ਵਡਿਆਈਆਂ (ਹੰਕਾਰੀ ਬਿਰਤੀ) ਵਾਲਿਆਂ ਦੀ ਕੀ ਗੱਲ ਕਰਨੀ ਹੈ, ਉਨ੍ਹਾਂ ਦੀ ਕੀ ਰੀਸ ਕਰਨੀ ਹੈ।

ਪਰ ਜੇ ਸਹੀ ਗੱਲ ਇਹ ਕਰਨ ਫਿਰ ਇਨ੍ਹਾਂ ਨੂੰ ਕਾਮਰੇਡ ਕੌਣ ਕਹੇ? ਜੇ ਕਾਮਰੇਡੀ ਲੀਡਰਾਂ ਦੇ ਬੈਂਕ ਖਾਤੇ ਫਰੋਲੇ ਜਾਣ, ਇਨ੍ਹਾਂ ਦੇ ਬਣਾਏ ਫਾਰਮ ਹਾਊਸ, ਜਾਇਦਾਦਾਂ ਦੀ ਨਜ਼ਰਸਾਨੀ ਕੀਤੀ ਜਾਵੇ ਤਾਂ ਸਭ ਸਚਾਈ ਉਘੜ ਕੇ ਪ੍ਰਗਟ ਹੋ ਜਾਵੇਗੀ। ਹੁਣੇ ਹੀ ਪੰਜਾਬ ਦੀ ਕਾਮਰੇਡੀ ਦੇ ਬਾਬਾ ਬੋਹੜ ਦੇ ਪੋਤੇ ਦਾ ਵਿਆਹ ਹੋ ਕੇ ਹਟਿਆ ਹੈ, ਉਥੇ ਕਿੰਨੀ ਕੁ ਸ਼ਰਾਬ ਦੇ ਦੌਰ ਚੱਲੇ ਅਤੇ ਹੋਰ ਕਿੰਨਾ ਕੁ ਪੈਸਾ ਖਰਚ ਹੋਇਆ ਹੈ, ਸਭ ਅਖ਼ਬਾਰਾਂ ਵਿਚ ਆ ਚੁੱਕਾ ਹੈ।

ਪ੍ਰੀਤਲੜੀ ਦੇ ਸੰਚਾਲਕ ਸ੍ਰ. ਗੁਰਬਖਸ਼ ਸਿੰਘ ਨੇ ਜਦ ਸਭ ਤੋਂ ਪਹਿਲਾਂ ਫਾਰਮ ਹਾਊਸ ਬਣਾਇਆ, ਉਥੇ ਦੇ ਖੇਤ ਮਜ਼ਦੂਰਾਂ ਨਾਲ ਵਰਤਾਓ ਹੁੰਦਾ ਦੇਖ ਕੇ ਹੀ ਨਾਨਕ ਸਿੰਘ ਨਾਵਲਕਾਰ ਦਾ ਪ੍ਰੀਤ ਨਗਰ ਤੋਂ ਮੋਹ ਭੰਗ ਹੋ ਗਿਆ ਸੀ। ਉਸ ਨੇ ਇਸ 'ਤੇ ਆਧਾਰਤ ਇਕ ਨਾਵਲ ਭੀ ਲਿਖਿਆ ਸੀ।

ਸੱਤਰ ਸਾਲ, ਇਹ ਪ੍ਰਚਾਰ ਕਰ ਕੇ ਕਿ ਸੋਵੀਅਤ ਸੰਘ ਦੇ ਹਰ ਨਾਗਰਿਕ ਨੂੰ ਬਰਾਬਰ ਦੇ ਅਧਿਕਾਰ ਪ੍ਰਾਪਤ ਹਨ ਅਤੇ ਸਵਰਗ ਵਰਤ ਰਿਹਾ ਹੈ, ਸਭ ਨਾਗਰਿਕ ਬਹੁਤ ਖੁਸ਼ਹਾਲ ਹਨ, ਕਾਮਰੇਡ, ਲੋਕਾਂ ਨੂੰ ਬੇਵਕੂਫ਼ ਬਣਾਉਂਦੇ ਰਹੇ। ਕਿਉਂਕਿ ਕਹਾਵਤ ਹੈ 'ਢੱਕੀ ਰਿਝੇ ਕੋਈ ਨਾ ਸੁਝੇ'। ਬਾਹਰਲੇ ਕਿਸੇ ਨੂੰ ਵੜਨ ਨਹੀਂ ਦੇਣਾ ਆਪਣਾ ਜਿਹੜਾ ਜਾਵੇ ਉਸ ਨੂੰ ਪੱਕਾ ਕਰ ਕੇ ਭੇਜਣਾ। ੧੯੯੮ ਵਿਚ ਜਦ ਪਹਿਲੀ ਵਾਰੀ ਅਮਰੀਕਾ ਦੇ ਰਾਸ਼ਟਰਪਤੀ ਮਿ. ਕਲਿੰਟਨ ਸਰਕਾਰੀ ਸੱਦੇ 'ਤੇ ਸੋਵੀਅਤ ਸੰਘ ਗਏ ਅਤੇ ਪ੍ਰੈਸ ਵਾਲਿਆਂ ਜਦ ਉਥੋਂ ਦੇ ਆਮ ਨਾਗਰਿਕ ਅਤੇ ਪੇਂਡੂ ਪਰਿਵਾਰਾਂ ਦੀ ਹਾਲਤ ਨੂੰ ਟੀ. ਵੀ. 'ਤੇ ਦਿਖਾਇਆ ਤਾਂ ਅਸਲੀਅਤ ਦਾ ਪਤਾ ਚਲਿਆ ਕਿ ਵੰਡ ਛਕਣ 'ਤੇ ਕਿੰਨਾ ਕੁ ਪਹਿਰਾ ਦਿੱਤਾ ਜਾ ਰਿਹਾ ਹੈ।

# ਘੁਗੂ ਰੱਬ ਅਤੇ ਘੁਗੂ ਗੁਰੂ

ਪਰਮੇਸ਼ਰ ਜੀ ਦੀਆਂ ਬੇਅੰਤ ਵਡਿਆਈਆਂ ਜੋ ਗੁਰੂ-ਬਾਣੀ ਵਿਚ ਦਰਜ ਹਨ, ਉਸ ਅਨੁਸਾਰ ਵਾਹਿਗੁਰੂ ਆਪਣੇ ਸੇਵਕਾਂ ਦੀਆਂ ਇੱਛਾਂ ਪੂਰਨ ਕਰ ਦਿੰਦਾ ਹੈ ਅਤੇ ਸਾਰੇ ਸੁਖ ਬਖਸ਼ ਦਿੰਦਾ ਹੈ:

*ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥*
*ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ॥੧॥*
*(ਅੰਗ ੬੬੯)*

ਸਰਬ-ਸ਼ਕਤੀਮਾਨ ਪ੍ਰਭੂ ਆਪਣੇ ਭਗਤ ਦੇ ਸਿਰ 'ਤੇ ਹੱਥ ਧਰ ਕੇ ਕ੍ਰਿਪਾ-ਦ੍ਰਿਸ਼ਟੀ ਨਾਲ ਦੁੱਖਾਂ ਦਾ ਨਿਵਾਰਨ ਕਰ ਦਿੰਦਾ ਹੈ, ਔਗੁਣ ਬਖਸ਼ ਦਿੰਦਾ ਹੈ ਅਤੇ ਸੇਵਕ ਆਪਣੇ ਮਾਲਕ ਤੋਂ ਜੋ ਜੋ ਮੰਗਦਾ ਹੈ ਉਹੋ ਉਹੋ ਦੇ ਦਿੰਦਾ ਹੈ:

*—ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥*
*ਕ੍ਰਿਪਾ ਕਟਾਖ੍ਹ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥੧॥*
*ਹਰਿ ਜਨ ਰਾਖੇ ਗੁਰ ਗੋਵਿੰਦ॥*
*ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥ਰਹਾਉ॥*
*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*
*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥੨॥ (ਅੰਗ ੬੮੧)*

*—ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ॥*
*ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥ (ਅੰਗ ੪੦੩)*

*—ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਈ ਨ ਦੇਇ॥*
*ਲਾਗੂ ਹੋਇ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥੧॥*
*ਸਾਹਿਬੁ ਨਿਤਾਣਿਆ ਕਾ ਤਾਣੁ॥*
*ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥੧॥ਰਹਾਉ॥*
*ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥*
*ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥*
*ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥੨॥*

ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਬਿਆਪੈ ਰੋਗੁ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥ . . .
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ॥ (ਅੰਗ ੭੦)

ਸਿੱਖ ਧਰਮ ਗੁਰੂ ਸਾਹਿਬ ਨੇ ਗ੍ਰਹਿਸਥੀਆਂ ਲਈ ਬਣਾਇਆ ਹੈ ਅਤੇ ਗ੍ਰਹਿਸਥੀ ਨੂੰ ਪੈਸਾ ਟਕਾ, ਸਮਾਜ ਵਿਚ ਮਾਣ-ਸਤਿਕਾਰ, ਔਲਾਦ ਸਭ ਕੁਝ ਚਾਹੀਦਾ ਹੈ ਤਾਂ ਕਿ ਗੁਰੂ ਦਾ ਸਿੱਖ ਦੁਨਿਆਵੀ, ਆਰਥਕ ਲੋੜਾਂ ਲਈ ਦਰ ਦਰ ਧੱਕੇ ਨਾ ਖਾਵੇ, ਗੁਰੂ ਸਾਹਿਬ ਨੇ ਆਪ ਸਿੱਖ ਨੂੰ ਜੀਵਨ ਸੇਧ ਬਖਸ਼ੀ ਹੈ :

ਜਨ ਕੋ ਪ੍ਰਭੁ ਸੰਗੇ ਅਸਨੇਹੁ॥
ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ॥੧॥ਰਹਾਉ॥
ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹੁ॥੧॥
ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ॥
ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ॥੨॥ (ਅੰਗ ੧੩੦੭)

ਬਲਕਿ ਇਥੋਂ ਤੱਕ ਦੱਸ ਦਿੱਤਾ ਕਿ ਪਰਮੇਸ਼ਰ ਤਾਂ ਅੰਤਰਜਾਮੀ ਹੈ :

—ਵਿਣੁ ਬੋਲਿਆ ਸਭੁ ਕਿਛੁ ਜਾਣਦਾ
ਕਿਸੁ ਆਗੈ ਕੀਚੈ ਅਰਦਾਸਿ॥ (ਅੰਗ ੧੪੨੦)

—ਅਣਮੰਗਿਆ, ਦਾਨੁ ਦੀਜੈ ਦਾਤੇ ਤੇਰੀ ਭਗਤਿ ਭਰੇ ਭੰਡਾਰਾ॥ (ਅੰਗ ੪੩੭)

—ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ॥ (ਅੰਗ ੯੩੪)

—ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ॥ (ਅੰਗ ੭੩)

ਇਸੇ ਤਰ੍ਹਾਂ ਗੁਰੂ ਦੀ ਵਡਿਆਈ ਬਾਰੇ ਗੁਰਬਾਣੀ ਵਾਰ ਵਾਰ ਦੱਸ ਰਹੀ ਹੈ :

ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ॥
ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ॥
ਸਭਿ ਨਿਧਾਨ ਸਤਿਗੁਰੂ ਵਿਚਿ ਜਿਸੁ ਅੰਦਰਿ ਹਰਿ ਉਰ ਧਾਰੇ॥ (ਅੰਗ ੩੦੭)

ਪੂਰੇ ਗੁਰੂ ਅੰਦਰ ਪਰਮੇਸ਼ਰ ਆਪ ਵਸ ਰਿਹਾ ਹੋਣ ਕਰਕੇ ਗੁਰੂ ਪਰਮੇਸ਼ਰ ਨਾਲ ਅਭੇਦ ਹੈ:

—ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ॥ (ਅੰਗ ੧੦੪੩)
—ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥
(ਅੰਗ ੪੬੬)
—ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ॥ (ਅੰਗ ੯੯੬)

ਇਸ ਲਈ ਗੁਰੂ ਆਪਣੇ ਸਿੱਖ ਪੁੱਤਰਾਂ ਦੀ ਹਰ ਪ੍ਰਕਾਰ ਰਖਿਆ ਕਰਦਾ ਹੈ

ਅਤੇ ਸਿੱਖ ਦੀ, ਲੋਕ ਪਰਲੋਕ ਸਹਾਈ ਹੋ ਕੇ ਸਹਾਇਤਾ ਕਰਦਾ ਹੈ :

*—ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥* (ਅੰਗ ੨੮੬)
*—ਪ੍ਰਭੁ ਹੋਇ ਕ੍ਰਿਪਾਲੁ ਤ ਇਹੁ ਮਨੁ ਲਾਈ॥*
*ਸਤਿਗੁਰੁ ਸੇਵਿ ਸਭੈ ਫਲ ਪਾਈ॥੧॥*
*ਮਨ ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ॥*
*ਮਨਸਾ ਕਾ ਦਾਤਾ ਸਭ ਸੁਖ ਨਿਧਾਨੁ,*
*ਅੰਮ੍ਰਿਤ ਸਰਿ ਸਦ ਹੀ ਭਰਪੂਰਾ॥* (ਅੰਗ ੩੨੫)

ਇਹ ਤਾਂ ਗੁਰੂ-ਬਾਣੀ ਵਿਚ ਪਰਮੇਸ਼ਰ ਅਤੇ ਗੁਰੂ ਦੀਆਂ ਸਿਫ਼ਤਾਂ ਦਰਜ ਹਨ। ਗੁਰੂ ਕੇ ਸਿੱਖ ਆਦਿ-ਕਾਲ ਤੋਂ ਪਰਮੇਸ਼ਰ ਨੂੰ ਅਰਾਧ ਕੇ, ਗੁਰੂ-ਬਾਣੀ ਪੜ੍ਹ ਕੇ ਅਤੇ ਗੁਰੂ ਦੀ ਸੇਵਾ ਕਰ ਕੇ ਸਭ ਦਾਤਾਂ ਪ੍ਰਾਪਤ ਕਰਦੇ ਆਏ ਹਨ, ਹੁਣ ਪ੍ਰਾਪਤ ਕਰ ਰਹੇ ਹਨ ਅਤੇ ਅੱਗੇ ਨੂੰ ਕਰਦੇ ਰਹਿਣਗੇ।

ਸਿੱਖ ਮਿਸ਼ਨਰੀ ਕਾਲਜ ਦੀ ਵਿਆਕਰਣ ਵਾਲੇ ਅਰਥਾਂ ਅਨੁਸਾਰ ਗੁਰੂ ਖੁਸ਼ ਹੋ ਕੇ ਕਿਸੇ ਦੀ ਮੁਰਾਦ ਪੂਰੀ ਨਹੀਂ ਕਰ ਸਕਦਾ। ਇਸ ਲਈ ਮਾਤਾ ਸੁਲਖਣੀ ਵਾਲੀ ਸਾਖੀ ਝੂਠੀ ਹੈ! ਰਜਨੀ ਵਾਲੀ ਕਹਾਣੀ ਮਨਘੜਤ ਹੈ! ਗੁਰਬਾਣੀ ਪੜ੍ਹ ਕੇ ਕੋਈ ਸਰੀਰਕ ਰੋਗ ਦੂਰ ਨਹੀਂ ਹੁੰਦਾ, ਗੁਰੂ ਕਿਸੇ ਦਾ ਕੋਈ ਸਰੀਰਕ ਰੋਗ ਨਹੀਂ ਹਟਾ ਸਕਦਾ, ਇਸ ਲਈ ਦਿੱਲੀ ਦੇ ਵਜ਼ੀਰ ਖ਼ਾਂ ਦਾ ਜਲੋਧਰ ਰੋਗ ਦੂਰ ਕਰਨ ਵਾਲੀ ਘਟਨਾ ਅੰਧ-ਵਿਸ਼ਵਾਸ ਹੈ। ਫੂਲਵੰਸ਼ ਦੇ ਵਡੇਰਿਆਂ ਨੂੰ ਰਾਜ ਪ੍ਰਾਪਤੀ ਦਾ ਕੋਈ ਵਰ ਗੁਰੂ ਨੇ ਨਹੀਂ ਦਿੱਤਾ। ਵਰ ਸਰਾਪ ਸਭ ਬ੍ਰਾਹਮਣਵਾਦ ਹੈ। ਜਦਕਿ ਗਉੜੀ ਦੀ ਵਾਰ ਵਿਚ ਗੁਰ ਨਿੰਦਕਾਂ ਦਾ ਜੋ ਹਾਲ ਹੋਇਆ, ਉਹ ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਦਰਜ ਕੀਤਾ ਹੈ। ਪਰ ਵਿਆਕਰਣ ਆਖਦੀ ਹੈ ਕਿ ਸਤੇ ਬਲਵੰਡ ਨੂੰ ਕੋਈ ਸਰਾਪ ਨਹੀਂ ਮਿਲਿਆ:

*—ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ॥*
*ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥*
*ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ॥*
*ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ॥*
*ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ॥*
*ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ॥*
*ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ॥*
*ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ॥*
*ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ॥*
*ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ॥੧੨॥* (ਅੰਗ ੩੦੬)
*—ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥*
*ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ॥*
*ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ॥*
*ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ॥*

*ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ॥*
*ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ॥*
*ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ॥ (ਅੰਗ ੩੦੭)*

ਪਰ ਮਿਸ਼ਨਰੀ ਕਾਲਜ ਵਾਲੇ ਇਹ ਤੁਕਾਂ ਨਾ ਆਪ ਪੜ੍ਹਨਗੇ ਅਤੇ ਨਾ ਹੀ ਆਪਣੇ ਪਾਠਕਾਂ ਨੂੰ ਪੜ੍ਹਾਉਣਗੇ ਕਿਉਂਕਿ ਗੁਰਬਾਣੀ ਦੀਆਂ ਇਹ ਤੁਕਾਂ ਉਨ੍ਹਾਂ ਦੀ ਤਰਕਵਾਦੀ ਸੋਚ 'ਤੇ ਕਰਾਰੀ ਚਪੇੜ ਮਾਰਦੀਆਂ ਹਨ। ਗੁਰਬਾਣੀ ਅੰਦਰ ਆਏ ਇਨ੍ਹਾਂ ਪ੍ਰਮਾਣਾਂ ਦੇ ਬਾਵਜੂਦ ਭੀ ਜੇ ਮਿਸ਼ਨਰੀ ਕਾਲਜ ਵਾਲੇ ਸਤੇ ਬਲਵੰਡ ਦੀ ਵਾਰ ਨਾਲ ਸਬੰਧਤ ਪੰਥ ਪ੍ਰਵਾਨਤ ਸਾਖੀ ਨੂੰ, ਜੇ ਮਨਘੜਤ ਕਹਿ ਕੇ ਨਕਾਰਦੇ ਹਨ ਤਾਂ ਸਹੀ ਨਿਰਣਾ ਅਸੀਂ ਪਾਠਕਾਂ 'ਤੇ ਹੀ ਛੱਡਦੇ ਹਾਂ:

*ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ॥*
*ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ॥*
*ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ॥ . . .*
*ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ ਗਵਾਹੀ॥*
*ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ॥*
*(ਅੰਗ ੩੦੮)*

**ਜੇ ਮੇਰੀ ਇਸ ਲੋਕ ਵਿਚ ਰੱਬ ਨੇ ਜਾਂ ਗੁਰੂ ਨੇ ਸਹਾਇਤਾ ਹੀ ਨਹੀਂ ਕਰਨੀ, ਮੇਰਾ ਕੋਈ ਦੁਖ ਸੁਣਨਾ ਨਹੀਂ, ਸੁਣ ਕੇ ਦੁੱਖ ਦੂਰ ਕਰਨਾ ਹੀ ਨਹੀਂ, ਮੇਰਾ ਕੋਈ ਰੋਗ ਹੀ ਦੂਰ ਨਹੀਂ ਕਰਨਾ ਤਾਂ ਮੈਂ ਅਜਿਹੇ ਘੁਗੂ ਰੱਬ ਅਤੇ ਘੁਗੂ ਗੁਰੂ ਕੋਲੋਂ ਕੀ ਲੈਣਾ ਹੈ? ਮੇਰੇ ਆਪਣੇ ਕਰਮਾਂ ਅਨੁਸਾਰ ਜੋ ਮੈਨੂੰ ਮਿਲਣਾ ਹੈ ਮਿਲ ਹੀ ਰਿਹਾ ਹੈ, ਮਿਲੀ ਹੀ ਜਾਵੇਗਾ ਫਿਰ ਗੁਰੂ ਕੋਲ ਆਉਣ ਦੀ ਲੋੜ ਹੀ ਕੀ ਹੈ? ਇਸ ਤੋਂ ਵੱਧ ਕਾਮਰੇਡੀ ਸੋਚ ਵਿਆਕਰਣ ਦੀ ਕੀ ਹੋ ਸਕਦੀ ਹੈ?**

ਰੂਸ ਦੇ ਰਾਸ਼ਟਰਪਤੀ ਮਿ. ਖਰੁਸੁਚੋਵ ਨੇ ਭੀ ੧੯੬੦ ਵਿਚ ਇਹੀ ਕਿਹਾ ਸੀ। 'ਟਾਈਮਜ਼ ਆਫ਼ ਇੰਡੀਆ' ਅਖ਼ਬਾਰ ਵਿਚ ਫੋਟੋ ਆਈ ਸੀ, ਦੋਨੋਂ ਹੱਥ ਉਪਰ ਚੁੱਕ ਕਹਿ ਰਹੇ ਸੀ : **"God cannot give a loaf of Bread you have to earn with your own hands."**

ਇਤਿਹਾਸ ਗਵਾਹ ਹੈ ਕਿ ਉਸੇ ਸਾਲ ਰੂਸ ਵਿਚ ਇੰਨਾ ਸੋਕਾ ਪਿਆ ਕਿ ਕਾਲ ਪੈ ਗਿਆ ਅਤੇ ਰੂਸ ਨੂੰ ਦੂਸਰੇ ਮੁਲਕਾਂ ਤੋਂ ਅੰਨ ਮੰਗਵਾਉਣਾ ਪਿਆ। ੨੦੦੩ ਵਿਚ ਗੁਜਰਾਤ ਵਾਸੀ ਵਾਸੂ ਭਾਰਦਵਾਜ ਦੇ ਹੱਡੀਆਂ ਦਾ ਕੈਂਸਰ ਸ੍ਰੀ ਹਰਿਮੰਦਰ ਸਾਹਿਬ ਗੁਰਬਾਣੀ ਦਾ ਪਾਠ ਸੁਣ ਕੇ ਠੀਕ ਹੋ ਗਿਆ। ਕੁਲ ਦੁਨੀਆਂ ਨੇ ਭਾਰਦਵਾਜ ਜੀ ਦੀ ਜ਼ਬਾਨੀ ਸਾਰੀ ਗੱਲਬਾਤ ਟੀ. ਵੀ. 'ਤੇ ਆਪ ਦੇਖੀ ਹੈ। ਕਿਸੇ ਇਕ ਗੁਰਸਿੱਖ ਨੇ ਭੀ ਇਸ 'ਤੇ ਕਿੰਤੂ ਨਹੀਂ ਕੀਤਾ, ਸਭ ਦੇ ਮੂੰਹੋਂ 'ਧੰਨ ਗੁਰੂ ਰਾਮ ਦਾਸ' ਦੇ ਬੋਲ ਨਿਕਲੇ। ਕੇਵਲ ਕਾਮਰੇਡਾਂ ਦੇ ਤਰਕਸ਼ੀਲ ਟੋਲੇ ਨੇ ਅਖ਼ਬਾਰਾਂ ਵਿਚ ਚੈਲਿੰਜ ਕੀਤਾ ਹੈ ਅਤੇ ਕਾਲਾ ਅਫ਼ਗਾਨਾ ਦੇ ਸਮਰਥਕ ਕਹਿ ਰਹੇ ਹਨ ਕਿ ਪੈਸੇ ਦੇ ਕੇ ਭਾਰਦਵਾਜ ਦੇ ਮੂੰਹੋਂ ਇਹ ਕਹਾਇਆ ਗਿਆ ਹੈ। ਪਾਠਕ ਆਪ ਹੀ ਅੰਦਾਜ਼ਾ ਲਾਉਣ ਕਿ ਇਹ ਗੁਰੂ ਨਾਨਕ ਦੇ ਮਿਸ਼ਨ ਦਾ ਪ੍ਰਚਾਰ ਕਰ ਰਹੇ ਹਨ ਜਾਂ ਕਾਮਰੇਡੀ ਵਿਚਾਰਧਾਰਾ ਦਾ ਪ੍ਰਚਾਰ ਕਰ ਰਹੇ ਹਨ।

# ਸੰਤ ਅਤਰ ਸਿੰਘ ਜੀ

ਅਜੀਤ ਅਖ਼ਬਾਰ ਵਿਚ ਲੜੀਵਾਰ ਤਿੰਨ ਕਿਸ਼ਤਾਂ ਵਿਚ ਅਕਾਲ ਅਕੈਡਮੀ ਬੜੂ ਸਾਹਿਬ ਬਾਰੇ ਭਰਪੂਰ ਜਾਣਕਾਰੀ ਵਾਲੇ ਲੇਖ ਛਪੇ ਹਨ ਜਿਸ ਵਿਚ ਦੱਸਿਆ ਗਿਆ ਹੈ ਕਿ ਦੇਸ਼-ਵਿਦੇਸ਼ ਦੇ ਤਕਰੀਬਨ ਵੀਹ ਹਜ਼ਾਰ (੨੦੦੦੦) ਬੱਚਿਆਂ ਨੂੰ ਅੰਗਰੇਜ਼ੀ ਮਾਧਿਅਮ ਰਾਹੀਂ ਉੱਚ-ਪੱਧਰੀ ਸਿੱਖਿਆ ਤੋਂ ਇਲਾਵਾ ਸੁਚੱਜੇ ਢੰਗ ਨਾਲ, ਇਥੇ ਗੁਰਬਾਣੀ ਅਤੇ ਬਾਣੇ ਨਾਲ ਬੱਚਿਆਂ ਨੂੰ ਜੋੜਿਆ ਜਾਂਦਾ ਹੈ।

ਸਾਰੇ ਬੱਚੇ ਰਲ ਕੇ ਖ਼ੁਦ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼, ਨਿਤਨੇਮ ਅਤੇ ਕੀਰਤਨ ਭੀ ਖ਼ੁਦ ਕਰਦੇ ਹਨ। ਗੁਰਬਾਣੀ ਦੀ ਸੰਥਿਆ ਅਤੇ ਕੀਰਤਨ ਸਿਖਾਉਣ ਲਈ ਬਹੁਤ ਉੱਤਮ ਇੰਤਜ਼ਾਮ ਹੈ। ਦੋ ਹਜ਼ਾਰ ਗਰੀਬ ਬੱਚਿਆਂ ਨੂੰ ਪੜ੍ਹਾਈ, ਵਰਦੀ ਅਤੇ ਲੰਗਰ ਬਿਲਕੁਲ ਮੁਫ਼ਤ ਹੈ। ਤਕਰੀਬਨ ਸੌ ਬੱਚੇ ਵਣਜਾਰੇ ਸਿੱਖਾਂ ਦੇ ਹਨ ਜਿਨ੍ਹਾਂ ਨੂੰ ਗੁਰਮਤਿ ਦੀ ਸਿੱਖਿਆ ਮੁਫ਼ਤ ਦਿੱਤੀ ਜਾ ਰਹੀ ਹੈ।

ਸਾਰੇ ਬੱਚਿਆਂ ਨੂੰ ਖਾਲਸਾਈ ਬਾਣਾ ਪਹਿਨਣਾ ਲਾਜ਼ਮੀ ਹੈ। ਬਿਜਲੀ ਲਈ ਆਪਣਾ ਸੋਲਰ ਸਿਸਟਮ ਹੈ। ਕੱਪੜੇ ਧੋਣ ਲਈ ਆਪਣੀ ਲਾਂਡਰੀ ਅਤੇ ਲੰਗਰ ਸਜਾਉਣ ਲਈ ਤਨਖਾਹਦਾਰ ਸੇਵਕ ਰੱਖੇ ਹੋਏ ਹਨ। ਬਹੁਤ ਵੱਡਾ ਖੇਡ ਮੈਦਾਨ ਅਤੇ ਬੱਚਿਆਂ ਦੀ ਸਿਹਤ ਠੀਕ ਰੱਖਣ ਲਈ ਆਪਣਾ ਡਾਕਟਰੀ ਪ੍ਰਬੰਧ ਹੈ।

ਸਾਰੇ ਪੰਜਾਬ ਵਿਚ ਤਕਰੀਬਨ ਚਾਲ੍ਹੀ-ਪੰਜਾਹ ਅਕੈਡਮੀਆਂ ਇਸੇ ਪੈਟਰਨ 'ਤੇ ਚਲ ਰਹੀਆਂ ਹਨ। ਏਡੇ ਵੱਡੇ ਕਾਰਜ ਖੇਤਰ ਦਾ ਕੰਮ ਕਲਗੀਧਰ ਟਰੱਸਟ ਦੇ ਪ੍ਰਧਾਨ ਬਾਬਾ ਇਕਬਾਲ ਸਿੰਘ ਰਿਟਾ. ਡਾਇਰੈਕਟਰ ਖੇਤੀਬਾੜੀ ਵਿਭਾਗ ਹਿਮਾਚਲ ਪ੍ਰਦੇਸ਼ ਅਤੇ ਪਦਮ ਭੂਸ਼ਨ ਡਾਕਟਰ ਖੇਮ ਸਿੰਘ ਗਿੱਲ ਰਿਟਾ. ਵਾਈਸ ਚਾਂਸਲਰ ਪੀ. ਏ. ਯੂ. ਜੀ ਬੜੀ ਕੁਸ਼ਲਤਾ ਨਾਲ ਚਲਾ ਰਹੇ ਹਨ।

ਇਸੇ ਤਰ੍ਹਾਂ ਭਾਈ ਜਸਬੀਰ ਸਿੰਘ ਜੀ ਜੋਸ਼ੀ ਖੰਨੇ ਵਾਲਿਆਂ ਨੇ ਸਾਰੀ ਉਮਰ ਕੀਰਤਨ ਦੀ ਜੋ ਨਿਸ਼ਕਾਮ ਸੇਵਾ ਕੀਤੀ ਹੈ, ਉਹ ਕਿਸੇ ਤੋਂ ਛੁਪੀ ਨਹੀਂ ਹੈ। ਆਪਣੇ ਧੁਰ ਅੰਦਰੋਂ ਉਪਜੀਆਂ ਹੂਕਾਂ ਵਾਲੇ ਕਥਾ ਕੀਰਤਨ ਦੇ ਸੁਮੇਲ ਨਾਲ, ਪੂਰੀ ਤਨਦੇਹੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮਰਪਿਤ ਹੋ ਕੇ ਜੋ ਸੇਵਾ ਪੰਥ ਦੀ ਭਾਈ ਸਾਹਿਬ ਨੇ ਕੀਤੀ ਹੈ, ਉਹ ਕਿਸੇ ਵਿਰਲੇ ਦੇ ਹਿੱਸੇ ਹੀ ਆਈ ਹੈ। ਇਨ੍ਹਾਂ ਸੇਵਾਵਾਂ ਨੂੰ ਦੇਖਦਿਆਂ ਪੰਥ ਵਲੋਂ ਭਾਈ ਸਾਹਿਬ ਨੂੰ ਪੰਥ ਰਤਨ ਦੇ ਖਿਤਾਬ ਨਾਲ ਨਿਵਾਜਿਆ ਗਿਆ ਹੈ।

ਇਨ੍ਹਾਂ ਸਾਰਿਆਂ ਕੰਮਾਂ ਪਿਛੇ ਪ੍ਰੇਰਣਾ ਸਰੋਤ ਹੈ- 'ਸੰਤ ਅਤਰ ਸਿੰਘ ਜੀ ਮਸਤੂਆਣਾ' ਦੀ ਸ਼ਖਸੀਅਤ। ਸੰਤ ਜੀ ਆਪਣੇ ਸਮੇਂ ਦੀ ਪੰਥ ਦੀ ਸਿਰਮੌਰ ਹਸਤੀਆਂ ਵਿਚੋਂ ਹੋਏ ਹਨ, ਜੋ ਖ਼ੁਦ ਭਾਵੇਂ ਦੁਨਿਆਵੀ ਵਿਦਿਆ ਤੋਂ ਅਣਜਾਣ ਸਨ ਪਰ ਗੁਰਮਤਿ ਦੀ ਵਿਦਿਆ ਦੇ ਮਹਾਨ ਭੰਡਾਰ ਹੋਣ ਕਰਕੇ ਭਾਈ ਕਾਨ੍ਹ ਸਿੰਘ ਜੀ ਨਾਭਾ ਵਰਗੇ ਮਹਾਨ ਵਿਦਵਾਨ ਉਨ੍ਹਾਂ ਦਾ ਅਥਾਹ ਸਤਿਕਾਰ ਕਰਦੇ ਸਨ। ਭਾਈ

ਸਾਹਿਬ ਨੇ 'ਮਹਾਨ ਕੋਸ਼' ਦੇ ਪੰਨਾ ੫੨ 'ਤੇ ਇਸ ਤਰ੍ਹਾਂ ਲਿਖਿਆ ਹੈ।

"ਨਾਮ ਰਸੀਏ ਗੁਰਬਾਣੀ ਦੇ ਕੀਰਤਨ ਦਾ ਪ੍ਰਚਾਰ ਕਰਨ ਵਾਲੇ ਸੰਤ ਅਤਰ ਸਿੰਘ ਜੀ ਦਾ ਜਨਮ ਪਿੰਡ ਚੀਮੇ ਪਟਿਆਲੇ ਦੀ ਤਹਿਸੀਲ ਸੁਨਾਮ ਵਿਚ ਚੇਤ ਸੁਦੀ ਸੰਮਤ ੧੯੨੩ ਨੂੰ ਹੋਇਆ। ਇਨ੍ਹਾਂ ਨੇ ੧੯ ਸਾਲ ਦੀ ਉਮਰ ਵਿਚ ਪਲਟਨ ਨੰ. ੪ ਬਰਮਾ ਵਿਚ ਭਰਤੀ ਹੋ ਕੇ ਕੁਝ ਚਿਰ ਨੌਕਰੀ ਕੀਤੀ। ਫਿਰ ਸੁਤੰਤਰ ਹੋ ਕੇ ਸਿੱਖ ਧਰਮ ਦੇ ਪ੍ਰਚਾਰ ਦਾ ਕੰਮ ਕਰਦੇ ਰਹੇ। ਆਪ ਨੇ ਹਜ਼ਾਰਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਸੁਮਾਰਗ ਪਾਇਆ। ਸੰਤ ਜੀ ਪੂਰੇ ਤਿਆਗੀ ਅਤੇ ਕਰਮ ਯੋਗ ਦੇ ਅਭਿਆਸੀ ਸਨ, ਇਨ੍ਹਾਂ ਦੇ ਬਣਾਏ ਗੁਰ ਸਾਗਰ ਮਸਤੂਆਣਾ ਅਤੇ ਦਮਦਮਾ ਸਾਹਿਬ ਦੇ ਆਲੀਸ਼ਾਨ ਤੇ ਮਨੋਹਰ ਮੰਦਿਰ ਇਨ੍ਹਾਂ ਦੀ ਅਟੱਲ ਯਾਦਗਾਰ ਹਨ।"

ਪੰਥਕ ਸਫ਼ਾਂ ਵਿਚ ਸੰਤ ਜੀ ਦਾ ਖਾਸ ਅਸਥਾਨ ਸੀ। ਚੀਫ਼ ਖਾਲਸਾ ਦੀਵਾਨ ਦੀ ਚਲਾਈ ਵਿਦਿਅਕ ਲਹਿਰ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ ਅਤੇ ਅਨੇਕ ਖਾਲਸਾ ਸਕੂਲ ਅਤੇ ਖਾਲਸਾ ਕਾਲਜ ਬਣਾਉਣ ਵਿਚ ਯੋਗਦਾਨ ਪਾਇਆ। ਨਿੱਜੀ ਤੌਰ 'ਤੇ ਸੰਤ ਤੇਜਾ ਸਿੰਘ ਡਬਲ ਐਮ. ਏ. ਨੂੰ ਅਮਰੀਕਾ ਦੀ ਹਾਵਰਡ ਯੂਨੀਵਰਸਿਟੀ ਤੋਂ ਟ੍ਰੇਂਡ ਕਰਾ ਕੇ ਅੱਜ ਤੋਂ ਤਕਰੀਬਨ ਸੌ ਸਾਲ ਪਹਿਲਾਂ ਅਕਾਲ ਕਾਲਜ ਮਸਤੂਆਣਾ ਚਾਲੂ ਕੀਤਾ। ਜਾਰਜ ਪੰਜਮ ਦੀ ਤਾਜਪੋਸ਼ੀ ਸਮੇਂ, ਸਾਰੇ ਸਿੱਖ ਰਾਜੇ ਮਹਾਰਾਜਿਆਂ ਵਲੋਂ ਕਰਵਾਏ ਨਗਰ ਕੀਰਤਨ ਸਮੇਂ ਸਾਰੇ ਹਿੰਦੁਸਤਾਨ ਦੇ ਰਾਜਿਆਂ ਨੂੰ ਗੱਜ ਵੱਜ ਲਲਕਾਰਨ ਲਈ :

*ਕੋਊ ਹਰਿ ਸਮਾਨਿ ਨਹੀ ਰਾਜਾ॥*
*ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥ (ਅੰਗ ੮੫੬)*

ਦਾ ਸ਼ਬਦ ਪੜ੍ਹਨ ਵਾਲੇ ਮਹਾਂਬਲੀ ਅਤੇ ਤਪੱਸਵੀ ਸਨ ਸੰਤ ਅਤਰ ਸਿੰਘ ਜੀ। ਜਿੰਨੇ ਸਿੰਧੀ ਅੱਜ ਗੁਰੂ ਘਰ ਨਾਲ ਜੁੜੇ ਹੋਏ ਹਨ ਸਭ ਸੰਤ ਅਤਰ ਸਿੰਘ ਜੀ ਦੇ ਪ੍ਰਚਾਰ ਦਾ ਸਦਕਾ ਹਨ।

ਪਰ ਸਿੱਖੀ ਭੇਖ ਵਾਲੇ ਨਾਸਤਕ ਕਾਮਰੇਡੀ ਸਿੱਖਾਂ ਨੂੰ ਗੁਰੂ ਪਿਆਰਿਆਂ ਦੀ ਇਹ ਵਡਿਆਈ ਕਿਵੇਂ ਚੰਗੀ ਲੱਗੇ? ਰਿਸ਼ਵਤਖੋਰ, ਚਰਿਤਰਹੀਣ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ, ਜੋ ਬਲੈਕ ਕੈਟ ਬਣ ਕੇ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਦੀ ਸੀ. ਆਈ. ਡੀ. ਕਰਦਾ ਰਿਹਾ, ਉਸ ਦਾ ਪੱਕਾ ਚੇਲਾ ਕਾਮਰੇਡ ਸੁਖਵਿੰਦਰ ਸਿੰਘ ਸਭਰਾ ਆਪਣੀ ਕਿਤਾਬ 'ਸੰਤਾਂ ਦੇ ਕੌਤਕ' ਦੇ ਪੰਨਾ ੯੬-੯੭ 'ਤੇ 'ਸੰਤ ਸਰੋਵਰ' ਨਾਮੀ ਲਿਖੀ ਪੁਸਤਕ ਨੂੰ ਆਧਾਰ ਬਣਾ ਕੇ ਸੰਤਾਂ ਬਾਰੇ ਇੰਜ ਆਪਣੇ ਮਨ ਦੀ ਭੜਾਸ ਕੱਢਦਾ ਹੈ।

ਇਸ ਲਿਖਤ (ਸੰਤ ਸਰੋਵਰ) ਤੋਂ ਸਿੱਧ ਹੁੰਦਾ ਹੈ ਕਿ ਸੰਤ ਅਤਰ ਸਿੰਘ ਆਪਣੀ ਕ੍ਰਿਤ ਕਰਕੇ ਖਾਣ ਵਲੋਂ ਬਿਲਕੁਲ ਮੁਨਕਰ ਰਹੇ। ਫੌਜ ਦੀ ਨੌਕਰੀ ਤੋਂ ਭਗੌੜਾ ਹੋ ਕੇ ਨਾ ਘਰ ਹੀ ਗਏ ਸਗੋਂ ਹਜ਼ੂਰ ਸਾਹਿਬ ਜਾ ਕੇ ਅੱਖਾਂ ਮੀਟ ਕੇ ਨਾਟਕੀ ਭਗਤੀ ਅਤੇ ਅੰਨ ਛੱਡ ਦੇਣ ਦਾ ਪਾਖੰਡ ਕਰਦੇ ਰਹੇ। ਗੁਰ ਫੁਰਮਾਨ ਹੈ :

*ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ॥ (ਅੰਗ ੩੮੧)*

ਸਤਿਗੁਰੂ ਕਹਿੰਦੇ ਕਿ ਕ੍ਰਿਤ ਕਰਕੇ ਖਾਣ ਵਾਲੇ ਅਸੂਲ ਨੂੰ ਛੱਡ ਦਿੱਤਾ ਹੈ ਅਤੇ ਸੱਚੀ ਭਗਤੀ ਦੀ ਇਸ ਨੂੰ ਸਾਰ ਕੋਈ ਨਹੀਂ ਹੈ। ਇਸ ਨੇ ਪਾਖੰਡ ਨੂੰ ਭਗਤੀ ਸਮਝ

ਲਿਆ ਹੈ। ਗੈਬੀ ਸ਼ਕਤੀਆਂ ਅਤੇ ਜੋਗੀਆਂ ਵਾਲੀਆਂ ਰਿਧੀਆਂ ਸਿੱਧੀਆਂ ਨੂੰ ਗੁਰੂ ਸਾਹਿਬ ਨੇ ਪੂਰਨ ਤੌਰ 'ਤੇ ਰੱਦ ਕੀਤਾ ਹੋਇਆ ਹੈ:

*—ਰਿਧਿ ਸਿਧਿ ਅਵਰਾ ਸਾਦ॥* (ਜਪੁ ਜੀ)

*—ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥* (ਅੰਗ ੫੯੩)

ਗੁਰੂ ਦੇ ਇਹ ਬਚਨ ਇਸ ਸਾਧ ਨੂੰ ਕਦੇ ਚੇਤੇ ਨਹੀਂ ਆਏ। ਇਸ ਸਾਧ ਦੇ ਕਹਿਣ ਮੁਤਾਬਿਕ ਦਸਵੇਂ ਪਾਤਸ਼ਾਹ ਆਕਾਸ਼ ਤੋਂ ਉਤਰਦੇ ਹਨ ਅਤੇ ਇਸ ਨੂੰ ਕਹਿੰਦੇ ਹਨ ਕਿ ਤੂੰ ਕੀਰਤਨ ਕਰ, ਅੰਮ੍ਰਿਤ ਛਕਾ। ਇਥੋਂ ਇਹ ਵੀ ਸਿੱਧ ਹੋ ਜਾਂਦਾ ਹੈ ਕਿ ਇਸ ਸਾਧ ਨੂੰ 'ਧੰਨ ਗੁਰੂ ਗ੍ਰੰਥ ਸਾਹਿਬ ਜੀ' ਅਤੇ ਦਸਮ ਪਾਤਸ਼ਾਹ ਦੀ ਬਾਣੀ 'ਤੇ ਰਤਾ ਭੀ ਭਰੋਸਾ ਨਹੀਂ ਹੈ, ਗੁਰੂ ਦਾ ਸਿੱਖ ਤਾਂ ਗੁਰਬਾਣੀ ਗੁਰੂ ਦਾ ਬਚਨ ਮੰਨਦਾ ਹੈ।

ਇਨ੍ਹਾਂ ਸੰਤਾਂ ਨੇ ਗੁਰਬਾਣੀ, ਗੁਰ ਇਤਿਹਾਸ ਅਤੇ ਸਿੱਖ ਇਤਿਹਾਸ ਵਲੋਂ ਸਦਾ ਮੂੰਹ ਮੋੜੀ ਰੱਖਿਆ ਹੈ। ਬ੍ਰਾਹਮਣਵਾਦੀ ਕਹਾਣੀਆਂ ਦਾ ਹੀ ਇਨ੍ਹਾਂ ਪ੍ਰਚਾਰ ਕੀਤਾ ਹੈ। ਗੁਰ-ਸ਼ਬਦ ਤੱਤ ਗੁਰਮਤਿ ਦਾ ਧਿਆਨ ਧਰਨ ਦੀ ਬਜਾਇ ਇਹ ਮੂਰਤੀਆਂ ਦਾ ਧਿਆਨ ਧਰਨ ਦੀਆਂ ਜੁਗਤੀਆਂ ਦੱਸ ਰਹੇ ਹਨ। ਦੂਜਿਆਂ ਨੂੰ ਦਸਾਂ ਨਹੁੰਆਂ ਦੀ ਕ੍ਰਿਤ ਕਰੋ, ਦੱਸ ਰਹੇ ਹਨ ਪਰ ਆਪ ਸਦਾ ਘਰੋਂ ਭਗੌੜੇ ਰਹੇ ਅਤੇ ਮੰਗ ਮੰਗ ਕੇ ਟੁਕੜੇ ਖਾਂਦੇ ਰਹੇ ਅਤੇ ਜੋਗ ਮੱਤ ਅਤੇ ਹਿੰਦੂ ਮੱਤ ਵਾਲਾ ਹੀ ਤੀਰਥਾਂ 'ਤੇ ਭ੍ਰਮਣ ਅਤੇ ਤੀਰਥ ਇਸ਼ਨਾਨਾਂ ਵਿਚ ਵਿਸ਼ਵਾਸ ਰੱਖਦੇ ਹੋਏ ਗੁਰਮਤਿ ਤੋਂ ਕੋਹਾਂ ਦੂਰ ਰਹੇ।

'ਸੰਤ ਸਰੋਵਰ' ਦੇ ਲੇਖਕ ਨੇ ਜੋ ਭੀ ਲਿਖਿਆ, ਸੰਤ ਜੀ ਦੇ ਅਕਾਲ ਚਲਾਣੇ ਪਿਛੋਂ ਜੋ ਉਸ ਨੂੰ ਮਹਿਸੂਸ ਹੋਇਆ ਉਹ ਉਸ ਨੇ ਆਪਣੀ ਭਾਵਨਾ ਪ੍ਰਗਟ ਕੀਤੀ ਹੈ, ਜੋ ਵੱਧ ਘੱਟ ਭੀ ਹੋ ਸਕਦੀ ਹੈ, ਪਰ ਸਪੋਕਸਮੈਨ ਅਤੇ ਇਸ ਦੀ ਜੁੰਡਲੀ ਦੇ ਸਿਰਕੱਢ ਬੁਲਾਰੇ ਸਭਰਾ ਨੇ ਕਾਲਾ ਅਫ਼ਗਾਨਾ ਨੂੰ ਕਿਸ ਆਧਾਰ 'ਤੇ ਸਿੱਖੀ ਦੀ ਅਕਾਸ਼ ਗੰਗਾ ਦਾ ਧਰੂ ਤਾਰਾ ਬਣਾ ਦਿੱਤਾ ਇਹ ਕਦੇ ਇਨ੍ਹਾਂ ਦੱਸਿਆ ਨਹੀਂ। ਜਦ ਕਿ ਧਰੂ ਤਾਰੇ ਦੀਆਂ ਅਗਲੀਆਂ ਪਿਛਲੀਆਂ ਕਰਤੂਤਾਂ ਹੁਣ ਜੱਗ ਜ਼ਾਹਿਰ ਹੋ ਗਈਆਂ ਹਨ।

ਜਿਸ ਮਹਾਂਪੁਰਸ਼ ਦੇ ਸਤਿਕਾਰ ਲਈ ਸਮੇਂ ਦੀਆਂ ਸਿਰਮੌਰ ਹਸਤੀਆਂ ਭਾਈ ਕਾਨ੍ਹ ਸਿੰਘ ਜੀ ਨਾਭਾ, ਭਾਈ ਵੀਰ ਸਿੰਘ ਜੀ, ਭਾਈ ਜੋਧ ਸਿੰਘ ਜੀ ਰਿਟਾ. ਵਾਈਸ ਚਾਂਸਲਰ, ਸਰਦਾਰ ਬਹਾਦਰ ਹਰਬੰਸ ਸਿੰਘ ਅਟਾਰੀਵਾਲੇ, ਵੇਲੇ ਦੇ ਰਾਜੇ ਮਹਾਰਾਜੇ ਸਿਰ ਨਿਵਾਉਂਦੇ ਹੋਣ ਅਤੇ ਜਿਸ ਮਹਾਂਪੁਰਸ਼ ਦੇ ਸਰੀਰ ਤਿਆਗਣ ਪਿਛੋਂ ਭੀ ਰਿਟਾ. ਵਾਈਸ ਚਾਂਸਲਰ, ਵਿਭਾਗਾਂ ਦੇ ਡਾਇਰੈਕਟਰ, ਗਿਆਨੀ ਸੰਤ ਸਿੰਘ ਮਸਕੀਨ ਅਤੇ ਭਾਈ ਜਸਬੀਰ ਸਿੰਘ ਜੀ ਜੋਸ਼ੀ ਵਰਗੇ ਪੰਥ ਰਤਨ ਸੰਤਾਂ ਦੇ ਨਾਉਂ ਤੋਂ ਕੁਰਬਾਨ ਹੁੰਦੇ ਹੋਣ, ਉਸ ਮਹਾਂਪੁਰਸ਼ ਨੂੰ ਜੇ ਸਭਰਾ ਤੇ ਸਪੋਕਸਮੈਨ, ਆਪਣੀ ਬਣਾਈ ਕਸਵੱਟੀ ਦੇ ਆਧਾਰ 'ਤੇ ਨਿੰਦਾ ਕਰਦਾ ਹੈ ਤਾਂ ਇਨ੍ਹਾਂ ਲਈ ਸਹੀ ਜਗ੍ਹਾ ਅੰਮ੍ਰਿਤਸਰ ਜਾਂ ਆਗਰੇ ਦਾ ਪਾਗ਼ਲਖਾਨਾ ਹੀ ਹੈ।

ਜਦ ਮੈਂ ਉਪਰਲੀ ਵਾਰਤਾ ਚਿੱਠੀ ਰਾਹੀਂ ਸਭਰਾ ਨੂੰ ਭੇਜੀ ਤਾਂ ਉੱਤਰ ਦਿੱਤਾ ਕਿ ਵੋਟਾਂ ਲਈ ਰਾਜੇ-ਮਹਾਰਾਜੇ ਸਭ ਕੁੱਝ ਕਰ ਸਕਦੇ ਹਨ। ਜਿਸ ਬੰਦੇ ਨੂੰ ਇਹ

ਹੀ ਪਤਾ ਨਹੀਂ ਕਿ ਹੁਣ ਦੇ ਮਨਿਸਟਰਾਂ ਵਾਂਗ ਪਿਛਲੇ ਰਾਜੇ ਕਾਗ਼ਜ਼ ਦੀ ਵੋਟ ਨਾਲ ਨਹੀਂ ਬਣਦੇ ਸਨ, ਉਸ ਦਾ ਕੀ ਇਲਾਜ ਹੋ ਸਕਦਾ ਹੈ?

ਸਭਰਾ ਦੀ ਲਿਖਤ ਦੇ ਆਧਾਰ 'ਤੇ ਸੰਤਾਂ ਦੇ ਬਰਖ਼ਿਲਾਫ਼ ਜੋ ਕੁਝ ਸਪੋਕਸਮੈਨ ਨੇ ਲਿਖਿਆ ਸੀ, ਜਦ ਸੰਗਤਾਂ ਦਾ ਰੋਹ ਨਾ ਸਹਾਰ ਸਕਿਆ ਤਾਂ ਝੱਟ ਮੁਆਫ਼ੀ ਮੰਗ ਲਈ। ਇਸ ਤਰ੍ਹਾਂ ਸਪੋਕਸਮੈਨ ਨੇ ਥੁੱਕ ਕੇ ਆਪ ਹੀ ਚੱਟ ਲਿਆ। ਪਰ ਸਭਰਾ ਇਹ ਭੀ ਨਹੀਂ ਕਰੇਗਾ ਕਿਉਂਕਿ ਇਹ ਕਿਸੇ ਹੋਰ ਮਿੱਟੀ ਦਾ ਬਣਿਆ ਹੋਇਆ ਹੈ।

ਜਿਸ ਤਰ੍ਹਾਂ ਅਨੇਕਾਂ ਅਖੌਤੀ ਬ੍ਰਹਮ ਗਿਆਨੀ ਅਤੇ ਪਾਖੰਡੀ ਸੰਤਾਂ ਨੇ ਸਿਰਫ਼ ਲੋਕਾਂ ਨੂੰ ਭਰਮਾਉਣ ਲਈ ਆਪਣੇ ਡੇਰਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੋਇਆ ਹੈ ਇਸੇ ਤਰ੍ਹਾਂ ਕਾਮਰੇਡੀ ਸਿੱਖ ਹੁਣ ਸਿੱਖ ਬਾਣਾ ਧਾਰ ਕੇ ਆਮ ਲੋਕਾਂ ਨੂੰ ਕੁਰਾਹੇ ਪਾਉਣ ਦੇ ਰਸਤੇ ਤੁਰ ਪਏ।

ਆਰ. ਐਸ. ਐਸ. ਅਤੇ ਹੋਰ ਪੰਥ-ਵਿਰੋਧੀ ਤਾਕਤਾਂ ਵਾਂਗ ਇਨ੍ਹਾਂ ਨੇ ਆਪਣੇ ਮਤਲਬ ਦੀਆਂ ਗੁਰਬਾਣੀ ਤੁਕਾਂ ਰਟੀਆਂ ਹੋਈਆਂ ਹਨ। ਇਨ੍ਹਾਂ ਸਾਰਿਆਂ ਦੀ ਨਾਨੀ ਜਗ੍ਹਾ-ਜਗ੍ਹਾ ਖੁੱਲ੍ਹੇ ਮਿਸ਼ਨਰੀ ਕਾਲਜ ਹਨ। ਜੋ ਪਿਛਲੇ ਪੰਜਾਹ ਸਾਲਾਂ ਤੋਂ ਮਿਸ਼ਨਰੀ ਕਾਲਜ ਪ੍ਰਚਾਰ ਕਰ ਰਹੇ ਹਨ ਸਭਰਾ ਉਹੀ ਬੋਲ ਰਿਹਾ ਹੈ। ਇਹ ਸਾਡੇ ਲਈ ਕੋਈ ਨਵੀਂ ਗੱਲ ਨਹੀਂ ਅਤੇ ਜੋ ਮਿਸ਼ਨਰੀ ਕਾਲਜ ਬੋਲ ਰਹੇ ਹਨ ਉਹ ਸਭ ਕੁਝ ੧੯੪੦ ਤੋਂ ਗੁਰਬਖਸ਼ ਸਿੰਘ ਦੀ ਪ੍ਰੀਤਲੜੀ ਬੋਲਦੀ ਰਹੀ ਹੈ, ਸਿਰਫ਼ ਕਹਿਣ ਦਾ ਅੰਦਾਜ਼ ਵੱਖਰਾ ਹੈ। ਅਖੀਰ 'ਤੇ ਅਸੀਂ ਇਹ ਕਹਿਣ 'ਤੇ ਮਜਬੂਰ ਹੋ ਗਏ ਹਾਂ ਕਿ ਜੋ ਤਰਕਵਾਦ ਦਾ ਬੀਜ ਪ੍ਰੋ. ਸਾਹਿਬ ਸਿੰਘ ਜੀ ਨੇ (ਕਿਸੇ ਹੋਰ ਖ਼ਿਆਲ ਨਾਲ) ਬੀਜਿਆ ਸੀ ਉਸ ਦਾ ਸੁੰਦਰ ਰੁੱਖ ਮਿਸ਼ਨਰੀ ਕਾਲਜ ਹਨ ਅਤੇ ਇਨ੍ਹਾਂ ਦਰੱਖਤਾਂ ਦੇ ਮਿੱਠੇ ਫਲ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਅਤੇ ਸਭਰਾ ਸਮੇਤ ਸਾਰੀ ਜੁੰਡਲੀ ਹੈ।

ਕਾਮਰੇਡ ਸਭਰਾ ਅਤੇ ਇਸ ਜੁੰਡਲੀ ਦੀਆਂ ਲਿਖਤਾਂ ਤੋਂ ਸਾਬਤ ਹੁੰਦਾ ਹੈ ਕਿ ਇਹ ਗੁਰੂ ਸਾਹਿਬ ਨੂੰ ਫੱਤੇ ਘੁਮਿਆਰ ਦੇ ਬਰਾਬਰ ਹੀ ਸਮਝਦੇ ਹਨ ਜੋ ਮਰਨ ਉਪਰੰਤ ਕਿਸੇ ਦੀ ਨਾ ਅਰਦਾਸ ਸੁਣ ਸਕਦਾ ਹੈ, ਨਾ ਕਿਸੇ ਨੂੰ ਦਰਸ਼ਨ ਹੀ ਦੇ ਸਕਦਾ ਹੈ ਅਤੇ ਨਾ ਹੀ ਕਿਸੇ ਦਾ ਕੁਝ ਸੁਆਰ ਸਕਦਾ ਹੈ। ਜਦਕਿ ਗੁਰਬਾਣੀ ਦੱਸ ਰਹੀ ਹੈ ਕਿ ਗੁਰੂ ਜਨਮ ਮਰਨ ਤੋਂ ਰਹਿਤ ਪਰਮੇਸਰ ਨਾਲ ਅਭੇਦ ਪਰਮੇਸਰ ਦਾ ਹੀ ਰੂਪ ਹੈ:

*—ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥* (ਅੰਗ ੧੪੦੮)

*—ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ॥*
*ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ॥* (ਅੰਗ ੫੨੨)

*—ਜਨਮੁ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥* (ਅੰਗ ੭੪੯)

*—ਗੁਰੁ ਨਾਨਕ ਆਮਦ ਨਰਾਇਨ ਰੂਪ।*

*ਹੁਮਾਨਾ ਨਿਰੰਜਨ ਨਿਰੰਕਾਰ ਰੂਪ॥* (ਭਾ. ਨੰਦ ਲਾਲ ਜੀ)

*—ਨਿਰਗੁਨ ਸਰਗੁਨ ਕੈ ਅਲਖ ਅਬਿਗਤ ਗਤਿ*
*ਪੂਰਨ ਬ੍ਰਹਮ ਗੁਰ ਰੂਪ ਪ੍ਰਗਟਾਏ ਹੈਂ।*
*ਸਰਗੁਨ ਸ੍ਰੀ ਗੁਰ ਦਰਸ ਕੈ ਧਿਆਨ ਰੂਪ*
*ਅਕੁਲ ਅਕਾਲ ਗੁਰਸਿਖਨੁ ਦਿਖਾਏ ਹੈ।* (ਭਾ. ਗੁਰਦਾਸ ਜੀ)
*—ਨਾਨਕ ਸੋ ਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥* (ਅੰਗ ੧੧੪੨)

ਕਿਉਂਕਿ ਜਦ ਕਾਰਲ ਮਾਰਕਸ ਅਤੇ ਪ੍ਰੋ. ਸਾਹਿਬ ਸਿੰਘ ਜੀ ਮਰਨ ਉਪਰੰਤ ਕਿਸੇ ਨੂੰ ਨਹੀਂ ਦਿਖੇ ਤਾਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਸਾਹਿਬ ਕਿਸ ਤਰ੍ਹਾਂ ਦਰਸ਼ਨ ਦੇ ਸਕਦੇ ਹਨ? ਇਥੇ ਸੋਚ ਖੜੀ ਹੈ ਸਭਰਾ ਦੀ, ਇਸ ਲਈ ਕਦੇ ਨਹੀਂ ਮੰਨਣਗੇ। ਸ੍ਰੀ ਗੁਰੂ ਅਮਰਦਾਸ ਜੀ ਦੇ ਬਚਨ ਹਨ :

*ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ॥*
*ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ॥* (ਅੰਗ ੩੦)

ਅਰਥ : ਜੈਸੀ ਭਾਵਨਾ ਨਾਲ ਸਤਿਗੁਰੂ ਜਾਣੀਏ ਵੈਸਾ ਸੁਖ ਪ੍ਰਾਪਤ ਹੋਵੇਗਾ। ਇਸ ਗੱਲ ਵਿਚ ਬਿਲਕੁਲ ਸ਼ੰਕਾ ਨਹੀਂ ਕਰਨਾ ਚਾਹੀਦਾ, ਕੋਈ ਭੀ ਗੁਰੂ ਨਾਲ ਪਿਆਰ ਕਰ ਕੇ ਦੇਖ ਸਕਦਾ ਹੈ।

ਬਾਬਾ ਸ੍ਰੀ ਚੰਦ ਅਤੇ ਲਖਮੀ ਦਾਸ ਜੀ ਨੇ ਗੁਰੂ ਸਾਹਿਬ ਨੂੰ ਕੇਵਲ ਪਿਤਾ ਕਰ ਕੇ ਮੰਨਿਆ ਇਸ ਲਈ ਆਤਮਕ ਜੀਵਨ ਦੀ ਸਿਖਰ ਨੂੰ ਨਹੀਂ ਪਹੁੰਚ ਸਕੇ ਪਰ ਬੇਬੇ ਨਾਨਕੀ, ਰਾਇ ਬੁਲਾਰ ਅਤੇ ਗੁਰੂ ਅੰਗਦ ਦੇਵ ਜੀ ਨੇ ਪਰਮੇਸ਼ਰ ਕਰਕੇ ਜਾਣਿਆ ਇਸ ਲਈ ਪਰਮਪਦ ਦੀ ਪ੍ਰਾਪਤੀ ਹੋਈ। ਗੁਰੂ ਸਾਹਿਬ ਦੇ ਪ੍ਰਤੱਖ ਦਰਸ਼ਨ ਸੰਤ ਅਤਰ ਸਿੰਘ ਜੀ, ਬਾਬਾ ਨੰਦ ਸਿੰਘ ਜੀ ਅਤੇ ਭਾਈ ਰਣਧੀਰ ਸਿੰਘ ਜੀ ਜੈਸੇ ਮਹਾਂਪੁਰਸ਼ਾਂ ਨੂੰ ਭੀ ਹੋਏ, ਸ. ਕਰਤਾਰ ਸਿੰਘ ਝੱਬਰ ਵਰਗੇ ਸਿੰਘ ਸਭਾ ਦੇ ਮੋਢੀਆਂ ਨੂੰ ਭੀ ਹੋਏ, ਭਾਈ ਕਾਲ੍ਹਾ ਸਿੰਘ ਵਰਗੇ ਕੈਦੀਆਂ ਨੂੰ ਭੀ ਹੋਏ ਅਤੇ 'ਰੂਪ ਗੋਬਿੰਦ ਕਾ ਸੋਨਾ ਸਿੱਕੇ ਦਾ' ਦੇ ਕਰਤਾ ਬ੍ਰਾਹਮਣ ਤੋਂ ਸਜੇ ਸਿੰਘ ਭਾ. ਰਾਮਾ ਸਿੰਘ ਨੂੰ ਹੋਏ, ਮੇਜਰ ਮੁਹੰਮਦ ਸਦੀਕ ਜੋ ਕਿ ੧੯੪੭ ਵੇਲੇ ਗੁਰਦੁਆਰਾ ਪੰਜਾ ਸਾਹਿਬ ਦੇ ਕਸਟੋਡੀਅਨ ਸਨ, ਨੂੰ ਭੀ ਹੋਏ ਅਤੇ ਅੱਗੇ ਗੁਰੂ ਕੇ ਪਿਆਰਿਆਂ ਨੂੰ ਹੁੰਦੇ ਰਹਿਣਗੇ ਪਰ ਨਾਸਤਕ ਬਿਰਤੀ ਵਾਲੇ ਸਭਰਾ ਅਤੇ ਇੰਦਰ ਸਿੰਘ ਘੱਗੇ ਵਰਗਿਆਂ ਨੂੰ ਕਦੇ ਨਹੀਂ ਹੋਣਗੇ।

ਇਕ ਪਾਸੇ ਇਹ ਜੁੰਡਲੀ ਦਸਮ ਗ੍ਰੰਥ ਦੀ ਸਾਰੀ ਬਾਣੀ ਕਵੀਆਂ ਦੀ ਲਿਖੀ ਮੰਨਦੀ ਹੈ ਦੂਸਰੇ ਪਾਸੇ ਗਾਲ੍ਹਾਂ ਕੱਢ ਕੇ ਮਨ ਦੀ ਭੜਾਸ ਕੱਢਣ ਲਈ ਆਖਦੀ ਹੈ ਕਿ 'ਇਸ ਸਾਧ ਨੂੰ ਧੰਨ ਗੁਰੂ ਗ੍ਰੰਥ ਸਾਹਿਬ ਦੀ ਅਤੇ ਦਸਮ ਪਾਤਸ਼ਾਹ ਦੀ ਬਾਣੀ 'ਤੇ ਰਤਾ ਭੀ ਭਰੋਸਾ ਨਹੀਂ ਹੈ।' ਪਾਠਕ ਆਪ ਹੀ ਅੰਦਾਜ਼ਾ ਲਾਉਣ ਕਿ ਅਜਿਹੇ ਗਿਰਗਟ ਦੀ ਕਿਹੜੀ ਗੱਲ ਮੰਨੀ ਜਾਵੇ। ਇਸੇ ਤਰ੍ਹਾਂ ਆਪ ਹੀ ਦੱਸ ਦੇਵੇ ਕਿ 'ਧੰਨ ਗੁਰੂ ਗ੍ਰੰਥ ਸਾਹਿਬ' ਦੇ ਚਰਨ ਕਿਥੇ ਹਨ ਜਿਹੜੇ ਇਸ ਸਾਧ ਨੂੰ ਪਤਾ ਨਹੀਂ ਸੀ।

# ਕੀ ਕਹਾਵਾਂਗੇ?

ਅੱਜ ਕੱਲ੍ਹ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਗੁਰੂ ਮੰਨਣ ਵਾਲਿਆਂ ਵਿਚ ਆਪਸੀ ਪ੍ਰੇਮ ਪਿਆਰ ਵਾਲੀ ਗੱਲ ਤਾਂ ਤਕਰੀਬਨ ਅਲੋਪ ਹੋ ਗਈ ਹੈ। ਹਰ ਗੱਲ 'ਤੇ ਬਹਿਸ, ਤਰਕਵਾਦ ਅਤੇ 'ਕਿਥੇ ਲਿਖਿਆ ਹੈ?' ਵਾਲੀ ਗੱਲ ਪ੍ਰਧਾਨ ਹੈ। ਗੁਰੂ ਸਾਹਿਬ ਨੇ ਤਾਂ ਉਪਦੇਸ਼ ਦਿੱਤਾ ਸੀ :

*—ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥* *(ਦਸਮ ਗ੍ਰੰਥ)*

*—ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ॥*

*(ਅੰਗ ੨੮)*

ਪਰ ਅੱਜ ਕੱਲ੍ਹ ਪ੍ਰਚਾਰ ਹੋ ਰਿਹਾ ਹੈ ਕਿ ਤਰਕ ਦੇ ਸਹਾਰੇ ਹੀ ਪਰਮੇਸ਼ਰ ਪਾਇਆ ਜਾ ਸਕਦਾ ਹੈ। ਇਸ ਲਈ ਖੰਡਾ ਪਾਹੁਲ 'ਤੇ ਤਰਕ, ਨਿਤਨੇਮ 'ਤੇ ਤਰਕ, ਖਾਣ ਪੀਣ 'ਤੇ ਤਰਕ, ਨਿਤਨੇਮ ਦੀ ਬਾਣੀਆਂ 'ਤੇ ਤਰਕ। ਇਥੋਂ ਤਕ ਕਿ ਇਕ ਦੂਸਰੇ ਨੂੰ ਸੰਬੋਧਨ ਕਰਨ ਲਈ ਸਿੱਖ, ਸਿੰਘ, ਖਾਲਸਾ, ਭਾਈ, ਗੁਰਮੁਖ ਜਾਂ ਸੰਤ ਸਾਧ ਕਹਿਣ 'ਤੇ ਭੀ ਬਹਿਸ ਛਿੜ ਪੈਂਦੀ ਹੈ। ਹਰ ਇਕ ਧਿਰ ਗੁਰਬਾਣੀ ਦੀ ਕਸਵੱਟੀ ਦੇ ਆਧਾਰ 'ਤੇ ਆਪਣੇ ਆਪ ਨੂੰ ਠੀਕ ਦੱਸਦੀ ਹੈ। ਅੱਜ ਸਾਨੂੰ ਭੀ ਇਸ ਬਹਿਸ ਵਿਚ ਹਿੱਸਾ ਲੈਣ ਦਾ ਸ਼ੌਕ ਜਾਗ ਪਿਆ। ਸੋ ਅਸੀਂ ਗੁਰਬਾਣੀ ਅਤੇ ਇਤਿਹਾਸ ਦੀ ਕਸਵੱਟੀ 'ਤੇ ਦੇਖਾਂਗੇ ਕਿ ਇਕ ਦੂਸਰੇ ਨੂੰ ਮਿਲਣ ਵੇਲੇ ਕਿਸ ਤਰ੍ਹਾਂ ਸੰਬੋਧਨ ਕਰਨਾ ਚਾਹੀਦਾ ਹੈ।

ਇਹ ਗੱਲ ਸਾਰਾ ਸਿੱਖ ਜਗਤ ਮੰਨਦਾ ਹੈ ਕਿ ਗੁਰਬਾਣੀ ਵਿਚ ਗੁਰੂ ਪਦ ਕੇਵਲ ਪਰਮੇਸ਼ਰ ਅਤੇ ਗੁਰੂ ਨਾਨਕ ਸੱਚੇ ਪਾਤਸ਼ਾਹ ਲਈ ਹੀ ਵਰਤਿਆ ਗਿਆ ਹੈ। ਬਾਕੀ ਸ਼ਬਦ ਸੰਤ, ਸਾਧ, ਸਿੱਖ, ਖਾਲਸਾ ਬਾਰੇ ਵਿਚਾਰ ਕਰਾਂਗੇ।

ਸੰਤ : ਗੁਰਬਾਣੀ ਵਿਚ ਅਣਗਿਣਤ ਪ੍ਰਮਾਣ ਮਿਲਦੇ ਹਨ ਜਿਥੋਂ ਇਹ ਪਤਾ ਚਲਦਾ ਹੈ ਕਿ ਇਹ ਗੁਰੂ ਸਾਹਿਬ ਵਾਸਤੇ ਵਰਤਿਆ ਗਿਆ ਹੈ ਅਤੇ ਗੁਰਸਿੱਖ ਸੰਗਤ ਲਈ ਭੀ ਵਰਤਿਆ ਗਿਆ ਹੈ। ਗੁਰਬਾਣੀ ਅੰਦਰ ਹੀ ਗੁਰੂ ਸਾਹਿਬ ਨੇ ਸਿੱਖ, ਸੰਤ, ਖਾਲਸਾ ਬਾਰੇ ਲੱਛਣ ਦੱਸੇ ਹਨ ਕਿ ਕੌਣ ਇਨ੍ਹਾਂ ਪਦਾਂ ਨੂੰ ਵਰਤਣ ਦਾ ਹੱਕਦਾਰ ਹੈ। ਗੁਰਬਾਣੀ ਅੰਦਰ ਸੰਤ ਦੇ ਇਹ ਲੱਛਣ ਦੱਸੇ ਹਨ:

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥*
*ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥*
*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥*
*ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥*
*ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥*
*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥*
*ਖਟ ਲਖੵਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥* *(ਅੰਗ ੧੩੫੭)*

ਅਰਥ : ਅਕਾਲ ਪੁਰਖ ਦੇ ਨਾਮ ਦਾ ਮੰਤ੍ਰ ਜਪਦੇ ਹਨ। (ਉਸ ਪ੍ਰਭੂ ਨੂੰ) ਸਾਰੇ ਪਰੀਪੂਰਨ ਜਾਣ ਕੇ ਉਸ ਦੀ (ਪੂਰਨਤਾ ਦਾ) ਧਿਆਨ ਧਰਦੇ ਹਨ। ਦੁੱਖ ਅਤੇ ਸੁੱਖ ਨੂੰ ਇਕ ਸਮਾਨ ਜਾਣਦੇ ਹਨ ਅਤੇ ਜੀਵਨ ਜੁਗਤਿ ਨਿਰਮਲ ਅਤੇ ਨਿਰਵੈਰਤਾ ਵਾਲੀ ਹੁੰਦੀ ਹੈ। ਸਰਬ ਜੀਆਂ (ਨੂੰ) ਦਇਆ ਦ੍ਰਿਸ਼ਟੀ ਨਾਲ ਦੇਖਦੇ ਹਨ ਅਤੇ ਪੰਜ ਦੋਖ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਮਨ ਵਿਚੋਂ ਦੂਰ ਕਰ ਕੇ ਰੱਖਦੇ ਹਨ। ਜੀਵਨ ਦਾ ਆਧਾਰ ਨਾਮ ਰੂਪੀ ਭੋਜਨ, ਧਰਤੀ ਦੇ ਪਾਲਣਾ ਕਰਨ ਵਾਲੇ ਦਾ ਜਸ ਅਤੇ ਕੀਰਤਨ ਹੁੰਦਾ ਹੈ ਅਤੇ ਮਾਇਆ ਤੋਂ ਅਲੇਪ ਜਿਸ ਤਰ੍ਹਾਂ ਜਲ ਵਿਚ ਕਮਲ ਹੁੰਦਾ ਹੈ, ਰਹਿੰਦੇ ਹਨ। ਮਿੱਤਰ ਅਤੇ ਦੁਸ਼ਮਣ ਨੂੰ ਇਕ ਸਮਾਨ ਉਪਦੇਸ਼ ਕਰਦੇ ਹਨ ਅਤੇ ਪਰਮੇਸ਼ਰ ਦੀ ਪ੍ਰੇਮਾ-ਭਗਤੀ ਵਿਚ ਲੀਨ ਰਹਿੰਦੇ ਹਨ। ਕੰਨਾਂ ਤੋਂ ਪਰਾਈ ਨਿੰਦਾ ਨਹੀਂ ਸੁਣਦੇ ਅਤੇ ਆਪਣਾ ਆਪ ਤਿਆਗ ਕੇ ਸਭ ਦੀ ਧੂੜ (ਆਪਣੇ) ਆਪ ਨੂੰ ਸਮਝਦੇ ਹਨ। (ਗੁਰੂ ਸਾਹਿਬ) ਕਹਿੰਦੇ ਹਨ ਕਿ (ਇਹ) ਛੇ ਲੱਛਣ ਹਨ ਉਸ ਪੁਰਸ਼ ਦੇ ਜਿਸਨੂੰ ਸਾਧ (ਸੰਤ) ਕਿਹਾ ਜਾ ਸਕਦਾ ਹੈ।

ਪਾਠਕ ਆਪ ਹੀ ਅੰਦਾਜ਼ਾ ਲਾਉਣ ਕਿ ਉਪਰ ਦੱਸੇ ਲੱਛਣਾਂ ਵਾਲਾ ਸਾਧ ਅੱਜ ਕੱਲ੍ਹ ਕਿਤੇ ਮਿਲਦਾ ਹੈ? ਤਾਂ ਫਿਰ ਮੰਨ ਲਈਏ ਕਿ ਕੋਈ ਭੀ ਨਹੀਂ। ਪਰ ਗੁਰਬਾਣੀ ਦੱਸ ਰਹੀ ਹੈ ਕਿ :

*ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥* (ਅੰਗ ੧੪੧੧)

ਅਤੇ ਜੇ ਕੋਈ ਹੈ ਤਾਂ ਉਸਨੂੰ ਪਹਿਚਾਨੇਗਾ ਕੌਣ? ਕਸਵੱਟੀਆਂ ਲਾਉਣੀਆਂ ਆਸਾਨ ਹਨ ਪਰ ਪਰਖ ਕਰਨੀ ਔਖੀ ਹੈ ਜਿੱਡੀ ਵੱਡੀ ਕੋਈ ਸ਼ੈ ਹੈ, ਉਸਨੂੰ ਪਰਖਣ ਵਾਲਾ ਭੀ ਉਸੇ ਬਿਰਤੀ ਦਾ ਹੋਣਾ ਚਾਹੀਦਾ ਹੈ। ਹੋਛੀ ਮੱਤ ਵਾਲਾ ਪ੍ਰਯੋਗਸ਼ਾਲਾ ਦਾ ਕਰਿੰਦਾ ਚੰਗੇ ਭਲੇ ਮਰੀਜ਼ ਨੂੰ ਕੈਂਸਰ ਦਾ ਮਰੀਜ਼ ਬਣਾ ਦਿੰਦਾ ਹੈ। ਕੀ ਗੁਰੂ ਨਾਨਕ ਦਾ ਘਰ, ਐਸਾ ਸੰਤ ਬਣਾਉਣ ਦੇ ਸਮਰੱਥ ਨਹੀਂ? ਜੇ ਨਹੀਂ ਤਾਂ ਅਜਿਹੇ ਸਕੂਲ ਦੀ ਕੋਈ ਲੋੜ ਨਹੀਂ, ਜੋ ਆਪਣੇ ਦੱਸੇ ਹੋਏ ਅਸੂਲਾਂ ਦਾ ਵਿਦਿਆਰਥੀ ਪੈਦਾ ਨਹੀਂ ਕਰ ਸਕਦਾ। ਪਰ ਇਤਿਹਾਸ ਦੱਸਦਾ ਹੈ ਕਿ ਗੁਰੂ ਘਰ ਸਮਰੱਥ ਹੈ ਅਤੇ ਅਜਿਹੇ ਲੱਛਣਾਂ ਵਾਲੇ ਸਿੱਖ ਗੁਰੂ ਕਾਲ ਵੇਲੇ ਭੀ ਸੀ, ਪਿਛੋਂ ਭੀ ਹੁੰਦੇ ਰਹੇ ਹਨ। ਹੁਣ ਭੀ ਜ਼ਰੂਰ ਹੋਣਗੇ ਅਤੇ ਅੱਗੇ ਨੂੰ ਹੁੰਦੇ ਰਹਿਣਗੇ। ਪਰ ਪਾਖੰਡੀ ਸੰਤਾਂ ਨੇ ਇਸ ਉਤਮ ਪਦ ਵਾਲੇ ਸ਼ਬਦ ਦੀ ਦੁਰਗਤੀ ਕਰ ਦਿੱਤੀ।

ਸਿੱਖ : ਸੰਸਕ੍ਰਿਤ ਦੇ 'ਸ਼ਿਸ਼' ਦਾ ਪੰਜਾਬੀ ਰੂਪਾਂਤਰ 'ਸਿੱਖ' ਹੈ। ਗੁਰੂ ਘਰ ਵਿਚ ਜੋ ਗੁਰੂ ਨਾਨਕ ਦੇਵ ਮਹਾਰਾਜ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਉਪਦੇਸ਼ ਧਾਰਨ ਕਰਨ ਵਾਲਾ ਹੈ ਉਹ ਸਿੱਖ ਹੈ। ਭਾਈ ਗੁਰਦਾਸ ਜੀ ਨੇ ਕੇਵਲ ਗੁਰੂ ਨਾਨਕ ਦੇਵ ਮਹਾਰਾਜ ਨੂੰ ਗੁਰੂ ਕਿਹਾ ਹੈ:

*ਸਤਿਗੁਰ ਨਾਨਕ ਦੇਉ ਆਪੁ ਉਪਾਇਆ।*
*ਗੁਰ ਅੰਗਦੁ ਗੁਰਸਿਖੁ ਬਬਾਣੇ ਆਇਆ।*
*ਗੁਰਸਿੱਖੁ ਹੈ ਗੁਰ ਅਮਰੁ ਸਤਿਗੁਰ ਭਾਇਆ।*
*ਰਾਮਦਾਸ ਗੁਰਸਿਖੁ ਗੁਰੁ ਸਦਵਾਇਆ।*
*ਗੁਰੁ ਅਰਜਨੁ ਗੁਰਸਿਖੁ ਪਰਗਟੀ ਆਇਆ।*
*ਗੁਰਸਿਖੁ ਹਰਿਗੋਵਿੰਦ ਨ ਲੁਕੈ ਲੁਕਾਇਆ॥* (ਵਾਰ ੨੦, ਪਉੜੀ ੧)

ਕੌਤਕ ਕਾਮਰੇਡੀ ਸਿੱਖਾਂ ਦੇ

ਭਾਵ ਗੁਰੂ ਕੇਵਲ ਗੁਰੂ ਨਾਨਕ ਦੇਵ ਮਹਾਰਾਜ ਸਨ ਪਿਛੋਂ ਦੇ ਗੁਰੂ ਸਭ ਸਿੱਖ ਸਨ ਜੋ ਗੁਰੂ ਦੀ ਸ਼ਰਨ ਵਿਚ ਰਹਿ ਕੇ ਆਪਾ ਭਾਵ ਤਿਆਗ ਗੁਰੂ ਵਿਚ ਲੀਨ ਹੋ ਗਏ। ਗੁਰੂ ਦੀ ਵਡਿਆਈ ਹੈ ਕਿ ਆਪਣੇ ਸਿੱਖ ਨੂੰ ਆਪਣੇ ਵਰਗਾ ਬਣਾ ਕੇ ਗੁਰੂ ਥਾਪ ਦਿੱਤਾ। ਗੁਰਬਾਣੀ ਭੀ ਇਹੀ ਕਹਿ ਰਹੀ ਹੈ:

*—ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥* (ਅੰਗ ੪੪੪)

*—ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ॥* (ਅੰਗ ੬੦੨)

ਇਸ ਕਸਵੱਟੀ ਦੇ ਆਧਾਰ 'ਤੇ ਕੌਣ ਆਪਣੇ ਆਪ ਨੂੰ ਸਿੱਖ ਕਹਾਉਣ ਦੀ ਜੁਰਅਤ ਕਰ ਸਕਦਾ ਹੈ?

ਖਾਲਸਾ : ਖਾਲਸੇ ਦੇ ਲੱਛਣ ਦਸਮੇਸ਼ ਜੀ ਨੇ ਆਪ ਇੰਜ ਬਿਆਨ ਕੀਤੇ ਹਨ:

*ਜਾਗਤ ਜੋਤਿ ਜਪੈ ਨਿਸਿ ਬਾਸੁਰ ਏਕ ਬਿਨਾ ਮਨਿ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ॥*
*ਤੀਰਥ ਦਾਨ ਦਯਾ ਤਪ ਸੰਜਮ ਏਕੁ ਬਿਨਾ ਨਹਿ ਏਕ ਪਛਾਨੈ॥*
*ਪੂਰਨ ਜੋਤਿ ਜਗੈ ਘਟ ਮੈਂ ਤਬ ਖਾਲਿਸ ਤਾਹਿ ਨ ਖਾਲਿਸ ਜਾਨੈ॥*
(ਦਸਮ ਗ੍ਰੰਥ)

ਇਨ੍ਹਾਂ ਗੁਣਾਂ ਦੇ ਧਾਰਨੀ ਵਿਅਕਤੀ ਲਈ ਦਸਮੇਸ਼ ਜੀ ਨੇ ਲਿਖਿਆ ਹੈ :

*ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮਹਿ ਹੌ ਕਰੌਂ ਨਿਵਾਸ॥*

ਅੱਗੇ ਕਲਗੀਧਰ ਮਹਾਰਾਜ ਨੇ ਖਾਲਸੇ ਦੀ ਪਹਿਚਾਨ ਅਤੇ ਅਭੇਦਤਾ ਬਾਰੇ ਦੱਸਿਆ ਹੈ :

*ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥*
*ਪ੍ਰਭ ਮਹਿ, ਮੋ ਮਹਿ, ਤਾਸ ਮਹਿ ਰੰਚਕ ਨਾਹੀ ਭੇਵ॥*

ਹੁਣ ਜਿਹੜੇ ਆਪਣੇ ਆਪ ਨੂੰ ਖਾਲਸਾ ਕਹਾਉਂਦੇ ਜਨ, ਆਪਣੀ ਛਾਤੀ 'ਤੇ ਹੱਥ ਰੱਖ ਕੇ ਦੱਸਣ ਕਿ ਇਹ ਗੁਰੂ ਦੇ ਖਾਲਸੇ ਵਾਲੇ ਗੁਣਾਂ ਦੇ ਧਾਰਨੀ ਹਨ? ਕੀ ਇਨ੍ਹਾਂ ਅੰਦਰ ਪੂਰਨ ਤੌਰ 'ਤੇ ਜੋਤ ਜਗ ਗਈ ਹੈ? ਕੀ ਇਹ ਗੁਰੂ ਅਤੇ ਪਰਮੇਸ਼ਰ ਨਾਲ ਅਭੇਦ ਹੋ ਗਏ ਹਨ? ਜੇ ਨਹੀਂ ਤਾਂ ਕਿਹੜੇ ਮੂੰਹ ਨਾਲ ਇਕ ਦੂਸਰੇ ਨੂੰ ਖਾਲਸਾ ਕਹਿ ਕੇ ਮੂਰਖ ਬਣ ਰਹੇ ਹਨ?

ਭਾਈ : ਸੰਤ ਲੱਛਣ ਵਾਲੇ, ਆਪਾ ਭਾਵ ਮਿਟਾ ਕੇ ਪੂਰਨ ਤੌਰ 'ਤੇ ਗੁਰੂ ਨੂੰ ਸਮਰਪਣ ਹੋਇਆਂ ਨੂੰ, ਜਿਨ੍ਹਾਂ ਅੰਦਰ ਖਾਲਸਾਈ ਗੁਣ ਹੋਣ ਅਤੇ ਜਿਨ੍ਹਾਂ ਨੇ ਆਪਣੇ ਸੀਸ ਭੇਟ ਦਿੱਤੇ ਉਨ੍ਹਾਂ ਨੂੰ ਗੁਰੂ ਸਾਹਿਬ ਨੇ ਭਾਈ ਕਿਹਾ ਹੈ। ਜੈਸਾ ਕਿ ਭਾਈ ਦਇਆ ਸਿੰਘ, ਭਾਈ ਜੈਤਾ (ਜੀਵਨ ਸਿੰਘ), ਭਾਈ ਬਹਿਲੋ, ਭਾਈ ਸਹਿਲੋ, ਭਾਈ ਗੁਰਦਾਸ, ਭਾਈ ਮੰਝ ਆਦਿ। ਅੰਗਰੇਜ਼ਾਂ ਨੇ ਸਿੱਖ ਇਤਿਹਾਸ ਦੀ ਘੋਖ ਕਰ ਕੇ ਪ੍ਰਮੁੱਖ ਸਿੱਖਾਂ ਨੂੰ 'ਭਾਈ' ਦਾ ਖਿਤਾਬ ਦਿੱਤਾ ਸੀ। ਭਾਈ ਸਾਹਿਬ ਸਿੱਧੂਵਾਲ, ਭਾਈ ਸਾਹਿਬ ਅਰਨੌਲੀ, ਭਾਈ ਸਾਹਿਬ ਬਾਗੜੀਆਂ ਆਦਿ। ਅਖੌਤੀ ਤਰਕਵਾਦੀ ਭਾਈਆਂ ਨੂੰ ਜੇ ਇਸ ਪਰਖ ਕਸਵੱਟੀ 'ਤੇ ਲਾ ਕੇ ਦੇਖਿਆ ਜਾਵੇ ਤਾਂ ਕੀ ਸਿੱਟਾ ਨਿਕਲੇਗਾ, ਪਾਠਕ ਆਪ ਹੀ ਨਿਰਣਾ ਕਰ ਲੈਣ।

ਗੁਰਮੁਖਿ : ਸਾਧਾਰਨ ਲਫ਼ਜ਼ਾਂ ਵਿਚ ਤਾਂ, ਜਿਸ ਦਾ ਮੁੱਖ ਗੁਰੂ ਵੱਲ ਹੈ ਉਹ

ਗੁਰਮੁਖ ਹੈ ਅਤੇ ਸਨਮੁੱਖ ਉਹੀ ਹੈ ਜਿਸ ਨੇ ਪੂਰਨ ਤੌਰ 'ਤੇ ਗੁਰੂ ਦਾ ਹੁਕਮ ਮੰਨਿਆ ਹੋਵੇ। ਜਿਸ ਨੇ ਹੁਕਮ ਨਾ ਮੰਨਿਆ ਹੋਵੇ ਆਮ ਤੌਰ 'ਤੇ ਉਹ ਹਾਕਮ ਦੇ ਸਾਹਮਣੇ ਨਹੀਂ ਆਉਂਦਾ। ਦੂਸਰੇ, 'ਸਿਧ ਗੋਸਟਿ' ਵਿਚ ਜੋ ਲੱਛਣ ਗੁਰਮੁਖ ਦੇ, ਮਹਾਰਾਜ ਨੇ ਲਿਖੇ ਹਨ ਉਨ੍ਹਾਂ ਅਨੁਸਾਰ ਗੁਰਮੁਖਿ ਅਤੇ ਗੁਰੂ ਦੇ ਲੱਛਣ ਇਕੋ ਹਨ। ਤਾਂ ਕਿਸ ਨੂੰ ਗੁਰਮੁਖ ਕਹਾਂਗੇ?

ਹਰਿਜਨ : ਗੁਰਬਾਣੀ ਦੱਸ ਰਹੀ ਹੈ:

*—ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥* (ਅੰਗ ੧੩੭੨)

*—ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ॥* (ਅੰਗ ੪੪੯)

*—ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥* (ਅੰਗ ੧੪੨੮)

*—ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ*
*ਜਨ ਕੇ ਚਰਨ ਤੀਰਥ ਕੋਟਿ ਗੰਗਾ॥* (ਅੰਗ ੮੨੮)

ਇਸ ਕਸਵੱਟੀ ਦੇ ਆਧਾਰ 'ਤੇ ਭੀ ਕੇਵਲ ਗੁਰੂ ਹੀ ਪੂਰਾ ਉਤਰਦਾ ਹੈ।

ਭਗਤ :

ਗੁਰਬਾਣੀ ਵਿਚ ਇਹ ਸ਼ਬਦ ਭੀ ਗੁਰੂ ਲਈ ਵਰਤਿਆ ਗਿਆ ਹੈ :
*ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ*
*ਏਕ ਜੀਹ ਕਿਆ ਬਖਾਨੈ॥* (ਅੰਗ ੧੩੮੫)

ਅਤੇ ਇਹ ਬਚਨ ਸਤਿਗੁਰ ਨਾਨਕ ਦੇਵ ਮਹਾਰਾਜ ਦੀ ਉਸਤਤਿ ਵਿਚ ਚਾਰ ਵਾਰ ਆਇਆ ਹੈ। ਸੋ ਸਿੱਧ ਹੋ ਗਿਆ ਕਿ ਇਹ ਸ਼ਬਦ ਭੀ ਕਿਸੇ ਵਿਅਕਤੀ ਲਈ ਨਹੀਂ ਵਰਤ ਸਕਦੇ।

ਸੇਵਕ : ਸੇਵਕ ਦੀ ਨਿਸ਼ਾਨੀ ਜਾਂ ਵਡਿਆਈ ਗੁਰਬਾਣੀ ਇੰਜ ਦੱਸ ਰਹੀ ਹੈ:
*—ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ॥*
*ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥* (ਅੰਗ ੮੫੫)

*—ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ॥*
(ਪੰਨਾ ੪੪੪)

ਇਨ੍ਹਾਂ ਤੁਕਾਂ ਨੂੰ ਵੀਚਾਰ ਕੇ ਕਿਹੜਾ ਆਪਣੇ ਆਪ ਨੂੰ ਸੇਵਕ ਕਹਿਲਾ ਸਕਦਾ ਹੈ?

ਸੋ ਗੁਰਬਾਣੀ ਅਨੁਸਾਰ ਸਿੱਖ, ਸੰਤ, ਗੁਰਮੁਖਿ, ਖਾਲਸਾ, ਹਰਿਜਨ ਅਤੇ ਭਾਈ ਇਕੋ ਅਰਥ ਰੱਖਦੇ ਹਨ ਅਤੇ ਕੋਈ ਵਿਰਲਾ ਹੀ ਇਸ ਪਦਵੀ 'ਤੇ ਪਹੁੰਚਿਆ ਹੈ। ਹੁਣ ਸੁਆਲ ਪੈਦਾ ਹੁੰਦਾ ਹੈ ਕਿ ਫਿਰ ਅਸੀਂ ਆਪਣੇ ਆਪ ਨੂੰ ਜਾਂ ਇਕ ਦੂਸਰੇ ਨੂੰ ਕੀ ਕਹਾਂਗੇ?

ਇਕ ਪ੍ਰਚਲਤ ਗੱਲ ਹੈ ਕਿ ਜਦ ਕੋਈ ਵਿਦਿਆਰਥੀ ਮੈਡੀਕਲ ਕਾਲਜ ਵਿਚ ਦਾਖਲ ਹੋ ਗਿਆ ਤਾਂ ਘਰ ਵਾਲੇ ਅਤੇ ਦੋਸਤ ਮਿੱਤਰ ਉਦੋਂ ਤੋਂ ਹੀ ਵਿਦਿਆਰਥੀ

ਨੂੰ ਡਾਕਟਰ ਕਹਿਣ ਲੱਗ ਜਾਂਦੇ ਹਨ ਕਿਉਂਕਿ ਪਤਾ ਹੈ ਆਖਿਰ ਇਕ ਦਿਨ ਪੜ੍ਹਾਈ ਮੁਕੰਮਲ ਕਰ ਕੇ ਡਾਕਟਰ ਬਣ ਹੀ ਜਾਵੇਗਾ। ਇਸੇ ਤਰ੍ਹਾਂ ਅਨੁਮਾਨ ਲਗਾਇਆ ਜਾਂਦਾ ਹੈ ਕਿ ਜਿਸ ਨੇ ਨੇਕ ਨੀਯਤ ਨਾਲ ਅੰਮ੍ਰਿਤ ਛਕ ਕੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਦੇ ਸਕੂਲ ਵਿਚ ਦਾਖਲਾ ਲੈ ਲਿਆ ਉਹ ਇਕ ਦਿਨ ਸਿੱਖ, ਭਾਈ, ਹਰਿਜਨ, ਸੇਵਕ, ਗੁਰਮੁਖ, ਸੰਤ ਜਾਂ ਖਾਲਸਾ ਬਣ ਹੀ ਜਾਵੇਗਾ। ਪਰ ਤਰਕਵਾਦੀ ਅਖੌਤੀ ਸਾਇੰਟੇਫਿਕ ਸਿੱਖ, ਇਸ ਗੱਲ ਨੂੰ ਕਦ ਮੰਨਣ ਲੱਗੇ ਹਨ। ਇਸ ਲਈ ਇਨ੍ਹਾਂ ਨੇ ਇਹ ਸਾਰੇ ਸ਼ਬਦ (ਸਿੱਖ, ਸੰਤ, ਭਾਈ ਆਦਿ) ਪੰਥ ਅੰਦਰ ਲੜਾਈ ਦਾ ਮੂਲ ਕਾਰਨ ਬਣਾ ਦਿੱਤੇ ਹਨ ਅਤੇ ਏਕਤਾ ਵਾਲਾ ਨਿਰਮਲ ਪੰਥ ਲੀਰੋ ਲੀਰ ਹੋ ਰਿਹਾ ਹੈ।

ਸਿੰਘ ਸਭਾ ਲਹਿਰ ਵੇਲੇ ਤੋਂ ਇਹ ਪੁਆੜਾ ਪਿਆ ਹੋਇਆ ਅਜੇ ਸੁਲਝਿਆ ਨਹੀਂ। ਪਰ ਗੁਰੂ ਕ੍ਰਿਪਾ ਸਦਕਾ ਹੁਣ ਭਾਈ ਮੰਨਾ ਸਿੰਘ ਨੇ ਇਸ ਬੀਮਾਰੀ ਦਾ ਇਲਾਜ ਕੱਢ ਲਿਆ ਹੈ। ਉਨ੍ਹਾਂ ਅਨੁਸਾਰ ਇਹ ਸਾਰੇ ਸ਼ਬਦ ਪਰਾਏ, ਪੁਆੜੇ ਦੀ ਜੜ੍ਹ ਅਤੇ ਨਾਨਸਾਇੰਟੇਫਿਕ ਹਨ। ਇਸ ਲਈ ਹੁਣ ਸਭ ਨੂੰ ਇਕ ਦੂਜੇ ਨੂੰ 'ਕਾਮਰੇਡ' ਕਹਿਣਾ ਚਾਹੀਦਾ ਹੈ ਜੋ ਕਿ ਸਰਬ-ਸਾਂਝੀਵਾਲਤਾ ਵਾਲਾ ਵਿਗਿਆਨਕ ਸ਼ਬਦ ਹੈ।

# ਇਹੀ ਅਰਥ ਕਰਾਂਗੇ

ਪਟਿਆਲਾ ਸ਼ਹਿਰ ਦੇ ਬਾਹਰਵਾਰ ਇਕ ਡੇਰੇ ਵਿਚ ਚੱਲ ਰਹੇ ਗੁਰਮਤਿ ਕਾਲਜ ਵਿਚ ਜਾਣ ਦਾ ਮੌਕਾ ਮਿਲਿਆ। ਇਕ ਬਹੁਤ ਬੜੇ ਵਿਦਵਾਨ ਪ੍ਰੋ. ਸਾਹਿਬ ਜੋ ਗੁਰਮਤਿ ਨਾਲੋਂ ਜ਼ਿਆਦਾ ਵਿਗਿਆਨਕ ਸੋਚ ਦੇ ਧਾਰਨੀ ਸਨ, ਵਿਦਿਆਰਥੀਆਂ ਨਾਲ ਗੱਲਬਾਤ ਕਰ ਰਹੇ ਸਨ। ਗੁਰਬਾਣੀ ਦੇ ਅਰਥ ਵੀਚਾਰ ਕਰਦੇ ਕਰਦੇ ਗੱਲ ਗੁਰੂ ਸਾਹਿਬ ਅਤੇ ਭਗਤਾਂ ਦੇ ਜੀਵਨ-ਸਬੰਧਤ ਘਟਨਾਵਾਂ, ਜੋ ਗੁਰਬਾਣੀ ਵਿਚ ਦਰਜ ਹਨ, 'ਤੇ ਪਹੁੰਚ ਗਈ। ਪ੍ਰੋ. ਸਾਹਿਬ ਤਰਕ ਦੇ ਆਧਾਰ 'ਤੇ ਹਰ ਗੱਲ ਨੂੰ ਵਿਗਿਆਨ ਦੀ ਕਸਵੱਟੀ 'ਤੇ ਪਰਖ ਕੇ ਬਾਣੀ ਦੇ ਅਰਥ ਕਰ ਰਹੇ ਸਨ।

ਇਕ ਵਿਦਿਆਰਥੀ ਨੇ ਭਗਤ ਨਾਮਦੇਵ ਜੀ ਦੀ ਬਾਣੀ ਵਿਚੋਂ ਇਹ ਸ਼ਬਦ ਪੜ੍ਹਿਆ :

*ਹਸਤ ਖੇਲਤ ਤੇਰੇ ਦੇਹੁਰੇ ਆਇਆ॥*
*ਭਗਤਿ ਕਰਤ ਨਾਮਾ ਪਕਰਿ ਉਠਾਇਆ॥ ੧॥*
*ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥*
*ਛੀਪੇ ਕੇ ਜਨਮਿ ਕਾਹੇ ਕਉ ਆਇਆ॥ ੧॥ ਰਹਾਉ॥*
*ਲੈ ਕਮਲੀ ਚਲਿਓ ਪਲਟਾਇ॥*
*ਦੇਹੁਰੈ ਪਾਛੈ ਬੈਠਾ ਜਾਇ॥ ੨॥*
*ਜਿਉ ਜਿਉ ਨਾਮਾ ਹਰਿ ਗੁਣ ਉਚਰੈ॥*
*ਭਗਤ ਜਨਾਂ ਕਉ ਦੇਹੁਰਾ ਫਿਰੈ॥੩॥* (ਅੰਗ ੧੧੬੪)

ਸ਼ਬਦ ਪੜ੍ਹ ਕੇ ਵਿਦਿਆਰਥੀ ਕਹਿਣ ਲੱਗਾ ਕਿ ਸ਼ਬਦ ਦੀ ਸ਼ਬਦਾਵਲੀ ਤੋਂ ਸਪੱਸ਼ਟ ਹੁੰਦਾ ਹੈ ਕਿ ਭਗਤ ਨਾਮਦੇਵ ਜੀ ਖੁਸ਼ੀ ਖੁਸ਼ੀ, ਚਾਉ ਨਾਲ ਦੇਹੁਰੇ ਵਿਚ ਹੋ ਰਹੇ ਹਰਿ ਜਸ ਦਾ ਆਨੰਦ ਮਾਣਨ ਚਲੇ ਗਏ ਪਰ ਬ੍ਰਾਹਮਣਾਂ ਨੇ ਨੀਵੀਂ ਜਾਤਿ ਦਾ ਹੋਣ ਕਾਰਨ ਭਗਤ ਜੀ ਨੂੰ ਦੇਹੁਰੇ ਵਿਚੋਂ ਬਾਹਰ ਕੱਢ ਦਿੱਤਾ। ਭਗਤ ਜੀ ਆਪਣੀ ਕੰਮਲੀ ਲੈ ਕੇ, ਦੇਹੁਰੇ ਦੇ ਪਿਛਲੇ ਪਾਸੇ ਜਾ ਕੇ ਗੁਣ ਗਾਇਨ ਕਰਨ ਲੱਗ ਪਏ। ਜਿਉਂ ਜਿਉਂ ਭਗਤ ਜੀ ਮਸਤੀ ਵਿਚ ਆ ਕੇ ਕੀਰਤਨ ਕਰਦੇ ਸਨ ਤਿਉਂ ਤਿਉਂ ਦੇਹੁਰੇ ਦਾ ਮੂੰਹ ਭਗਤ ਜੀ ਵੱਲ ਫਿਰ ਰਿਹਾ ਸੀ।

ਪ੍ਰੋ. ਸਾਹਿਬ ਦੀ ਵਿਗਿਆਨਕ ਸੋਚ ਨੂੰ ਠੇਸ ਲੱਗ ਰਹੀ ਸੀ, ਇਸ ਲਈ ਕਹਿਣ ਲੱਗੇ ਕਿ ਇਥੇ ਦੇਹੁਰਾ ਫਿਰਨ ਦੀ ਗੱਲ ਨਹੀਂ, ਅਸਲ ਭਾਵ ਹੈ ਕਿ ਜਿਉਂ ਜਿਉਂ ਭਗਤ ਜੀ ਮਸਤੀ ਵਿਚ ਕੀਰਤਨ ਕਰਦੇ ਸੀ ਸੰਗਤ ਜੋ ਬ੍ਰਾਹਮਣਾਂ ਕੋਲ ਬੈਠੀ ਸੀ ਉਠ ਕੇ ਭਗਤ ਨਾਮਦੇਵ ਜੀ ਕੋਲ ਆ ਗਈ, ਸਹੀ ਅਰਥ ਇਹ ਹਨ।

ਕੁਦਰਤੀ ਦਾਸ ਭੀ ਉਥੇ ਇਹ ਵਾਰਤਾਲਾਪ ਸੁਣ ਰਿਹਾ ਸੀ । ਮੈਂ ਭਗਤ ਨਾਮ ਦੇਵ ਜੀ ਦਾ ਦੂਸਰਾ ਸ਼ਬਦ ਪੜ੍ਹਿਆ:

*ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥*

ਤੂ ਨ ਬਿਸਾਰੇ ਰਾਮਈਆ॥ ੧॥ ਰਹਾਉ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥
ਸੂਦ ਸੂਦ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥ ੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤ ਹੈਂ ਅਤਿਭੁਜ ਭਇਓ ਅਪਾਰਲਾ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥

(ਅੰਗ ੧੨੯੨)

ਸ਼ਬਦ ਪੜ੍ਹ ਕੇ ਮੈਂ ਕਿਹਾ ਕਿ ਸਾਫ ਲਿਖਿਆ ਹੈ ਕਿ ਨਾਮਦੇਵ ਜੀ ਵੱਲ ਪਰਮੇਸ਼ਰ ਨੇ ਦੇਹੁਰਾ ਫੇਰ ਦਿੱਤਾ ਅਤੇ ਪੰਡਤਾਂ ਵੱਲ ਦੇਹੁਰੇ ਦੀ ਪਿੱਠ ਹੋ ਗਈ। ਇਸ ਤੋਂ ਇਲਾਵਾ ਘੁੰਮਿਆ ਹੋਇਆ ਦੇਹੁਰਾ ਅਜੇ ਤੱਕ ਭਗਤ ਜੀ ਦੇ ਪਿੰਡ ਮੌਜੂਦ ਹੈ। ਕੋਈ ਤਰਕ ਨਾ ਚਲਦਾ ਦੇਖ ਕੇ ਪ੍ਰੋਫੈਸਰ ਸਾਹਿਬ ਕਹਿਣ ਲੱਗੇ- ਤੁਸੀਂ ਜੋ ਮਰਜ਼ੀ ਕਹੋ ਅਸੀਂ ਤਾਂ ਇਹੀ ਅਰਥ ਕਰਾਂਗੇ।

ਕਾਲਾ ਅਫ਼ਗਾਨਾ ਨੇ "ਸਿੰਘ ਰੁਚੈ ਸਦ ਭੋਜਨੁ ਮਾਸ" ਦੇ ਅਰਥ ਕਰਨ ਵੇਲੇ ਭੀ ਇਹੀ ਵਿਧੀ ਅਪਣਾਈ ਹੈ। ਆਪਣੇ ਅੰਦਾਜ਼ ਵਿਚ ਅਰਥ ਕਰ ਕੇ ਸਵਾਲ ਕਰਦਾ ਹੈ, "ਤਲਵਾੜਾ ਜੀਓ! ਦਸਮੇਸ਼ ਜੀ ਦਾ ਸਿੰਘ ਵੀ ਸ਼ੇਰ ਨਹੀਂ ਹੈ?" ਪਰ ਕੀ ਸਤਿਗੁਰਾਂ ਨੇ ਵੀ ਸਾਨੂੰ ਸਿੰਘ ਅਤੇ ਜੰਗ ਗਲ ਆ ਪੈਣ 'ਤੇ ਜੋਸ਼ ਵਿਚ ਆ ਜਾਣ ਵਾਲੇ ਸੂਰੇ ਨਹੀਂ ਬਣਾਇਆ? ਫਿਰ ਜੇ ਗੁਰੂ ਦੇ ਸਿੰਘ ਸੂਰਮੇ ਵੀ ਮਾਸ ਮਿਲ ਜਾਣ 'ਤੇ ਖੁਸ਼ੀ ਮਨਾਉਣ ਤਾਂ ਗੁਰਬਾਣੀ ਦੀ ਉਲੰਘਣਾ ਕਿਵੇਂ ਹੋਈ ਹੈ?

ਕਬੀਰ ਸਾਹਿਬ ਦਾ ਸ਼ਬਦ ਹੈ :

ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥
ਤੇਰੇ ਸੰਤਨ ਕੀ ਹਉ ਚੇਰੀ॥੧॥ ਰਹਾਉ॥
ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ॥
ਬਸਤੋ ਹੋਇ ਹੋਇ ਸੋੁ ਊਜਰੁ ਊਜਰੁ ਹੋਇ ਸੁ ਬਸੈ॥੧॥
ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥
ਧਰਤੀ ਤੇ ਆਕਾਸਿ ਚਢਾਵੈ, ਚਢੇ ਅਕਾਸਿ ਗਿਰਾਵੈ॥੨॥
ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ॥੩॥
ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥
ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ॥੪॥ (ਅੰਗ ੧੨੫੨)

ਇਸ ਸ਼ਬਦ ਵਿਚ ਕਬੀਰ ਸਾਹਿਬ ਨੇ ਸਰਬ-ਸ਼ਕਤੀਮਾਨ ਪ੍ਰਭੂ ਦੀ ਸੱਤਾ ਦਾ ਵਰਣਨ ਕੀਤਾ ਹੈ।

ਹੇ ਸ਼ਾਹੀ ਮਹਿਲਾਂ ਦੇ ਮਾਲਕ ਪਰਮੇਸ਼ਰ ਜੀ! ਤੇਰੀ ਤਾਕਤ ਦੀ ਮਿੱਤ (ਅੰਦਾਜ਼ਾ) ਜਾਣੀ ਨਹੀਂ ਜਾ ਸਕਦੀ।

'ਮੈਂ' ਤੇਰੇ ਸੰਤਾਂ ਦਾ ਦਾਸ ਹਾਂ ।੧।ਰਹਾਉ।

'ਜੋ ਬੰਦਾ' ਹੁਣ ਹੱਸਦਾ ਜਾ ਰਿਹਾ ਸੀ ਉਹ 'ਤੇਰੇ ਭਾਣੇ ਵਿਚ', ਦੂਸਰੇ ਪਲ

ਰੋਂਦਾ ਆਉਂਦਾ ਦੇਖੀਦਾ ਹੈ।

ਜਿਥੇ ਹੁਣ ਬਸਤੀ ਵੱਸ ਰਹੀ ਹੈ ਉਹ ਉਜੜ ਜਾਂਦੀ ਹੈ ਅਤੇ ਜੋ ਉਜਾੜ ਹੈ ਉਥੇ ਤੇਰੇ ਹੁਕਮ ਅੰਦਰ ਬੜੇ ਬੜੇ ਸ਼ਹਿਰ ਵੱਸ ਜਾਂਦੇ ਹਨ (ਸਮਰਾਲੇ ਕੋਲ ਸੰਘੋਲ ਸਿੰਧੂ ਘਾਟੀ ਦੀ ਸਭਿਅਤਾ ਦੇ ਖੰਡਰ ਅਤੇ ਚੰਡੀਗੜ੍ਹ ਦਾ ਵਸਣਾ ਪ੍ਰਤੱਖ ਮਿਸਾਲਾਂ ਹਨ)।

ਜਿਥੇ ਜਲ ਹੈ ਉਥੇ ਥਲ 'ਧਰਤੀ' ਕਰਕੇ ਅਤੇ ਧਰਤੀ ਤੋਂ ਖੂਹ ਅਤੇ ਖੂਹ ਤੋਂ ਪਰਬਤ ਬਣਾ ਦਿੰਦਾ ਹੈ।

'ਵਿਗਿਆਨੀਆਂ ਨੇ ਸਿੱਧ ਕਰ ਦਿੱਤਾ ਕਿ ਜਿਥੇ ਅੱਜ ਹਿਮਾਲਾ ਪਰਬਤ ਹੈ ਕਿਸੇ ਜ਼ਮਾਨੇ ਵਿਚ ਇਥੇ ਸਮੁੰਦਰ ਹੁੰਦਾ ਸੀ। ਜੋਧਪੁਰ ਦਾ ਇਲਾਕਾ ਜੋ ਹੁਣ ਰੇਗਿਸਤਾਨ ਹੈ ਇਥੇ ਰੇਤ ਦੇ ਮੋਟੇ ਕਣ ਅਤੇ ਪਹਾੜ ਦੀਆਂ ਤਿਰਛੀਆਂ ਸ਼ਿਲਾਵਾਂ ਅਤੇ ਸ਼ਿਲਾ ਅੰਦਰ ਦੱਬ ਕੇ ਬਣੇ ਸਮੁੰਦਰੀ ਜਾਨਵਰਾਂ ਦੇ ਚਿਤ੍ਰ ਦਸਦੇ ਹਨ ਕਿ ਇਥੇ ਕਦੇ ਸਮੁੰਦਰ ਹੁੰਦਾ ਸੀ। '

ਉਹ ਪਰਮੇਸ਼ਵਰ ਧਰਤੀ 'ਤੇ ਗਿਰੇ ਪਏ ਨੂੰ ਆਕਾਸ਼ 'ਤੇ ਚੜ੍ਹਾ ਦਿੰਦਾ ਹੈ ਅਤੇ ਜੋ ਆਕਾਸ਼ 'ਤੇ ਚੜ੍ਹਿਆ ਹੋਇਆ ਹੈ ਨੂੰ ਧਰਤੀ 'ਤੇ ਗਿਰਾ ਦਿੰਦਾ ਹੈ। 'ਨਜ਼ਾਮ ਸੱਕੇ ਵਰਗੇ ਮਾਛੀਆਂ ਨੂੰ ਬਾਦਸ਼ਾਹ ਬਣਾ ਦਿੰਦਾ ਹੈ ਦਿੱਲੀ ਦੇ ਤਖਤ 'ਤੇ ਗ਼ੁਲਾਮ ਨੇ ਰਾਜ ਕੀਤਾ ਹੈ ਅਤੇ ਤਖਤ ਦੇ ਮਾਲਕ 'ਬਹਾਦਰ ਸ਼ਾਹ ਜ਼ਫਰ' ਵਰਗਿਆਂ ਨੂੰ ਭਿਖਾਰੀ ਬਣਾ ਦਿੰਦਾ ਹੈ। ਫੂਲਕੀਆ ਮਿਸਲ ਦਾ ਇਤਿਹਾਸ ਸਾਡੇ ਪਾਸ ਹੈ ਕਿ ਢਿੰਡ ਵਜਾਉਣ ਵਾਲਿਆਂ ਨੂੰ ਰਾਜ ਕਰਾ ਦਿੱਤਾ। ਖਲ ਮੂਰਖਾਂ ਨੂੰ 'ਕਾਲੀਦਾਸ ਅਤੇ ਬਾਲਮੀਕ ਵਾਂਗ' ਗਿਆਨ ਬਖ਼ਸ਼ ਦਿੰਦਾ ਹੈ। ਬੜੇ ਬੜੇ ਪੰਡਿਤਾਂ ਦੀ ਮੱਤ ਮਾਰੀ ਜਾਂਦੀ ਹੈ ਅਤੇ ਮੂਰਖ ਬਣ ਜਾਂਦੇ ਹਨ।

ਉਸ ਪਰਮੇਸ਼ਵਰ ਦੀ ਖੇਡ ਨਿਰਾਲੀ ਹੈ, ਇਸਤਰੀ ਤੋਂ ਪੁਰਖ ਬਣ ਜਾਂਦਾ ਹੈ ਅਤੇ ਪੁਰਖ ਤੋਂ ਇਸਤਰੀ ਬਣਾ ਦਿੰਦਾ ਹੈ। ਅੱਜ ਕਲ੍ਹ ਇਹੋ ਜਿਹੀਆਂ ਖ਼ਬਰਾਂ ਅਖ਼ਬਾਰਾਂ ਵਿਚ ਆਮ ਪੜ੍ਹੀਦੀਆਂ ਹਨ ਕਿ ਕਿਸੇ ਲੜਕੀ ਵਿਚ ਪੁਰਸ਼ ਵਾਲੇ ਅੰਗ ਵਿਕਸਤ ਹੋਣ ਲੱਗ ਪਏ ਅਤੇ ਲੜਕੇ ਵਿਚ ਇਸਤਰੀ ਵਾਲੇ ਅੰਗ ਵਿਕਸਤ ਹੋਣ ਲਗ ਪਏ। ਡਾਕਟਰਾਂ ਨੇ ਓਪਰੇਸ਼ਨ ਕਰ ਕੇ ਲਿੰਗ ਬਦਲ ਦਿੱਤੇ। ਕੁਝ ਦੇਰ ਪਹਿਲਾਂ ਜ਼ੀ. ਟੀ. ਵੀ, 'ਤੇ ਮੱਧ ਪ੍ਰਦੇਸ਼ ਦੀ ਇਕ ਲੜਕੀ ਜੋ ਪੁਰਸ਼ ਬਣ ਗਈ ਅਤੇ ਹੁਣ ਮੰਦਰ ਦੇ ਪੁਜਾਰੀ ਦੀ ਸੇਵਾ ਨਿਭਾ ਰਹੀ ਹੈ ਦਿਖਾਈ ਸੀ। ਉਸੇ ਦਿਨ ਸਪੈਸ਼ਲ ਪ੍ਰੋਗਰਾਮ ਵਿਚ ਇੰਗਲੈਂਡ, ਅਮਰੀਕਾ ਅਤੇ ਹੋਰ ਦੇਸ਼ਾਂ ਦੇ ਤਕਰੀਬਨ ਚਾਲ੍ਹੀ ਔਰਤਾਂ ਅਤੇ ਮਰਦਾਂ ਦੇ ਕੁਦਰਤੀ ਤੌਰ 'ਤੇ ਲਿੰਗ ਬਦਲ ਜਾਣ ਦਾ ਪ੍ਰੋਗਰਾਮ ਵਿਸਥਾਰ ਨਾਲ ਦਿਖਾਇਆ ਸੀ। ਗੁਰੂ ਨਾਨਕ ਮਹਾਰਾਜ ਨੇ ਜਦ ਭਾਈ ਭੂਮੀਏ ਨੂੰ ਸਿੱਖੀ ਬਖ਼ਸ਼ੀ ਅਤੇ ਉਸ ਦੇਸ਼ ਦੇ ਰਾਜੇ ਦੀ ਲੜਕੀ ਦਾ ਵਿਆਹ ਵੇਲੇ ਲੜਕਾ ਬਣ ਜਾਣਾ, ਜਨਮ ਸਾਖੀ ਵਿਚ ਦਰਜ ਹੈ। ਸੋ ਪਰਮੇਸ਼ਰ ਦੀ ਸੱਤਾ ਨੂੰ ਚੈਲਿੰਜ ਕਰਨ ਵਾਲੇ ਕਾਮਰੇਡਾਂ ਨੂੰ ਕੀ ਕਿਹਾ ਜਾਵੇ? ਸਾਡੇ ਵਿਦਵਾਨ ਭੀ ਪਤਾ ਨਹੀਂ ਕਿਉਂ ਡਰਦੇ ਮਾਰੇ ਸਹੀ ਗੱਲ ਲਿਖਣ ਤੋਂ ਪਿੱਛੇ ਹਟ ਗਏ।

ਕਬੀਰ ਸਾਹਿਬ ਆਖਦੇ ਹਨ ਜੋ ਪਰਮੇਸ਼ਰ ਸੰਤ ਜਨ ਕਾ ਪਿਆਰਾ ਹੈ ਮੈਂ ਉਸ ਮੂਰਤਿ ਤੋਂ ਬਲਿਹਾਰ ਜਾਂਦਾ ਹਾਂ।

ਗੁਰਮਤਿ ਦੀ ਕਸਵੱਟੀ ਦੇ ਅਖੌਤੀ ਗਿਆਤਾ ਸਭਰਾ ਨੇ ਅਰਥ ਕੀਤੇ ਹਨ:

"ਠੀਕ ਹੈ ਪਰਮਾਤਮਾ ਸਰਬ-ਸ਼ਕਤੀਮਾਨ ਹੈ, ਰੋਂਦਿਆਂ ਨੂੰ ਹਸਾ ਦਿੰਦਾ ਹੈ, ਹਸਦਿਆਂ ਨੂੰ ਰਵਾ ਦਿੰਦਾ ਹੈ। ਵਸਦਿਆਂ ਨੂੰ ਉਜਾੜ ਦਿੰਦਾ ਹੈ, ਉਜੜਿਆਂ ਨੂੰ ਵਸਾ ਦਿੰਦਾ ਹੈ। ਸੁੱਕੇ ਥਾਂ ਪਾਣੀ ਅਤੇ ਪਾਣੀ ਵਾਲੇ ਥਾਂ ਸੁਕਾ ਦਿੰਦਾ ਹੈ ਪਰ ਭਾਈ ਸਾਹਿਬ ਭਾਈ ਰਣਧੀਰ ਸਿੰਘ ਨੇ ਨਾ ਕਦੇ ਧਰਤੀ ਆਕਾਸ਼ 'ਤੇ ਚੜ੍ਹੀ ਦੇਖੀ ਹੈ ਅਤੇ ਨਾ ਹੀ ਕਦੇ ਅਸਮਾਨ ਨੂੰ ਇਸੇ ਰੂਪ ਵਿਚ ਧਰਤੀ 'ਤੇ ਡਿੱਗਾ ਦੇਖਿਆ ਹੈ?"

ਅਸਚਰਜ ਖੇਡ ਹੈ ਬੰਦੇ ਅੰਦਰ ਵੀਰਜ ਹੈ। ਇਸ ਵੀਰਜ ਤੋਂ ਜ਼ਨਾਨੀਆਂ ਵੀ ਬਣ ਜਾਂਦੀਆਂ ਹਨ ਅਤੇ ਜ਼ਨਾਨੀ ਅੰਦਰੋਂ ਪੁਰਸ਼ ਪੈਦਾ ਹੋ ਰਹੇ ਹਨ। ਸੁਮੇਲ ਹੋਣ ਕਰਕੇ ਇਹ ਹੋ ਰਿਹਾ ਹੈ।

'ਸੰਤਾਂ ਦੇ ਕੌਤਕ' ਦੇ ਲੇਖਕ ਦੇ ਇਹ ਕੀਤੇ ਅਰਥ ਪੜ੍ਹ ਕੇ ਪਾਠਕ ਆਪ ਹੀ ਅੰਦਾਜ਼ਾ ਲਾ ਲੈਣ ਕਿ ਉਹ ਕਿੰਨੀ ਕੁ ਬੁੱਧੀ ਦਾ ਮਾਲਕ ਹੈ।

ਜੇ ਸਭ ਕੁਝ ਆਪਣੇ ਆਪ ਹੋ ਰਿਹਾ ਹੈ ਫਿਰ ਪਰਮੇਸ਼ਰ ਦੀ ਇਸ ਵਿਚ ਕਿਹੜੀ ਗੱਲ ਰਹੀ। ਦੂਸਰੇ ਜੋ ਅੱਖਰ 'ਕਰਾਵੈ' ਇਸ ਦੇ ਅਰਥ ਕਿਥੇ ਜਾਣਗੇ? ਇਸ ਨੂੰ ਨਜ਼ਰਅੰਦਾਜ਼ ਕਰ ਕੇ ਸਾਰੀ ਤੁਕ ਦੇ ਹੀ ਅਰਥ ਤੋਂ ਅਨਰਥ ਕਰ ਦਿੱਤੇ। ਸਭਰਾ ੨੧ਵੀਂ ਸਦੀ ਵਿਚ ਵਿਚਰਦਾ ਹੋਇਆ ਭੀ ਚੌਦ੍ਹਵੀਂ ਸਦੀ ਵਾਂਗ ਅੰਧਕਾਰ ਵਿਚ ਵਿਚਰ ਰਿਹਾ ਹੈ ਅਤੇ ਭਾਈ ਰਣਧੀਰ ਸਿੰਘ ਦੇ ਅਰਥਾਂ ਨੂੰ ਗਲਤ ਦੱਸ ਰਿਹਾ ਹੈ ਜੋ ਕਿ ਹੁਣ ਪਰਤੱਖ ਵਰਤ ਰਿਹਾ ਹੈ। 'ਸੰਤਾਂ ਦੇ ਕੌਤਕ' ਦੀ ਕਿਤਾਬ ਇਹੋ ਜੇਹੀ ਅਗਿਆਨਤਾ ਵਾਲੀ ਕਸਵੱਟੀ ਵਰਤ ਕੇ ਹੀ ਇਸ ਨੇ ਪੰਥ ਪ੍ਰਵਾਣਤ ਹਸਤੀਆਂ ਨੂੰ ਭੰਡਿਆ ਹੈ।

**ਇਸੇ ਨੂੰ ਕਹਿੰਦੇ ਹਨ ਅਸੀਂ ਤਾਂ ਇਹੀ ਅਰਥ ਕਰਾਂਗੇ।**

# ਸਿੱਖੀ ਅਰਦਾਸ 'ਤੇ ਕਾਮਰੇਡੀ ਕੁਤਰਕਾਂ

ਗੁਰਬਾਣੀ ਦਾ ਫੁਰਮਾਨ ਹੈ :

*ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥੧॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ॥*
*ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥੧॥ਰਹਾਉ॥*
*(ਅੰਗ ੪੦੩)*

ਇਸੇ ਤਰ੍ਹਾਂ ਦੇ ਹੋਰ ਅਨੇਕਾਂ ਗੁਰਬਾਣੀ ਦੇ ਸ਼ਬਦਾਂ ਤੋਂ ਪਤਾ ਚਲਦਾ ਹੈ ਕਿ ਪਰਮੇਸ਼ਰ ਆਪਣੇ ਸੇਵਕਾਂ ਦੀਆਂ ਅਰਦਾਸਾਂ, ਪ੍ਰਵਾਣ ਕਰ ਕੇ ਆਪ ਸਹਾਈ ਹੋ ਕੇ ਕੰਮ ਸੰਵਾਰਦਾ ਹੈ। ਠੀਕ ਇਸੇ ਤਰ੍ਹਾਂ ਪਰਮੇਸ਼ਰ ਦੀ ਜੋਤਿ ਰੂਪ ਗੁਰੂ ਸਾਹਿਬਾਨ ਬਾਰੇ ਗੁਰਬਾਣੀ ਦੱਸ ਰਹੀ ਹੈ :

*ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ॥*
*ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ॥*
*ਸਭਿ ਨਿਧਾਨ ਸਤਿਗੁਰੂ ਵਿਚਿ ਜਿਸੁ ਅੰਦਰਿ ਹਰਿ ਉਰ ਧਾਰੇ॥ (ਅੰਗ ੩੦੨)*

ਆਦਿ ਕਾਲ ਤੋਂ ਗੁਰੂ ਕੇ ਸਿੱਖਾਂ ਨੂੰ ਗੁਰਬਾਣੀ ਦੇ ਇਨ੍ਹਾਂ ਬਚਨਾਂ 'ਤੇ ਭਰੋਸਾ ਹੋਣ ਕਾਰਨ, ਗੁਰੂ ਅੱਗੇ ਅਰਦਾਸਾਂ ਕਰਕੇ ਮਨ ਇੱਛਤ ਫਲ ਪਾਉਂਦੇ ਰਹੇ ਹਨ। ਇਸ ਤਰ੍ਹਾਂ ਦੀਆਂ ਅਰਦਾਸਾਂ ਹੁਣ ਭੀ ਪੂਰੀਆਂ ਹੋ ਰਹੀਆਂ ਹਨ ਅਤੇ ਅੱਗੇ ਨੂੰ ਪੂਰੀਆਂ ਹੁੰਦੀਆਂ ਰਹਿਣਗੀਆਂ। ਸਿੱਖ ਇਤਿਹਾਸ ਅਜਿਹੀਆਂ, ਘਟਨਾਵਾਂ ਨਾਲ ਭਰਿਆ ਪਿਆ ਹੈ, ਜਿਥੇ ਕਿ ਕੋਈ ਹੋਰ ਹੀਲਾ-ਵਸੀਲਾ ਜਾਂ ਮਦਦਗਾਰ ਨਹੀਂ ਸੀ, ਸਿੱਖ ਨੇ ਅਰਦਾਸ ਕੀਤੀ ਅਤੇ ਪ੍ਰਤੱਖ ਹੋ ਕੇ ਗੁਰੂ ਨੇ ਸਿੱਖ ਦੀ ਮਦਦ ਕੀਤੀ ਹੈ।

ਬਹੁਤੀ ਪਿਛਲੀ ਗੱਲ ਨਾ ਭੀ ਕਰੀਏ, ੧੯੭੧ ਦੀ ਹਿੰਦ-ਪਾਕਿ ਜੰਗ ਵੇਲੇ, ਪਾਕਿਸਤਾਨ ਨੇ, ਫਿਰੋਜ਼ਪੁਰ ਵਾਲੇ ਪਾਸੇ ਤੋਂ ਹੁਸੈਨੀਵਾਲੇ ਵਲੋਂ ਪੂਰੇ ਇਕ ਆਰਮਡ ਬ੍ਰਿਗੇਡ ਦੇ ਟੈਂਕਾਂ ਦੇ ਦਸਤੇ ਨਾਲ ਹਮਲਾ ਕਰ ਦਿੱਤਾ। ਦੁਸ਼ਮਣ ਮਸ਼ੀਨਰੀ, ਗਿਣਾਤਮਕ ਅਤੇ ਗੁਣਾਤਮਕ ਪੱਖੋਂ ਹਰ ਤਰ੍ਹਾਂ ਨਾਲ ਸਾਡੇ ਨਾਲੋਂ ਅੱਛੀ ਦਸ਼ਾ ਵਿਚ ਸੀ। ਜਨਰਲ ਹਰਬਖਸ਼ ਸਿੰਘ ਇਸ ਵੇਲੇ ਸਾਰੇ ਓਪਰੇਸ਼ਨ ਦੇ ਇੰਚਾਰਜ ਸਨ। ਜਨਰਲ ਸਾਹਿਬ ਨੇ ਆਪਣੇ ਜੂਨੀਅਰ ਅਫ਼ਸਰਾਂ ਦੀ ਮੀਟਿੰਗ ਕਰ ਕੇ ਸਥਿਤੀ ਨਾਲ ਨਜਿੱਠਣ ਲਈ ਉਨ੍ਹਾਂ ਦੀ ਰਾਇ ਮੰਗੀ। ਸਭ ਨੇ ਇਹ ਸਲਾਹ ਦਿੱਤੀ ਕਿ ਹਾਲਾਤ ਦੇ ਮੁਤਾਬਕ ਸਾਨੂੰ ਪਿਛੇ ਹਟ ਕੇ ਸਤਲੁਜ ਦੇ ਉਰਲੇ ਕੰਢੇ 'ਤੇ ਦੁਸ਼ਮਣ ਦਾ ਮੁਕਾਬਲਾ ਕਰਨਾ ਚਾਹੀਦਾ ਹੈ।

ਜਨਰਲ ਹਰਬਖਸ਼ ਸਿੰਘ ਨੇ ਕਿਹਾ ਕਿ ਤੁਸੀਂ ਥੋੜ੍ਹੀ ਦੇਰ ਰੁਕੋ ਮੈਂ ਤੁਹਾਨੂੰ ਹੁਣੇ ਆਪਣਾ ਫ਼ੈਸਲਾ ਸੁਣਾਉਂਦਾ ਹਾਂ। ਇੰਨਾ ਕਹਿ ਕੇ ਉਹ ਨੇੜੇ ਦੇ ਮਿਲਟਰੀ ਗੁਰਦੁਆਰਾ ਸਾਹਿਬ ਗਏ, ਇਕ ਮਨ ਚਿੱਤ ਹੋ ਕੇ ਅਰਦਾਸ ਕੀਤੀ, "ਸੱਚੇ ਪਾਤਸ਼ਾਹ ਮੈਂ ਤੇਰਾ

ਨਾਮ ਧਰੀਕ ਸਿੱਖ ਹਾਂ। ਚੰਗਾ ਹਾਂ ਮੰਦਾ ਹਾਂ ਤੂੰ ਜਾਣੀ ਜਾਣ ਹੈਂ। ਇਸ ਵੇਲੇ ਤੈਂ ਆਪ ਹੀ ਮੈਨੂੰ ਇਹ ਡਿਊਟੀ ਬਖ਼ਸ਼ੀ ਹੈ। ਦੁਸ਼ਮਣ ਹਰ ਤਰ੍ਹਾਂ ਨਾਲ ਸਾਥੋਂ ਅੱਛੀ ਪੁਜ਼ੀਸ਼ਨ ਵਿਚ ਹੈ। ਜੇ ਹਾਰ ਹੋ ਗਈ ਤਾਂ ਕਿਸੇ ਮੁਸਲਮਾਨ ਹਮਲਾਵਰ ਨੇ ਇਹ ਨਹੀਂ ਕਹਿਣਾ ਕਿ ਹਿੰਦੁਸਤਾਨੀ ਭਜਾ ਦਿੱਤੇ। ਸਭ ਨੇ ਕਹਿਣਾ ਹੈ ਸਿਖੜਾ ਭਜਾ ਦਿੱਤਾ। ਇਸ ਲਈ ਇਸ ਵੇਲੇ ਆਪਣੇ ਨਾਮ ਦੀ ਲਾਜ ਰੱਖ ਲੈ, ਆਪ ਸਹਾਈ ਹੋ ਕੇ ਫ਼ਤਹਿ ਬਖਸ਼ੋ ਜੀ।"

ਅਰਦਾਸ ਪੂਰੀ ਕਰ ਕੇ, ਜਨਰਲ ਸਾਹਿਬ ਨੇ ਸਭ ਨੂੰ ਹੁਕਮ ਦਿੱਤਾ ਕਿ ਮੋਰਚਾ ਇਥੇ ਹੀ ਰਹੇਗਾ ਅਤੇ ਇਥੇ ਹੀ ਦੁਸ਼ਮਣ ਦਾ ਮੁਕਾਬਲਾ ਕਰਨਾ ਹੈ। ਗੁਰੂ ਦਰ ਅਰਦਾਸ ਪ੍ਰਵਾਨ ਹੋਈ। ਐਸੀ ਕਲਾ ਵਰਤੀ ਕਿ ਲੜਾਈ ਸ਼ੁਰੂ ਹੋਣ ਤੋਂ ਸਿਰਫ਼ ਘੰਟਾ-ਡੇਢ ਘੰਟਾ ਪਿਛੋਂ ਹੀ ਹਿੰਦੁਸਤਾਨੀ ਟੈਂਕ ਦੀ ਤੋਪ ਦਾ ਗੋਲਾ ਚੱਲਿਆ ਅਤੇ ਪਾਕਿਸਤਾਨੀ ਫੌਜ ਦਾ ਅਗਵਾਈ ਕਰਨ ਵਾਲੇ ਕਮਾਂਡਰ ਦਾ ਟੈਂਕ ਟੁੱਟ ਗਿਆ ਅਤੇ ਉਹ ਮਰ ਗਿਆ।

ਪਾਕਿਸਤਾਨੀ ਮੇਜਰ ਜਨਰਲ ਮੁਲੀਸ਼ ਖ਼ਾਨ ਨੇ ਆਪਣੀ ਪੁਸਤਕ 'ਕਰਾਈਸਜ਼ ਆਫ਼ ਲੀਡਰਸ਼ਿਪ' ਦੇ ਪੰਨਾ ੨੫੦ 'ਤੇ ਇਸ ਲੜਾਈ ਦਾ ਹਾਲ ਇਸ ਤਰ੍ਹਾਂ ਲਿਖਿਆ ਹੈ:

"ਪਾਕਿਸਤਾਨੀ ਫ਼ੌਜਾਂ ਬੜੀ ਤੇਜ਼ੀ ਨਾਲ ਅੱਗੇ ਵਧਦੀਆਂ ਜਾ ਰਹੀਆਂ ਸਨ। ਸਾਡੀ ਫੌਜ "ਕੇਸਰੇ ਹਿੰਦ" ਚੌਕੀ ਕੋਲ ਪਹੁੰਚ ਗਈ। ਉਸ ਚੌਕੀ ਦੀ ਰੱਖਿਆ ਲਈ ਨੀਯਤ ਕੀਤੀ ਫੌਜੀਆਂ ਦੀ ਛੋਟੀ ਜਿਹੀ ਟੁਕੜੀ ਸੀ ਅਤੇ ਉਹ ਫੌਜੀ ਸਿੱਖ ਸਨ। ਸਿੱਖ ਰੈਜਮੈਂਟ ਦੇ ਥੋੜ੍ਹੇ ਜਿਹੇ ਜਵਾਨਾਂ ਨੇ ਲੋਹੇ ਦੀ ਦੀਵਾਰ ਬਣ ਕੇ ਸਾਡਾ ਰਾਹ ਰੋਕ ਲਿਆ। ਉਹ ਜ਼ੋਰ ਦੀ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾ ਕੇ ਸਾਡੇ 'ਤੇ ਭੁੱਖੇ ਬਾਜ਼ਾਂ ਅਤੇ ਸ਼ੇਰਾਂ ਦੀ ਤਰ੍ਹਾਂ ਟੁੱਟ ਪਏ। ਇਹ ਸਿਪਾਹੀ ਸਭ ਸਿੰਘ ਸਨ।"

"ਬੜੀ ਖੌਫਨਾਕ ਤੇ ਘਸਾਮਨ ਦੀ ਲੜਾਈ ਹੋਈ। ਇਥੋਂ ਤੱਕ ਕਿ ਸਿਪਾਹੀ ਲੜਦੇ ਇਕ ਦੂਜੇ ਦੇ ਸਾਹਮਣੇ ਹੋ ਕੇ ਹੱਥੋਪਾਈ ਤੱਕ ਜਾ ਪਹੁੰਚੇ। 'ਯਾ ਆਲੀ' ਅਤੇ 'ਸਤਿ ਸ੍ਰੀ ਅਕਾਲ' ਦੇ ਨਾਅਰਿਆਂ ਨਾਲ ਅਕਾਸ਼ ਗੂੰਜ ਉਠਿਆ। ਸਿੰਘਾਂ ਨੇ ਇੰਨੀ ਬਹਾਦਰੀ ਦਿਖਾਈ ਕਿ ਉਨ੍ਹਾਂ ਸਾਡੇ ਅਰਮਾਨ ਮਿੱਟੀ ਵਿਚ ਮਿਲਾ ਦਿੱਤੇ। ਇਸ ਲੜਾਈ ਵਿਚ ਬਲੋਚ ਰੈਜਮੈਂਟ ਦਾ ਲੈਫਟੀਨੈਂਟ ਕਰਨਲ ਗੁਲਾਬ ਹੁਸੈਨ ਮਾਰਿਆ ਗਿਆ। ਉਸ ਨਾਲ ਮੇਜਰ ਮੁਹੰਮਦ ਜਾਈਫ਼ ਅਤੇ ਕੈਪਟਨ ਆਰਿਫ ਸਲੀਮ ਵੀ ਮਾਰੇ ਗਏ।"

"ਇਸ ਤੋਂ ਅਗਲੀ ਪੱਕੀ ਪੋਸਟ 'ਤੇ ਭੀ ਸਿੰਘ ਇੰਨੀ ਬਹਾਦਰੀ ਨਾਲ ਲੜੇ ਕਿ ਸਾਡੀ ਫੌਜ ਦੇ ਪੈਰ ਉਖੜ ਗਏ।"

ਇਹ ਹੈ ਅਰਦਾਸ ਦੀ ਸ਼ਕਤੀ। ਇਸ ਸਾਰੀ ਅਰਦਾਸ ਦੀ ਵਾਰਤਾ ਜਨਰਲ ਸਾਹਿਬ ਨੇ ਲੜਾਈ ਤੋਂ ਵਿਹਲੇ ਹੋ ਕੇ ਆਪਣੇ ਪਰਿਵਾਰ ਵਿਚ ਸੁਣਾਈ ਅਤੇ ਉਨ੍ਹਾਂ ਦੇ ਚਾਚਾ, ਕਰਨਲ ਅਜਾਇਬ ਸਿੰਘ ਜੀ ਨੇ ਖ਼ੁਦ ਸਾਡੇ ਘਰ ਆ ਕੇ ਬਾਪੂ ਜੀ ਨੂੰ ਦੱਸੀ ਅਤੇ ਮੈਂ ਖ਼ੁਦ ਸੁਣੀ। ਜਿਹੜੇ ਪਾਕਿਸਤਾਨੀ ਫੌਜੀ ਕੈਦ ਕੀਤੇ ਗਏ, ਬਹੁਤ ਸਾਰੇ ਅਖੰਡਤ ਭਾਰਤ ਦੇ ਫੌਜੀ, ਜਨਰਲ ਸਾਹਿਬ ਦੇ ਵਾਕਿਫ਼ ਨਿਕਲ ਆਏ। ਜਦ

ਉਨ੍ਹਾਂ ਨੂੰ ਜਨਰਲ ਹਰਬਖਸ਼ ਸਿੰਘ ਨੇ ਹਾਰ ਦਾ ਕਾਰਨ ਪੁੱਛਿਆ ਤਾਂ ਉਨ੍ਹਾਂ ਕਿਹਾ ਕਿ "ਸਰਦਾਰ ਸਾਹਿਬ, ਖ਼ੁਦਾ ਤੁਹਾਡੇ ਵੱਲ ਹੈ। ਤੁਹਾਡੀ ਫੌਜ ਵਿਚ ਅੱਡ ਅੱਡ ਸੂਬਿਆਂ ਦੇ ਹਿੰਦੂ ਵੀ ਹਨ ਪਰ ਖ਼ੁਦਾ ਦੀ ਕਸਮ ਸਾਨੂੰ ਸਿੱਖ ਤੋਂ ਸਿਵਾ ਹੋਰ ਕੁਝ ਨਹੀਂ ਦਿੱਸਿਆ। ਅਸੀਂ ਦੇਖਦੇ ਹਾਂ ਸਾਡੇ ਗੋਲੇ ਤੁਹਾਡੇ ਵਿਚ ਗਿਰਦੇ ਹਨ ਪਰ ਕੋਈ ਨੁਕਸਾਨ ਨਹੀਂ ਹੁੰਦਾ ਪਰ ਤੁਹਾਡਾ ਹਰ ਗੋਲਾ ਅਸਾਡਾ ਟੈਂਕ ਪਾੜ ਦਿੰਦਾ ਹੈ, ਸਰਦਾਰ ਸਾਹਿਬ ਖ਼ੁਦਾ ਤੁਹਾਡੇ ਵੱਲ ਹੈ।"

ਅਜਿਹੀ ਹੀ ਅਰਦਾਸ ਮਹਾਰਾਜਾ ਰਣਜੀਤ ਸਿੰਘ ਨੇ ਨੁਸ਼ਹਿਰੇ ਦੀ ਲੜਾਈ ਵੇਲੇ ਅਟਕ ਦਰਿਆ ਵਿਚ ਪਾਣੀ ਚੜ੍ਹ ਜਾਣ ਵੇਲੇ ਕੀਤੀ ਸੀ। ਅਰਦਾਸ ਗੁਰੂ ਦਰ ਪ੍ਰਵਾਨ ਹੋਈ ਅਤੇ ਪਾਣੀ ਉਤਰ ਗਿਆ ਅਤੇ ਖ਼ਾਲਸੇ ਦੀ ਫ਼ਤਹਿ ਹੋਈ।

ਪਰ ਕਾਮਰੇਡੀ ਬਿਰਤੀ ਵਾਲੇ ਅਤੇ ਵਿਗਿਆਨ ਦੀ ਕਸਵੱਟੀ 'ਤੇ ਧਰਮ ਨੂੰ ਪਰਖਣ ਵਾਲੇ ਤਰਕਵਾਦੀ ਸੋਚ ਨੂੰ ਪਰਨਾਏ ਦਾੜ੍ਹੀ-ਕੇਸਾਂ ਵਾਲੇ ਵੀਰ ਇਹ ਕਦ ਮੰਨਣ ਨੂੰ ਤਿਆਰ ਹਨ? 'ਸੰਤਾਂ ਦੇ ਕੌਤਕ' ਦੀ ਕਿਤਾਬ ਦੇ ਪੰਨਾ ਨੰ. ੧੭੭ 'ਤੇ ਇੰਦਰ ਸਿੰਘ ਘੱਗਾ ਲਿਖਦੇ ਹਨ, "ਢਾਡੀ ਦਇਆ ਸਿੰਘ ਦਿਲਬਰ ਨੇ ਇਹ ਪ੍ਰਸੰਗ ਸੁਣਾ ਕੇ ਮੇਰੇ ਸਤਿਗੁਰਾਂ ਨੂੰ ਕੱਖੋਂ ਹੌਲਾ ਕਰ ਦਿੱਤਾ"। ਸਿੱਧਾ ਆਖਾਂ ਕਿ ਸਤਿਗੁਰੂ ਨੂੰ ਰਣਜੀਤ ਸਿੰਘ ਦੇ ਪੈਰਾਂ ਵਿਚ ਬਿਠਾ ਦਿੱਤਾ। ਜ਼ਰਾ ਸੋਚੋ ਰਣਜੀਤ ਸਿੰਘ ਦੇ ਆਖੇ ਲੱਗ ਕੇ ਬਹੁਤ ਵੱਡਾ ਦਰਿਆ ਅਟਕ ਗਿਆ, ਪਰ ਸਮਰੱਥ ਗੁਰੂ ਦੇ ਆਖੇ ਲੱਗ ਕੇ ਇਕ ਨਿੱਕਾ ਜਿਹਾ ਬਰਸਾਤੀ ਨਾਲਾ (ਸਰਸਾ) ਭੀ ਰੁਕ ਨਾ ਸਕਿਆ।

ਇੰਦਰ ਸਿੰਘ ਘੱਗਾ ਦੀ ਲਿਖਤ ਦਾ ਕੀ ਮਤਲਬ ਕੱਢਿਆ ਜਾਏ ਕਿ ਗੁਰੂ ਬਰਸਾਤੀ ਨਾਲਾ ਰੋਕਣ ਦੇ ਸਮਰੱਥ ਹੀ ਨਹੀਂ ਸੀ। ਪਰ ਜੇ ਗੁਰਬਾਣੀ ਨੂੰ ਵਿਚਾਰੀਏ ਤਾਂ ਪਤਾ ਲੱਗੇਗਾ :

*—ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ॥*
*ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ॥ (ਅੰਗ ੫੨੨)*

*—ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ॥*
*ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ॥ (ਅੰਗ ੧੩੯੯)*

ਗੁਰੂ ਨੇ ਕਰਕੇ ਦਿਖਾ ਦਿੱਤਾ। ੧੯੭੧ ਦੀ ਜੰਗ ਵੇਲੇ ਪਾਕਿਸਤਾਨੀ ਜਰਨੈਲ ਨਿਆਜ਼ੀ, ਨੱਬੇ ਹਜ਼ਾਰ ਫੌਜ, ਕਈ ਮਹੀਨਿਆਂ ਦਾ ਰਾਸ਼ਨ ਹੋਣ ਦੇ ਬਾਵਜੂਦ ਅਤੇ ਬੇਤਹਾਸ਼ਾ ਗੋਲਾ, ਸਿੱਕਾ, ਬਾਰੂਦ ਹੁੰਦਿਆਂ ਸਮਰਪਣ ਕਰ ਗਿਆ। ਇਹ ਸਮਰੱਥ ਗੁਰੂ ਦਸਮੇਸ਼ ਪਿਤਾ ਹੈ ਜਿਸ ਨੇ ਕੇਵਲ ਚਾਲ੍ਹੀ ਸਿੰਘਾਂ ਨਾਲ ਦੁਸ਼ਮਣ ਦੀ ਦਸ ਲੱਖ ਫੌਜ ਨੂੰ ਦਿਨ ਭਰ ਗੜ੍ਹੀ 'ਤੇ ਹਾਵੀ ਨਹੀਂ ਹੋਣ ਦਿੱਤਾ। ਘੱਗਾ ਜੀ! ਕੋਈ ਹੈ ਸੰਸਾਰ ਵਿਚ ਮਿਸਾਲ, ਗੁਰੂ ਕੋਲ ਕੋਈ ਰਾਕਟ, ਮਿਜ਼ਾਇਲ ਜਾਂ ਐਟਮ ਬੰਬ ਸੀ? ਪਰ ਜਦ ਕਾਮਰੇਡੀ ਸੋਚ ਅਨੁਸਾਰ ਗੁਰੂ ਨੂੰ ਹੱਡ ਚੰਮ ਦਾ ਪੁਤਲਾ ਹੀ ਸਮਝਿਆ ਜਾਵੇ।

*ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ॥ (ਅੰਗ ੧੦੪੩)*

ਨੂੰ ਮੰਨਣ ਲਈ ਅਕਲ ਦੇ ਦਰਵਾਜ਼ੇ ਬੰਦ ਕਰ ਲਏ ਜਾਣ ਤਾਂ ਘੱਗੇ ਵਾਲੇ ਸਿੱਟੇ ਹੀ ਕੱਢੇ ਜਾਣਗੇ। ਘੱਗਾ ਜੀ ਦੇ ਕਥਨ ਅਨੁਸਾਰ ਸਰਸਾ ਦਾ ਬਰਸਾਤੀ ਨਾਲਾ ਤਾਂ ਗੁਰੂ ਸਾਹਿਬ ਰੋਕ ਨਹੀਂ ਸਕੇ ਪਰ ਨਾਲੇ ਤੋਂ ਕਈ ਗੁਣਾ ਵੱਡੀ ਜਮਨਾ ਨਦੀ ਪਿਛਲੇ ਤਿੰਨ

ਸੌ ਸਾਲ ਤੋਂ ਗੁਰੂ ਸਾਹਿਬ ਦਾ ਹੁਕਮ ਮੰਨ ਕੇ ਪਾਉਂਟਾ ਸਾਹਿਬ ਦੇ ਗੁਰੂ ਦਰਬਾਰ ਕੋਲ ਸਾਹ ਘੁੱਟ ਕੇ ਸ਼ਾਂਤ ਵਗ ਰਹੀ ਹੈ। ਸ਼ਾਇਦ ਘੱਗਾ ਜੀ ਕੋਲ ਤਰਕ ਹੋਵੇ ਕਿ ਸਿੰਚਾਈ ਵਿਭਾਗ ਨੇ ਇਥੇ ਜਮਨਾ ਦੇ ਪਾਣੀ ਨੂੰ ਸਾਈਲੈਂਸਰ ਲਗਾਇਆ ਹੋਇਆ ਹੈ।

ਕਲਗੀਆਂ ਵਾਲਾ ਰਣਜੀਤ ਸਿੰਘ ਦੇ ਪੈਰਾਂ ਵਿਚ ਕਿਵੇਂ ਬਿਠਾ ਦਿੱਤਾ? ਤਾਂ ਬੈਠਦਾ ਜੇ ਰਣਜੀਤ ਸਿੰਘ ਨੇ ਗਲ ਵਿਚ ਪੱਲਾ ਪਾ ਕੇ ਅਰਦਾਸ ਕੀਤੇ ਬਗ਼ੈਰ ਹੀ ਦਰਿਆ ਅਟਕਾ ਦਿੱਤਾ ਹੁੰਦਾ। ਵਡਿਆਈ ਗੁਰੂ ਦੀ ਹੈ ਕਿ ਸਿੱਖ ਦੀ? ਰਹੀ ਗੱਲ ਸਰਸਾ ਰੋਕਣ ਦੀ। ਘੱਗਾ ਜੀ! ਗੁਰੂ ਨੂੰ ਆਪਣੀ ਅਕਲ ਦੀ ਮੋਰੀ ਵਿਚੋਂ ਕੱਢ ਕੇ ਨਾ ਆਪ ਮੂਰਖ ਬਣੋ ਨਾ ਹੀ ਲੋਕਾਂ ਨੂੰ ਮੂਰਖ ਬਣਾਓ। ਗੁਰੂ ਨੇ ਇਤਿਹਾਸ ਸਿਰਜਣਾ ਸੀ। ਜਿਸ ਨੂੰ ਦੇਖ ਕੇ ਖਾਲਸੇ ਨੇ ਜੀਵਨ ਜਿਊਣਾ ਸੀ, ਕਿ ਜਦ ਕੋਈ ਮਦਦਗਾਰ ਨਾ ਹੋਵੇ, ਕੋਈ ਸੰਸਾਰੀ ਸਹਾਰਾ ਨਾ ਰਹੇ, ਕੁਦਰਤ ਭੀ ਕਰੋਪ ਹੋ ਜਾਵੇ ਤਾਂ ਚੜ੍ਹਦੀ ਕਲਾ ਵਿਚ ਰਹਿ ਕੇ ਆਪਣੇ ਲਕਸ਼ ਦੀ ਪੂਰਤੀ ਲਈ ਦ੍ਰਿੜ੍ਹਤਾ ਕਿਵੇਂ ਰੱਖਣੀ ਹੈ।

ਇਸੇ ਇਤਿਹਾਸ ਨੂੰ ਦੇਖ ਕੇ ਖਾਲਸੇ ਨੇ ਛੋਟੇ ਅਤੇ ਵੱਡੇ ਘੱਲੂਘਾਰੇ ਝੱਲੇ, ਇਸੇ ਇਤਿਹਾਸ ਨੂੰ ਦੇਖ ਕੇ ਸਾਰਾਗੜ੍ਹੀ ਦੇ ੨੧ ਸਿੰਘਾਂ ਨੇ ਦਸ ਹਜ਼ਾਰ ਪਠਾਣਾਂ ਦਾ ਮੁਕਾਬਲਾ ਕੀਤਾ। ਇਸੇ ਇਤਿਹਾਸ ਨੂੰ ਦੇਖ ਕੇ ਹੀ ਬਲਿਊ ਸਟਾਰ ਓਪਰੇਸ਼ਨ ਵੇਲੇ ਭਿੰਡਰਾਂਵਾਲੇ ਦੇ ਕੇਵਲ ੨੦੦ ਜੁਝਾਰੂ ਸਿੰਘਾਂ ਨੇ ਸੱਤਰ ਹਜ਼ਾਰ ਤੋਪਾਂ-ਟੈਂਕਾਂ ਨਾਲ ਲੈਸ ਭਾਰਤੀ ਫੌਜ ਦਾ ਮੂੰਹ ਭੁਆ ਦਿੱਤਾ। ਜਿਨ੍ਹਾਂ ਦੀ ਜਾਂਬਾਜ਼ੀ ਦੀ ਬਹਾਦਰੀ ਨੂੰ ਦੇਖ ਕੇ ਜਨਰਲ ਬਰਾੜ ਭੀ ਅੱਸ਼ ਅੱਸ਼ ਕਰ ਉੱਠਿਆ। ਸਾਰੇ ਪੰਥ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਵੀਹਵੀਂ ਸਦੀ ਦਾ ਮਹਾਨ ਸਿੱਖ ਦਾ ਖਿਤਾਬ ਦਿੱਤਾ ਹੈ ਅਤੇ ਤੇਰਾ ਬਣਾਇਆ ਸਿੱਖਾਂ ਦੀ ਅਕਾਸ਼ ਗੰਗਾ ਦਾ ਧਰੂ ਤਾਰਾ ਕਾਲਾ ਅਫਗਾਨਾ, ਇਸ ਮਹਾਨ ਸਿੱਖ ਦਾ, ਆਪਣੀਆਂ ਲਿਖਤਾਂ ਵਿਚ ਮਜ਼ਾਕ ਉਡਾਉਂਦਾ ਹੈ।

ਸਿੱਖ ਇਤਿਹਾਸ ਨਾਲ ਜਿਹੜੀਆਂ ਨਹੁੰਦਰਾਂ ਮਾਰ ਕੇ, ਜੋ ਖਿਲਵਾੜ, ਘੱਗਾ ਜਾਂ ਇਸ ਦੇ ਕਾਮਰੇਡ ਸਾਥੀ ਹੁਣ ਕਰ ਰਹੇ ਹਨ, ਅੱਜ ਦੀ ਸਿੱਖ ਸੰਗਤ ਲਈ ਇਹ ਗੱਲਾਂ ਨਵੀਆਂ ਹਨ, ਅਸੀਂ ਪਿਛਲੇ ੫੦-੬੦ ਸਾਲ ਤੋਂ ਪ੍ਰੀਤਲੜੀ ਦੇ ਪਾਠਕਾਂ ਤੋਂ ਇਹ ਸੁਣਦੇ ਆ ਰਹੇ ਹਾਂ। ਫਿਰ ਇੰਦਰ ਸਿੰਘ ਦਾ ਤਾਂ ਸਾਰਾ ਇਲਾਕਾ ਹੀ ਕਾਮਰੇਡਾਂ ਦਾ ਗੜ੍ਹ ਹੈ। ਇਸ ਤੋਂ ਹੋਰ ਕੀ ਆਸ ਕੀਤੀ ਜਾ ਸਕਦੀ ਹੈ? ਘੱਗੇ ਨੂੰ ਚਾਲ੍ਹੀ ਬੰਦਿਆਂ ਨਾਲ ਜੇ ਕਿਤੇ ਚਮਕੌਰ ਦੀ ਕੱਚੀ ਗੜ੍ਹੀ ਵਿਚ ਵਾੜ ਕੇ ਕੇਵਲ ਇਕ ਹਜ਼ਾਰ ਬੰਦੇ ਹੀ ਛੱਡ ਦਿੱਤੇ ਜਾਣ ਤਾਂ ਅਕਲ ਟਿਕਾਣੇ ਆ ਜਾਵੇਗੀ।

ਜਦ ਮੇਰਾ ਇਹ ਲੇਖ 'ਖਾਲਸਾ ਖੰਡੇਧਾਰ' ਮਾਸਿਕ ਪੱਤਰ ਵਿਚ ਛਪਿਆ ਤਾਂ ਇੰਦਰ ਸਿੰਘ ਘੱਗਾ ਦਾ ਪ੍ਰਤੀਕਰਮ 'ਇੰਡੀਆ ਅਵੇਅਰਨੈਸ' ਦੇ ਜਨਵਰੀ ੨੦੦੭ ਦੇ ਪੰਨਾ ੧੯ ਅਤੇ ੨੩ 'ਤੇ ਇਸ ਤਰ੍ਹਾਂ ਸੀ।

੧. ਅਰਦਾਸ ਤਾਂ ਪਾਕਿਸਤਾਨੀ ਵੀਰਾਂ ਨੇ ਭੀ ਖੁਦਾ ਅੱਗੇ ਕੀਤੀ ਹੋਵੇਗੀ । ਇਸੇ ਤਰ੍ਹਾਂ ਹਿੰਦੂ ਅਫਸਰਾਂ ਨੇ ਭੀ ਪਰਮਾਤਮਾ ਅੱਗੇ ਜ਼ਰੂਰ ਕੀਤੀ ਹੋਵੇਗੀ। ਦੋਵੇਂ ਧਿਰਾਂ ਰੱਬ ਨੂੰ ਰੱਬ ਨਾਲ ਲੜਾ ਰਹੀਆਂ ਹਨ? ਰੱਬ ਨੇ ਪੱਖਪਾਤ ਕਰ ਕੇ ਸਿੱਖਾਂ ਨੂੰ ਜਿਤਾ ਦਿੱਤਾ ? ਇਸ ਦਾ ਮਤਲਬ ਰੱਬ ਸਾਰਿਆਂ ਦਾ ਸਾਂਝਾ ਨਹੀਂ।

੨. 'ਬਕੌਲ ਜਨਰਲ ਸਾਹਿਬ, ਜਨਰਲ ਹਰਬਖਸ਼ ਸਿੰਘ ਟ੍ਰਿਬਿਊਨ ਅਖਬਾਰ ਦੀ ਰਿਪੋਰਟ ਅਨੁਸਾਰ, "ਅਸੀਂ ਸਾਰੇ ਸਿੱਖ ਅਫਸਰਾਂ ਨੇ ਸਿੱਖ ਸਿਪਾਹੀਆਂ ਨੂੰ ਆਪਣੇ ਪੰਜਾਬ ਲਈ, ਆਪਣੇ ਧਰਮ ਅਸਥਾਨਾਂ ਲਈ , ਆਪਣੀਆਂ ਧੀਆਂ ਭੈਣਾਂ ਦੀ ਇੱਜ਼ਤ ਬਚਾਉਣ ਦੀ ਖਾਤਰ ਮਰ ਮਿਟਣ ਦੀਆਂ ਕਸਮਾਂ ਚੁਕਾਈਆਂ। ਅਕਾਲ ਪੁਰਖ ਨੇ ਕਿਰਪਾ ਕੀਤੀ, ਸਾਡੀ ਇੱਜ਼ਤ ਬਚ ਗਈ।"

੩. ਭਾਈ ਕੰਵਰਅਜੀਤ ਸਿੰਘ ਜੀ ਦੀ ਅਰਦਾਸ ਵਿਚ ਦਰਿਆ ਅਟਕ ਨੂੰ ਰੋਕ ਲੈਣ ਦੀ ਸ਼ਕਤੀ ਹੈ ਤਾਂ ਪੰਜਾਬ ਵਿਚ ਬਹੁਤ ਸਾਰੇ ਹੜ੍ਹ ਆਏ ਹਨ, ਅਜੇ ਹੁਣੇ ਹੀ ਸੁਨਾਮੀ ਲਹਿਰ ਨੇ ਬਹੁਤ ਭਾਰੀ ਨੁਕਸਾਨ ਕੀਤਾ। ਇਹਨਾਂ ਨੇ ਉਦੋਂ ਅਰਦਾਸ ਕਰ ਕੇ ਲੋਕਾਂ ਨੂੰ ਕਿਉਂ ਨਾ ਬਚਾ ਲਿਆ? ਅਤੇ ਇਸੇ ਤਰ੍ਹਾਂ ਹੀ ਹੋਰ ਬਹੁਤ ਦਲੀਲਾਂ ਦਿਤੀਆਂ ਜਾ ਸਕਦੀਆਂ ਹਨ।

ਮੇਰੇ ਨਾਲ ੧੩ ਦਸੰਬਰ ਨੂੰ ਹੋਈ ਨਿੱਜੀ ਮੁਲਾਕਾਤ ਵੇਲੇ ਭੀ ਇਨ੍ਹਾਂ ਕਿਹਾ ਕਿ ਪਿਛਲੇ ੫੦ ਸਾਲਾਂ ਤੋਂ ਸਿੱਖ ਪਾਕਿਸਤਾਨ ਵਿਚ ਰਹਿ ਗਏ ਗੁਰਧਾਮਾਂ ਦੇ ਖੁੱਲ੍ਹੇ ਦਰਸ਼ਨ ਦੀਦਾਰੇ ਅਤੇ ਸੇਵਾ ਸੰਭਾਲ ਲਈ ਅਰਦਾਸ ਕਰਦੇ ਆ ਰਹੇ ਹਨ ਕੀ ਅਰਦਾਸ ਪੂਰੀ ਹੋ ਗਈ ?

ਨੰ. ੧ ਅਤੇ ੩ ਦੇ ਅੱਗੇ ਦੀ ਟਿੱਪਣੀ ਪੜ੍ਹ ਕੇ ਪਾਠਕ ਆਪ ਹੀ ਅੰਦਾਜ਼ਾ ਲਾ ਲੈਣ ਕਿ ਪ੍ਰਮਾਤਮਾ 'ਤੇ ਭਰੋਸਾ ਰੱਖਣ ਵਾਲਾ ਕੋਈ ਧਾਰਮਕ ਵਿਅਕਤੀ ਇਸ ਤਰ੍ਹਾਂ ਦੀ ਟਿੱਪਣੀ ਕਰ ਸਕਦਾ ਹੈ? ਅਜਿਹੀਆਂ ਟਿੱਪਣੀਆਂ ਕੇਵਲ ਕਾਰਲ ਮਾਰਕਸ ਅਤੇ ਲੈਨਿਨਵਾਦ ਦੇ ਪੁਜਾਰੀ ਕਾਮਰੇਡ ਹੀ ਕਰ ਸਕਦੇ ਹਨ, ਜੋ ਕਿ ਇੰਦਰ ਸਿੰਘ ਘੱਗਾ ਅਤੇ ਇਸ ਦੇ ਸਮਰਥਕਾਂ ਦੇ ਦਿਮਾਗ ਵਿਚ ਪੂਰੀ ਤਰਾਂ ਸਮਾਈ ਹੋਈ ਹੈ। ਇਕ ਪਾਸੇ ਅਕਾਰਣ ਸਾਡੇ ਦੇਸ਼ 'ਤੇ ਚੜ੍ਹਾਈ ਕਰ ਕੇ ਆਈ ਪਾਕਿਸਤਾਨੀ ਫੌਜ ਹੈ, ਦੂਸਰੇ ਪਾਸੇ ਸਵੈ-ਰੱਖਿਆ ਲਈ ਕੀਤੀ ਗੁਰੂ ਦੇ ਸਿੱਖ ਦੀ ਅਰਦਾਸ। ਇਕ ਸਾਧਾਰਨ ਬੰਦਾ ਭੀ ਸਮਝ ਸਕਦਾ ਹੈ, ਪਰਮਾਤਮਾ ਦੀ ਕ੍ਰਿਪਾ ਕਿਸ 'ਤੇ ਹੋਵੇਗੀ। ਪਰ ਕਾਮਰੇਡ ਘੱਗਾ ਨੂੰ ਕੌਣ ਸਮਝਾਵੇ?

ਨੰ. ੨ ਦੀ ਟਿੱਪਣੀ ਨੂੰ ਜੇ ਸੋਚ ਨਾਲ ਵੀਚਾਰੀਏ ਤਾਂ ਜਨਰਲ ਹਰਬਖਸ਼ ਸਿੰਘ ਜੀ ਕਹਿ ਰਹੇ ਹਨ ਕਿ ਅਕਾਲ ਪੁਰਖ ਨੇ ਕ੍ਰਿਪਾ ਕੀਤੀ ਸਾਡੀ ਇਜ਼ਤ ਬੱਚ ਗਈ। ਹੁਣ ਘੱਗਾ ਹੀ ਦੱਸ ਸਕਦਾ ਹੈ ਕਿ ਜਦ ਸਭ ਕੁਝ ਬੰਦੇ ਦੀ ਆਪਣੀ ਹਿੰਮਤ ਨਾਲ ਹੀ ਹੁੰਦਾ ਹੈ, ਤਾਂ ਫਿਰ ਜਨਰਲ ਸਾਹਿਬ ਨੂੰ ਅਕਾਲ ਪੁਰਖ ਨੂੰ ਵਿਚ ਲਿਆਉਣ ਦੀ ਕੀ ਲੋੜ ਪੈ ਗਈ ? ਇਸ ਤੋਂ ਵੱਧ ਹੋਰ ਸਬੂਤ ਦੀ ਲੋੜ ਨਹੀਂ ਕਿ ਜਨਰਲ ਸਾਹਿਬ ਨੇ ਅਰਦਾਸ ਕੀਤੀ ਸੀ ਕਿ ਨਹੀਂ ?

ਸਿੱਖ ਇਤਿਹਾਸ ਨਾਲ ਥੋੜ੍ਹੀ ਜਿਹੀ ਵਾਕਫ਼ੀਅਤ ਰੱਖਣ ਵਾਲੇ ਨੂੰ ਪਤਾ ਹੈ ਕਿ ਕਸਮਾਂ ਖਾਣੀਆਂ ਸਿੱਖੀ ਜੀਵਨ ਦਾ ਹਿੱਸਾ ਨਹੀਂ। ਸਾਰੇ ਸਿੱਖ ਇਤਿਹਾਸ ਵਿਚ ਹਰ ਥਾਂ ਔਕੜ ਵੇਲੇ ਅਰਦਾਸ ਹੀ ਕੀਤੀ ਹੈ, ਕਿਤੇ ਭੀ ਕਸਮਾਂ ਖਾਣ ਵਾਲੀ ਗੱਲ ਸਿੱਖ ਇਤਿਹਾਸ ਵਿਚ ਦਰਜ ਨਹੀਂ; ਕਸਮਾਂ ਖਾਣਾ ਕਾਮਰੇਡੀ ਸੰਕਲਪ ਹੈ। ਜਨਰਲ ਹਰਬਖਸ਼ ਸਿੰਘ ਜੀ ਵਲੋਂ ਕਸਮ ਖਾਣ ਅਤੇ ਫੌਜੀਆਂ ਨੂੰ ਕਸਮ ਖੁਆਉਣ ਦੀ ਗੱਲ ਕਿਤੇ ਭੀ ਪੰਜਾਬੀ ਟ੍ਰਿਬਿਊਨ ਵਿਚ ਨਹੀਂ ਆਈ। ਇਹ ਘੱਗੇ ਦੇ ਖਪਤੀ ਦਿਮਾਗ਼ ਦੀ ਕਾਢ ਹੈ। ਜਦ ਕਿ ਗੁਰੂ ਮਹਾਰਾਜ ਬਾਰ-ਬਾਰ ਕਹਿ ਰਹੇ ਹਨ ਕਿ

ਪਰਮੇਸ਼ਰ ਜੀ ਮੇਰੀ ਇਹ ਅਰਦਾਸ ਹੈ ਜੀ, ਜੇ ਤੁਹਾਨੂੰ ਚੰਗੀ ਲੱਗੇ ਤਾਂ ਪ੍ਰਵਾਨ ਕਰੋ ਜੀ। ਫਿਰ ਮਹਾਰਾਜ ਨੇ ਗੁਰਬਾਣੀ ਵਿਚ ਇਕ ਹੋਰ ਤਰੀਕਾ ਦੱਸਿਆ ਹੈ ਕਿ ਜੇ ਅਰਦਾਸ ਪ੍ਰਵਾਨ ਨਹੀਂ ਹੁੰਦੀ ਤਾਂ ਮੰਗਤਿਆਂ ਵਾਂਗ ਢੀਠ ਬਣ ਜਾਵੋ।

ਜਿਨ੍ਹਾਂ ਗੁਰਮੁਖਾਂ ਨੇ ਜ਼ਿੰਦਗੀ ਵਿਚ ਕਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਹਿਜ ਪਾਠ ਕੀਤਾ ਹੈ ਉਹ ਕਦੇ ਭੀ ਅਜਿਹੀ ਕੁਤਰਕ ਅਰਦਾਸ 'ਤੇ ਨਹੀਂ ਕਰ ਸਕਦੇ, ਕਿਉਂਕਿ ਗੁਰਬਾਣੀ ਵਿਚ ਪੈਰ ਪੈਰ 'ਤੇ ਅਰਦਾਸ ਦੀ ਮਹੱਤਤਾ ਅਤੇ ਅਰਦਾਸ ਕਰਨ ਦੀ ਵਿਧੀ ਭੀ ਲਿਖੀ ਹੈ:

*—ਦੁਇ ਕਰ ਜੋੜਿ ਕਰਉ ਅਰਦਾਸਿ॥*
*ਤੁਧੁ ਭਾਵੈ ਤਾ ਆਣਹਿ ਰਾਸਿ॥* (ਅੰਗ ੭੩੭)
*—ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ॥*
*ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ॥* (ਅੰਗ ੭੫੨)

ਘੱਗਾ ਜੀ ਦੇ ਦਿਮਾਗ ਵਿਚ ਬੈਂਕ ਦਾ ਏ. ਟੀ. ਐਮ. ਕਾਰਡ ਵੜਿਆ ਹੋਇਆ ਹੈ ਕਿ ਜਿਸ ਤਰ੍ਹਾਂ ਕਾਰਡ ਪਾਇਆਂ ਪੈਸੇ ਬਾਹਰ ਆ ਜਾਂਦੇ ਹਨ , ਇਸ ਤਰ੍ਹਾਂ ਹੀ ਅਰਦਾਸ ਕਰਨ ਨਾਲ ਕੰਮ ਬਣ ਜਾਣਾ ਚਾਹੀਦਾ ਹੈ। ਜੇ ਇਸ ਤਰ੍ਹਾਂ ਹੋਵੇ ਇਹ ਅਰਦਾਸ ਕਿਸ ਤਰ੍ਹਾਂ ਹੋਈ। ਫਿਰ ਤਾਂ ਇਹ ਹੁਕਮ ਹੋ ਗਿਆ। ਹੇ ਪ੍ਰਮਾਤਮਾ! ਮੇਰੀ ਇਹ ਅਰਦਾਸ ਹੈ ਪੂਰੀ ਕਰ, ਨਹੀਂ ਤਾਂ ਵਾਰੰਟ ਕੱਢ ਦਿਆਂਗਾ। ਮੈਂ ਹੈਰਾਨ ਹਾਂ ਅਜਿਹੀ ਸੋਚ ਵਾਲੇ ਬੰਦੇ ਨੂੰ ਘੱਗੇ ਦੇ ਸਮਰਥਕ ਪ੍ਰੋਫੈਸਰ ਸਾਹਿਬ ਅਤੇ ਸਿੱਖੀ ਦਾ ਮਹਾਨ ਗਿਆਤਾ ਕਿਸ ਆਧਾਰ 'ਤੇ ਕਹਿੰਦੇ ਹਨ ? ਜਦਕਿ ਗੁਰੂ ਮਹਾਰਾਜ ਬਾਰ-ਬਾਰ ਕਹਿ ਰਹੇ ਹਨ ਕਿ ਪਰਮੇਸ਼ਰ ਜੀ ਮੇਰੀ ਇਹ ਅਰਦਾਸ ਹੈ ਜੇ ਤੁਹਾਨੂੰ ਚੰਗੀ ਲੱਗੇ ਤਾਂ ਪ੍ਰਵਾਨ ਕਰੋ ਜੀ। ਫਿਰ ਮਹਾਰਾਜ ਨੇ ਇਕ ਹੋਰ ਤਰੀਕਾ ਦੱਸਿਆ ਹੈ ਕਿ ਮੰਗਤੇ ਵਾਂਗ ਢੀਠ ਬਣ ਜਾਵੋ ਕਦੇ ਤਾਂ ਖੈਰ ਪਵੇਗੀ।

*ਪਾਵਉ ਦਾਨੁ ਢੀਠੁ ਹੋਇ ਮਾਗਉ, ਮੁਖਿ ਲਾਗੈ ਸੰਤ ਰੇਨਾਰੇ॥*
*ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ॥*
(ਅੰਗ ੭੩੮)

ਅਠਾਰ੍ਹਵੀਂ ਸਦੀ ਵਿਚ ਜਦ ਹਕੂਮਤ ਨੇ ਪੰਥ ਨੂੰ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ ਤੋਂ ਮਹਿਰੂਮ ਕਰ ਦਿੱਤਾ ਸੀ ਅਤੇ ਪੰਥ ਨੇ "ਸ੍ਰੀ ਅੰਮ੍ਰਿਤਸਰ ਜੀ ਕੇ ਖੁਲ੍ਹੇ ਦਰਸ਼ਨ ਇਸ਼ਨਾਨ" ਨੂੰ ਨਿੱਤ ਦੀ ਅਰਦਾਸ ਦਾ ਅੰਗ ਬਣਾ ਲਿਆ ਸੀ, ਜੋ ਕਿ ਲੰਬੇ ਸੰਘਰਸ਼ ਪਿਛੋਂ ਸਿੱਖ ਮਿਸਲਾ ਦੀ ਚੜ੍ਹਤ ਵੇਲੇ ਪੂਰੀ ਹੋਈ।

ਇਸ ਲਈ ਖਾਲਸਾ ਪੰਥ ਨੂੰ ਭਰੋਸਾ ਹੈ ਕਿ ਇਹ ਅਰਦਾਸ ਇਕ ਦਿਨ ਜ਼ਰੂਰ ਪੂਰੀ ਹੋਵੇਗੀ। ਸੋ ਪਿਛਲੇ ਸਮੇਂ ਤੋਂ ਕਰਦਾ ਆ ਰਿਹਾ ਹੈ ਅਤੇ ਅੱਗੇ ਨੂੰ ਕਰਦਾ ਰਹੇਗਾ। ਅਤੇ ਨਾਸਤਕਤਾ ਦੇ ਅੰਨ੍ਹੇ ਖੂਹ ਵਿਚ ਡਿੱਗੇ ਪ੍ਰੋਫੈਸਰ ਘੱਗਾ ਜੀ ਸਿੱਖਾਂ ਨੂੰ ਟਿੱਚਰਾਂ ਕਰਦੇ ਰਹਿਣਗੇ।

ਜਿਨ੍ਹਾਂ ਨੇ ਸਿੱਖ ਇਤਿਹਾਸ ਨੂੰ ਪੜ੍ਹਿਆ ਹੈ, ਉਨ੍ਹਾਂ ਨੂੰ ਪਤਾ ਹੈ ਕਿ ਕਲਗੀਧਰ ਮਹਾਰਾਜ ਦੇ ਜੋਤੀ-ਜੋਤ ਸਮਾਉਣ ਪਿਛੋਂ ਖਾਲਸਾ ਪੰਥ "ਖਾਲਸਾ ਜੀ ਕੇ ਬੋਲ ਬਾਲੇ ਅਤੇ ਪੰਥ ਕੀ ਜੀਤ ਦੀ ਅਰਦਾਸ" ਲਗਾਤਾਰ ਤਕਰੀਬਨ ਨੱਬੇ ਸਾਲ ਕਰਦਾ ਰਿਹਾ। ਇਸ ਸਮੇਂ ਵਿਚ ਅਨੇਕਾਂ ਵਾਰੀ ਕਤਲੇਆਮ ਅਤੇ ਘੱਲੂਘਾਰੇ ਵਾਪਰੇ, ਪਰ

ਸਿਦਕੀ ਸਿੱਖ ਅਰਦਾਸਾਂ ਕਰੀ ਗਏ, ਅੰਤ ਖਾਲਸੇ ਦੇ ਨਗਾਰੇ ਦੀ ਗੂੰਜ ਸਭ ਨੇ ਸੁਣੀ।

ਦੂਸਰੇ ਪਾਸੇ ਜੇ ਬਾਣੀ ਨੂੰ ਵੀਚਾਰੀਏ ਤਾਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬ ਆਪ ਆਪਣੀ ਰੱਖਿਆ ਲਈ ਅਰਦਾਸਾਂ ਕਰਦੇ ਰਹੇ ਹਨ। ਸੁਲਹੀ ਖ਼ਾਨ ਨੇ ਜਦ ਪੰਚਮ ਪਿਤਾ ਵੱਲ ਚੜ੍ਹਾਈ ਕੀਤੀ, ਉਸ ਦਾ ਬਾਣੀ ਵਿਚ ਇਸ ਤਰ੍ਹਾਂ ਵਰਣਨ ਹੈ:

*ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥*
*ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥*
*ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥*
*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥* (ਅੰਗ ੩੭੧)

ਅਰਥ: ਸੁਲਹੀ ਖਾਨ ਦੇ ਆਉਣ ਦੀ ਖਬਰ ਸੁਣ ਕੇ ਪਹਿਲਾਂ ਕੁਛ ਸਿੱਖਾਂ ਨੇ ਸਲਾਹ ਦਿੱਤੀ ਕਿ ਕਿਸੇ ਨੂੰ ਚਿੱਠੀ ਦੇ ਕੇ ਅੱਗੇ ਉਸ ਕੋਲ ਘੱਲੋ। ਫਿਰ ਕੁਝ ਦੂਸਰੇ ਸਿੱਖਾਂ ਨੇ ਸਲਾਹ ਦਿੱਤੀ ਕਿ ਦੋ ਬੰਦੇ ਅੱਗੇ ਉਸ ਕੋਲ ਘੱਲੋ ਤਾਂ ਕਿ ਉਹ ਸ਼ਾਂਤ ਹੋ ਜਾਵੇ। ਤੀਸਰੇ ਕਹਿਣ ਲੱਗੇ ਜੀ, ਕੁਛ ਤਾਂ ਉਪਾਉ ਕਰੋ ਉਹ ਆ ਰਿਹਾ ਹੈ। ਸਤਿਗੁਰੂ ਜੀ ਦਾ ਉੱਤਰ ਸੀ, ਮੈਂ ਸਭ ਕੁਝ ਛੱਡ ਕੇ ਪ੍ਰਮੇਸ਼ਰ ਦੀ ਓਟ ਲੈ ਕੇ ਉਸੇ ਦਾ ਨਾਮ ਧਿਆਇਆ ਹੈ। ਫਿਰ ਸਤਿਗੁਰੂ ਜੀ ਨੇ ਅਰਦਾਸ ਕੀਤੀ:

*ਸੁਲਹੀ ਤੇ ਨਾਰਾਇਣ ਰਾਖੁ॥*
*ਸੁਲਹੀ ਕਾ ਹਾਥੁ ਕਹੀ ਨ ਪਹੁਚੈ , ਸੁਲਹੀ ਹੋਇ ਮੂਆ ਨਾਪਾਕੁ ॥ ੧॥ਰਹਾਉ॥*
*ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ॥*
*ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ॥੧॥*
*ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ॥*
*ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥ ੨॥*
(ਅੰਗ ੮੨੫)

ਪ੍ਰੋਫੈਸਰ ਸਾਹਿਬ ਨੇ ਜੇ ਸਿੱਖ ਇਤਿਹਾਸ ਪੜ੍ਹਿਆ ਹੈ ਤਾਂ ਪਤਾ ਹੋਊ ਕਿ ਕਸੂਰ 'ਤੇ ਚੜ੍ਹਾਈ ਕਰਨ ਤੋਂ ਪਹਿਲਾਂ ਭੀ ਖਾਲਸੇ ਨੇ ਅਰਦਾਸ ਕੀਤੀ ਸੀ । ਜਿਸ ਨੂੰ 'ਪੰਥ ਪ੍ਰਕਾਸ਼' ਦੇ ਕਰਤਾ ਰਤਨ ਸਿੰਘ ਭੰਗੂ ਨੇ ਇਸ ਤਰ੍ਹਾਂ ਲਿਖਿਆ ਹੈ:

*ਤਬ ਖਾਲਸੋ ਗਯੋ ਦਰਬਾਰ, ਹਾਥ ਜੋੜ ਸਭ ਇਕ ਮਨ ਧਾਰ।*
*ਦੀਜੈ ਵਾਕ ਜੋ ਕਰਨੋ ਹੋਈ। ਤੂੰ ਸਤਿਗੁਰ ਹੈਂ, ਹਮ ਸਿੱਖ ਤੋਈ।*
*ਕਸੂਰ ਮਾਰਨ ਕੀ ਦੀਜੈ ਆਵਾਜ਼, ਹੈ ਜੋ ਸਿੱਖਨ ਕਰਨੇ ਕਾਜ।*
*ਹਾਥ ਜੋੜ ਸਭ ਸੰਗਤ ਖੜੀ, ਟੇਕ ਮਥੋ ਕਿਛੁ ਭੌਂਇ ਪਰ ਪੜੀ।*
*ਤੂੰ ਗੁਰੂ ਗ੍ਰੰਥ ਸਹੀ ਹੈ ਦੇਹੁ, ਸਿੱਖ ਸੰਗਤ ਕੋ ਸਚੁ ਵਾਕ ਦੇਹੁ॥*

ਅਰਦਾਸ ਪਿਛੋਂ ਜਦ ਰੁਮਾਲਾ ਚੁਕਿਆ ਤਾਂ ਸਾਹਮਣੇ ਦਾ ਸ਼ਬਦ ਆਇਆ:

*ਬਸੰਤ ਕੀ ਵਾਰ ਮਹਲਾ ੫॥*
*ਪੰਜੇ ਬਧੇ ਮਹਾਬਲੀ, ਕਰਿ ਸਚਾ ਢੋਆ॥* (ਅੰਗ ੧੧੯੩)

ਇਹ ਉਸ ਵੇਲੇ ਦੇ ਸਿੰਘਾਂ ਦਾ ਗੁਰੂ ਗ੍ਰੰਥ ਸਾਹਿਬ 'ਤੇ ਭਰੋਸਾ ਸੀ ਜਿਸ ਨਾਲ ਖਾਲਸੇ ਨੇ ਜਿੱਤਾਂ ਪ੍ਰਾਪਤ ਕੀਤੀਆਂ । ਜਿਸ 'ਤੇ ਘੱਗੇ ਵਰਗੇ ਕਾਮਰੇਡ ਬੰਦੇ ਟਿੱਚਰਾਂ ਕਰਦੇ ਨਹੀਂ ਥੱਕਦੇ। ਸਾਰਾ ਸ਼ਬਦ ਪੜ੍ਹ ਕੇ ਪਤਾ ਚਲਦਾ ਹੈ ਕਿ ਗੁਰੂ ਸਾਹਿਬ ਨੇ

ਸੁਲਹੀ ਖ਼ਾਨ ਤੋਂ ਬਚਾਉਣ ਲਈ ਪਰਮੇਸ਼ਰ ਅੱਗੇ ਅਰਦਾਸ ਕੀਤੀ ਜੋ ਪ੍ਰਵਾਨ ਹੋਈ ਅਤੇ ਸੁਲਹੀ ਖ਼ਾਨ ਸਣੇ ਘੋੜਾ ਅੱਗ ਨਾਲ ਤਪਦੇ ਭੱਠੇ ਵਿਚ ਸੜ ਮਰਿਆ। ਪ੍ਰੀਤਲੜੀ ਦੇ ਪਾਠਕ ਅਤੇ ਲੈਨਿਨਵਾਦੀ ਤਰਕਸ਼ੀਲ ਤਰਕ ਮਾਰਦੇ ਹਨ ਅਤੇ ਉਮੀਦ ਹੈ ਕਿ ਘੱਗਾ ਵੀ ਇਹੀ ਤਰਕ ਸਾਡੀ ਲਿਖਤ ਪੜ੍ਹ ਕੇ ਕਰੇਗਾ ਕਿ ਜਦ ਲਾਹੌਰ ਗੁਰੂ ਸਾਹਿਬ ਨੂੰ ਸ਼ਹੀਦ ਕੀਤਾ ਗਿਆ ਉਦੋਂ ਗੁਰੂ ਸਾਹਿਬ ਨੇ ਅਰਦਾਸ ਕਿਉਂ ਨਾ ਕੀਤੀ, ਜੇ ਕੀਤੀ ਤਾਂ ਪੂਰੀ ਕਿਉਂ ਨਾ ਹੋਈ। ਇਸ ਦਾ ਸਹੀ ਉੱਤਰ ਗੁਰੂ ਸਾਹਿਬ ਹੀ ਦੇ ਸਕਦੇ ਹਨ, ਅਸੀਂ ਸਿਰਫ਼ ਇੰਨਾ ਹੀ ਕਹਿ ਸਕਦੇ ਹਾਂ :

*—ਸੰਤਨ ਸਿਉ ਬੋਲੇ ਉਪਕਾਰੀ॥*
*ਮੂਰਖ ਸਿਉ ਬੋਲੇ ਝਖ ਮਾਰੀ॥* *(ਅੰਗ ੮੭੦)*
*—ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ॥*
*(ਅੰਗ ੫੨੮)*

ਘੱਗੇ ਦੇ ਸਮਰਥਕ ਇਕ ਹੋਰ ਬੜੀ ਬੇਹੂਦਾ ਦਲੀਲ ਦਿੰਦੇ ਹਨ ਕਿ ਗੁਰਬਾਣੀ ਕਹਿ ਰਹੀ ਹੈ:

*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥* *(ਅੰਗ ੪੧੮)*

ਕਿ ਜਦ ਬਾਬਰ ਨੂੰ ਕਿਸੇ ਸੰਤ ਦੀ ਦੁਆ ਅਤੇ ਮੰਤਰ ਨਹੀਂ ਰੋਕ ਸਕਿਆ ਤਾਂ ਵਗਦਾ ਦਰਿਆ ਕਿਸ ਤਰ੍ਹਾਂ ਰੋਕ ਸਕਦਾ ਹੈ। ਜੇ ਇਹਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਮਨ ਚਿਤ ਲਗਾ ਕਦੇ ਸਹਿਜ ਪਾਠ ਕੀਤਾ ਹੁੰਦਾ ਤਾਂ ਅਜੇਹੀ ਮੂਰਖਤਾ ਵਾਲੀ ਕੁਤਰਕ ਕਦੇ ਨਾ ਕਰਦੇ। ਸ਼ਬਦ ਦਾ ਇਤਿਹਾਸਕ ਪਿਛੋਕੜ, ਸ਼ਬਦਾਵਲੀ ਅਤੇ ਸਹੀ ਅਰਥ ਇਸ ਤਰ੍ਹਾਂ ਹਨ:

*ਕੋਟੀ ਹੂ ਪੀਰ ਵਰਜਿ ਰਹਾਏ, ਜਾ ਮੀਰੁ ਸੁਣਿਆ ਧਾਇਆ॥*
*ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥*
*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥* *(ਅੰਗ ੪੧੭-੧੮)*

ਬਾਬਰ ਨੇ ਜਦ ਹਿੰਦੁਸਤਾਨ 'ਤੇ ਚੜ੍ਹਾਈ ਕੀਤੀ ਤਾਂ ਐਮਨਾਬਾਦ (ਪਾਕਿਸਤਾਨ) ਦੇ ਨਵਾਬਾਂ ਨੂੰ ਭੀ ਪਤਾ ਲੱਗ ਗਿਆ ਕਿ ਮੀਰ (ਅਮੀਰ ਬਾਬਰ) ਧਾਈ ਕਰ ਕੇ ਆ ਰਿਹਾ ਹੈ। ਸਰਕਾਰੀ ਟੁਕੜਿਆਂ 'ਤੇ ਪਲਣ ਵਾਲੇ ਸੰਤ-ਜੋਤਸ਼ੀ ਅਤੇ ਪੀਰ ਕਹਿਣ ਲੱਗੇ ਕਿ ਫ਼ਿਕਰ ਨਾ ਕਰੋ ਅਸੀਂ ਆਪਣੇ ਜੰਤਰ ਮੰਤਰ ਅਤੇ ਦੁਆ ਨਾਲ ਕੁਝ ਨਹੀਂ ਹੋਣ ਦਿਆਂਗੇ, ਹਮਲਾਵਰਾਂ ਨੂੰ ਅੰਨ੍ਹੇ ਕਰ ਦਿਆਂਗੇ। ਸੋ ਗੁਰੂ ਨਾਨਕ ਸੱਚੇ ਪਾਤਸ਼ਾਹ ਦੱਸ ਰਹੇ ਹਨ ਕਿ ਅਨੇਕਾਂ ਪੀਰਾਂ ਨੇ ਆਪਣਾ ਸਾਰਾ ਜ਼ੋਰ ਲਾਇਆ ਪਰ ਕੋਈ ਭੀ ਬਾਬਰ ਦੀ ਫੌਜ ਨੂੰ ਅੱਗੇ ਵਧਣੋਂ ਰੋਕ ਨਹੀਂ ਸਕਿਆ ਅਤੇ ਨਾ ਹੀ ਕੋਈ ਮੁਗਲ ਇਹਨਾਂ ਦੇ ਜੰਤਰਾਂ ਮੰਤਰਾਂ ਨਾਲ ਅੰਨ੍ਹਾ ਹੋਇਆ। ਬਾਬਰ ਨੇ ਲੜਾਈ ਜਿੱਤ ਕੇ ਬੜੇ ਸੁੰਦਰ ਆਲੀਸ਼ਾਨ ਅਸਥਾਨ ਮਹਿਲ ਅਤੇ ਹੋਰ ਇਮਾਰਤਾਂ ਸਾੜ ਦਿੱਤੀਆਂ। ਸ਼ਹਿਜ਼ਾਦਿਆਂ ਨੂੰ ਟੋਟੇ-ਟੋਟੇ ਕਰ ਦਿੱਤਾ, ਨਾ ਕੋਈ ਮੁਗਲ ਅੰਨ੍ਹਾ ਹੋਇਆ ਨਾ ਕੋਈ ਉਸਨੂੰ ਭਰਮਾ ਸਕਿਆ।

ਪਾਠਕ ਆਪ ਹੀ ਅੰਦਾਜ਼ਾ ਲਾ ਲੈਣ ਕਿ ਇਕ ਪਾਸੇ ਹੰਕਾਰੀ ਮੱਤ ਵਾਲੇ ਦਾਅਵੇ ਹਨ ਅਤੇ ਦੂਸਰੇ ਪਾਸੇ ਗਲ ਵਿਚ ਪੱਲਾ ਪਾ ਕੇ ਅਰਦਾਸ ਕਰਨ ਵਾਲੇ ਸਿੱਖ ਦੀ ਅਧੀਨਗੀ ਭਰੀ ਅਰਦਾਸ ਹੈ। ਦੋ ਸਾਲਾ ਡਾਕ ਰਾਹੀਂ ਮਿਸ਼ਨਰੀ ਕੋਰਸ ਕਰਨ ਵਾਲੇ ਆਲਮ ਫਾਜ਼ਲਾਂ ਨੂੰ ਦੋਨਾਂ ਵਿਚ ਕੋਈ ਫ਼ਰਕ ਨਜ਼ਰ ਨਹੀਂ ਆਉਂਦਾ। ਇਹੀ ਪੰਥ ਦੀ ਬਦਕਿਸਮਤੀ ਹੈ।

ਕਾਮਰੇਡ ਘੱਗਾ ਦੀਆਂ ਅਜਿਹੀਆਂ ਲਿਖਤਾਂ ਅਤੇ ਸਟੇਜ 'ਤੇ ਕੀਤੀਆਂ ਬੇਹੂਦਾ ਤਰਕਾਂ ਕਾਰਨ, ਹੁਣ ਦੀ ਕੈਨੇਡਾ ਫੇਰੀ ਵੇਲੇ ਹੋਈ ਟੀ. ਵੀ. ਕਾਨਫਰੰਸ 'ਤੇ ਘੱਗਾ ਨੂੰ ਵਾਰ-ਵਾਰ ਮੁਆਫ਼ੀ ਮੰਗਣੀ ਪਈ। ਕੈਨੇਡਾ ਦੀਆਂ ਸੰਗਤਾਂ ਵਲੋਂ ਅਪੀਲਾਂ ਦੇ ਆਧਾਰ 'ਤੇ ਜਦ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਨੇ ਘੱਗਾ ਨੂੰ ਕਿਸੇ ਭੀ ਗੁਰਦੁਆਰੇ ਬੋਲਣ 'ਤੇ ਮਨਾਹੀ ਦੇ ਆਦੇਸ਼ ਦੇ ਦਿੱਤੇ ਤਾਂ ਮਿਸ਼ਨਰੀ ਕਾਲਜ ਲੁਧਿਆਣਾ ਵਲੋਂ ਅਜੀਤ ਅਖ਼ਬਾਰ ਅਤੇ 'ਸਿੱਖ ਫੁਲਵਾੜੀ' ਵਿਚ ਬਿਆਨ ਦਾਗ ਦਿੱਤਾ ਕਿ ਇੰਦਰ ਸਿੰਘ ਘੱਗਾ ਦਾ ਮਿਸ਼ਨਰੀ ਕਾਲਜ ਨਾਲ ਕੋਈ ਸਬੰਧ ਨਹੀਂ ਹੈ।

ਅਸੀਂ ਪੁੱਛਦੇ ਹਾਂ ਕਿ ਮਿਸ਼ਨਰੀ ਕਾਲਜ ਨਾਲ ਨਾਤਾ ਕਿਸ ਤਰ੍ਹਾਂ ਨਹੀਂ ਹੈ? ਜਦ ਕਿ ਤੁਸੀਂ ਪੂਰੇ ਤੌਰ 'ਤੇ ਘੱਗਾ ਦੀ ਸੋਚ ਨੂੰ ਪਰਨਾਏ ਹੋਏ ਹੋ। 'ਸਿੱਖ ਵਿਰਸਾ' ਕੈਨੇਡਾ ਅਤੇ 'ਸਿੱਖ ਫੁਲਵਾੜੀ' ਵਿਚ ਲੇਖਾਂ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਧਰਮ ਰਾਜ, ਜਮਦੂਤ, ਨਰਕ, ਸੁਰਗ, ਸਰੀਰਕ ਰੋਗਾਂ ਬਾਰੇ ਨਾਮ ਦਾਰੂ ਅਤੇ ਗੁਰੂ ਸਾਹਿਬਾਨ ਦੇ ਜੀਵਨ ਨਾਲ ਸਬੰਧਤ ਪਰਾਭੌਤਿਕ ਪੰਥ ਪ੍ਰਵਾਣਿਤ ਕਿਸੇ ਗੱਲ ਨੂੰ ਮਿਸ਼ਨਰੀ ਕਾਲਜ ਲੁਧਿਆਣਾ ਮੰਨਣ ਨੂੰ ਤਿਆਰ ਨਹੀਂ। ਜੋ ਕੁਝ 'ਸੰਤਾਂ ਦੇ ਕੌਤਕ' ਨਾਮੀ ਪੁਸਤਕ ਵਿਚ ਸੁਖਵਿੰਦਰ ਸਿੰਘ ਸਭਰਾ ਨੇ ਊਲ ਜਲੂਲ ਲਿਖਿਆ ਮਿਸ਼ਨਰੀ ਕਾਲਜ ਲੁਧਿਆਣਾ ਉਸ ਨਾਲ ਪੂਰੀ ਤਰ੍ਹਾਂ ਸਹਿਮਤ ਹੈ।

ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਦੀਆਂ ਗੱਲਾਂ ਦੀ ਪ੍ਰੋੜ੍ਹਤਾ ਸਾਰੇ ਮਿਸ਼ਨਰੀ ਕਾਲਜ ਕਰਦੇ ਹਨ ਅਤੇ ਇਨ੍ਹਾਂ ਦੀ ਬਦੌਲਤ ਹੀ ਕਾਲਾ ਅਫਗਾਨਾ ਨੂੰ ਇਤਨੀ ਮਾਨਤਾ ਮਿਲੀ ਹੈ। ਮਿਸ਼ਨਰੀ ਕਾਲਜ ਲੁਧਿਆਣੇ ਨੇ ਕਦੇ ਇਕ ਲਾਈਨ ਭੀ ਕਾਲੇ ਅਫਗਾਨੇ ਦੇ ਵਿਰੁੱਧ ਨਹੀਂ ਲਿਖੀ। ਕੇਵਲ, ਜਦੋਂ ਕਾਲਾ ਅਫਗਾਨਾ ਪਟਿਆਲੇ ਅਰਬਨ ਸਟੇਟ ਘੱਗਾ ਦੇ ਘਰ ਆਇਆ ਮਿਸ਼ਨਰੀ ਕਾਲਜ ਦੇ ਕੁਝ ਬੰਦਿਆਂ ਨੇ ਕਾਲਾ ਅਫਗਾਨਾ ਦੀਆਂ 'ਖੰਡਾ ਪਾਹੁਲ' ਬਾਰੇ ਟਿੱਪਣੀਆਂ ਲੁਧਿਆਣੇ ਲਿਖ ਕੇ ਭੇਜੀਆਂ ਤਾਂ ਗੁਪਤੋ ਗੁਪਤੀ ਉਨ੍ਹਾਂ ਨੇ ਕਾਲਾ ਅਫਗਾਨਾ ਤਿਆਗ ਦਿੱਤਾ। ਫਿਰ ਭੀ ਜ਼ਾਹਿਰਾ ਤੌਰ 'ਤੇ ਕੁਝ ਭੀ ਲਿਖਣ ਤੋਂ ਗੁਰੇਜ਼ ਹੀ ਕੀਤਾ ਹੈ।

ਮਿਸ਼ਨਰੀ ਕਾਲਜ ਚੌਂਤਾ ਦੇ ਸਾਰੇ ਬੰਦੇ ਘੱਗੇ ਦੀ ਪਿੱਠ 'ਤੇ ਹਨ। ਇਸੇ ਤਰ੍ਹਾਂ ਲੁਧਿਆਣਾ ਅਤੇ ਦਿੱਲੀ ਦੇ ਮਿਸ਼ਨਰੀ ਸਭ ਘੱਗੇ ਦੀ ਵਿਚਾਰਧਾਰਾ ਨਾਲ ਜੁੜੇ ਹੋਏ ਹਨ ਪਰ ਹੁਣ ਸਿੱਖ ਸੰਗਤਾਂ ਤੋਂ ਪੈਸਾ ਇਕੱਠਾ ਕਰਨ ਲਈ ਮਿਸ਼ਨਰੀ ਕਾਲਜ ਲੁਧਿਆਣਾ ਨੇ ਇਹ ਬਿਆਨ ਅਖ਼ਬਾਰ ਵਿਚ ਦੇ ਦਿੱਤਾ। ਜਦ ਮੈਂ ਸੁਖਵਿੰਦਰ ਸਿੰਘ ਸਭਰਾ ਨੂੰ ਲਿਖ ਕੇ ਭੇਜਿਆ ਕਿ ਹੁਣ ਮਿਸ਼ਨਰੀ ਕਾਲਜ ਲੁਧਿਆਣਾ ਕਾਲੇ ਅਫ਼ਗਾਨਾ ਦੇ ਨਾਲ ਨਹੀਂ ਤਾਂ ਇਹੀ ਗੱਲ ਉਸ ਨੇ ਮੈਨੂੰ ਲਿਖ ਕੇ ਭੇਜੀ ਜੋ ਮੇਰੇ ਕੋਲ ਮੌਜੂਦ ਹੈ।

ਇਸ ਤੋਂ ਪਹਿਲਾਂ ਭੀ ਮਿਸ਼ਨਰੀ ਕਾਲਜਾਂ ਨੇ ਗਿਆਨੀ ਭਾਗ ਸਿੰਘ ਦੀ ਪਿੱਠ ਠੋਕੀ ਅਤੇ ਜਦ ਅਕਾਲ ਤਖ਼ਤ ਸਾਹਿਬ ਤੋਂ ਗਿਆਨੀ ਜੀ ਨੂੰ ਛੇਕ ਦਿੱਤਾ, ਮਿਸ਼ਨਰੀ ਕਾਲਜਾਂ ਨੇ ਝਟ ਰੰਗ ਬਦਲ ਲਿਆ ਅਤੇ ਲਿਖ ਕੇ ਦਿੱਤਾ ਕਿ ਅਸੀਂ "ਕਬਿਯੋ ਬਾਚ ਬੇਨਤੀ ਚੌਪਈ" ਨੂੰ ਮੰਨਦੇ ਹਾਂ, ਅਸੀਂ ਗੁਟਕਿਆਂ ਵਿਚ ਲਿਖੀ ਹੈ। ਇਨ੍ਹਾਂ ਦੀ ਪਾਲਿਸੀ ਹੀ ਹੈ :

*"ਚੜ੍ਹ ਜਾ ਬੱਚਾ ਸੂਲੀ ਰਾਮ ਭਲੀ ਕਰੇਗਾ।"*

# ਜਿਸੁ ਬੋਲਤ ਮੁਖੁ ਪਵਿਤ ਹੋਇ

ਸਿੱਖ ਧਰਮ ਦੇ ਮੁੱਢਲੇ ਅਸੂਲ ਹਨ 'ਗੁਰਮੁਖਿ ਨਾਮ ਦਾਨ ਇਸ਼ਨਾਨ' ਭਾਵ ਨਾਮ ਜਪਣਾ, ਧਰਮ ਦੀ ਕਿਰਤ ਕਰਨੀ ਅਤੇ ਧਰਮ ਦੀ ਕਿਰਤ ਵਿਚੋਂ ਦਸਵੰਧ ਕੱਢ ਕੇ ਵੰਡ ਛਕਣਾ। ਇਨ੍ਹਾਂ ਵਿਚੋਂ ਸਭ ਤੋਂ ਸ੍ਰੇਸ਼ਟ ਕੰਮ ਸਿੱਖੀ ਵਿਚ ਨਾਮ ਜਪਣਾ ਮੰਨਿਆ ਗਿਆ ਹੈ:

*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥* (ਅੰਗ ੨੬੬)

ਗੁਰਬਾਣੀ ਵਿਚ 'ਨਾਮ' ਕਈ ਅਰਥਾਂ ਵਿਚ ਆਉਂਦਾ ਹੈ ਪਰ ਜਦ ਨਾਮ ਜਪਣ ਦੇ ਸੰਦਰਭ ਵਿਚ ਆਉਂਦਾ ਹੈ ਤਾਂ ਕੇਵਲ ਗੁਰਮੰਤ੍ਰ ਰੂਪ 'ਵਾਹਿਗੁਰੂ' ਨਾਮ ਜਪਣ ਦੇ ਅਰਥ ਹੀ ਰੱਖਦਾ ਹੈ। ਭਾਈ ਗੁਰਦਾਸ ਜੀ ਦਾ ਬਚਨ ਹੈ :

*ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ॥* (ਵਾਰ ੨੩, ਪਉੜੀ ੨)

ਗੁਰਬਾਣੀ ਦਾ ਇਹ ਸਿਧਾਂਤ ਹੈ ਕਿ ਨਾਮ ਅਤੇ ਨਾਮੀ ਵਿਚ ਕੋਈ ਫਰਕ ਨਹੀਂ, ਇਕ ਦੂਜੇ ਵਿਚ ਅਭੇਦ ਹਨ :

*—ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ॥* (ਅੰਗ ੫੫)

*—ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥* (ਅੰਗ ੨੬੩)

ਸੋ ਜਦ ਕੋਈ ਇਕ ਮਨ ਚਿੱਤ ਹੋ ਕੇ ਨਾਮ ਜਪਦਾ ਹੈ ਤਾਂ ਮਨ ਪ੍ਰਭੂ ਦੀ ਹਾਜ਼ਰੀ ਵਿਚ ਹੁੰਦਾ ਹੈ ਅਤੇ ਵਾਹਿਗੁਰੂ ਨਾਲ ਸੰਗਤ ਕਰ ਰਿਹਾ ਹੁੰਦਾ ਹੈ। ਇਸ ਤਰ੍ਹਾਂ ਅਭਿਆਸ ਕਰ ਕੇ ਫਿਰ ਮਨ ਨੂੰ ਹਜ਼ੂਰੀ ਦੀ ਪੱਕੀ ਸੰਗਤ ਪ੍ਰਾਪਤ ਹੁੰਦੀ ਹੈ, ਜਿਸ ਨੂੰ ਦੂਸਰੇ ਅੱਖਰਾਂ ਵਿਚ ਨਾਮ ਹਿਰਦੇ ਵਿਚ ਵੱਸ ਜਾਣਾ ਕਹਿੰਦੇ ਹਨ। ਇਸ ਤਰ੍ਹਾਂ ਕਰਦੇ ਕਰਦੇ ਹੀ ਫਿਰ ਨਾਮ ਰਸ ਪ੍ਰਾਪਤ ਹੁੰਦਾ ਹੈ ਅਤੇ ਪਰਮੇਸ਼ਰ ਦੇ ਗੁਣ ਦਇਆ, ਧਰਮ, ਸਤ, ਸੰਤੋਖ, ਗਿਆਨ, ਨਿਰਭਉ ਅਤੇ ਨਿਰਵੈਰਤਾ ਹਿਰਦੇ ਵਿਚ ਵੱਸ ਜਾਂਦੇ ਹਨ ਅਤੇ ਅੰਤ ਨੂੰ ਪਰਮੇਸ਼ਰ ਨਾਲ ਅਭੇਦਤਾ ਹੋ ਜਾਂਦੀ ਹੈ।

ਵਿਗਿਆਨ ਦੀ ਪਕੜ ਕਿਉਂਕਿ ਕੇਵਲ ਪਦਾਰਥ ਤੱਕ ਹੈ ਚਾਹੇ ਉਹ ਸੂਖਸ਼ਮ ਤੋਂ ਸੂਖਸ਼ਮ ਹੋਵੇ ਜਾਂ ਵੱਡੇ ਤੋਂ ਵੱਡਾ ਹੋਵੇ। ਪਰਮਾਤਮਾ ਅਤੇ ਉਸ ਦਾ ਨਾਮ ਪਦਾਰਥ ਨਹੀਂ ਇਸ ਲਈ ਇਹ ਵਿਗਿਆਨ ਦੀ ਪਕੜ ਤੋਂ ਬਾਹਰ ਦੀ ਗੱਲ ਹੈ। ਗੁਰਬਾਣੀ ਅਨੁਸਾਰ, ਸਾਡਾ ਸੰਸਾਰ 'ਤੇ ਆਉਣ ਦਾ ਪ੍ਰਯੋਜਨ ਕੇਵਲ ਇਕ ਹੈ :

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥* (ਅੰਗ ੩੭੮)

ਗੁਰਦੇਵ ਜੀ ਨੇ, ਵਾਹਿਗੁਰੂ ਦੇ, ਮਿਲਾਪ ਲਈ ਕੀ ਤਰੀਕਾ ਅਪਣਾਇਆ

ਜਾਏ, ਆਪ ਹੀ ਪ੍ਰਸ਼ਨ ਕਰਕੇ ਉੱਤਰ ਦਿੱਤਾ ਹੈ।

*ਪ੍ਰਸ਼ਨ : ਕਵਨ ਸੰਜੋਗ ਮਿਲਉ ਪ੍ਰਭ ਅਪਨੇ॥*
*ਉੱਤਰ : ਪਲੁ ਪਲੁ ਨਿਮਖ ਸਦਾ ਹਰਿ ਜਪਨੇ॥* *(ਅੰਗ ੮੦੬)*

ਦੂਨੀਆਂ ਦੇ ਹੋਰ ਕਰਮ, ਧਰਮ, ਪੂਜਾ ਅਰਚਾ, ਸੰਜਮ, ਬਰਤ, ਤੀਰਥ ਇਸ਼ਨਾਨ, ਦਾਨ ਪੁੰਨ ਆਦਿ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ।

*ਹਰਿ ਬਿਨੁ ਅਵਰ ਕ੍ਰਿਆ ਬਿਰਥੇ॥*
*ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥੧॥ ਰਹਾਉ॥*
*ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ॥*
*ਆਗੈ ਚਲਣੁ ਅਉਰੁ ਹੈ ਭਾਈ ਊੰਹਾ ਕਾਮਿ ਨ ਆਇਆ॥੧॥*
*ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ॥*
*ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ॥੨॥*
*ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ॥*
*ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ॥੩॥*
*ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ॥*
*ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ॥* *(ਅੰਗ ੨੧੬)*

ਨਾਮ ਜਪਣ ਦੀਆਂ ਅਨੇਕ ਅਵਸਥਾਵਾਂ ਹਨ ਪਰ ਸ਼ੁਰੂ ਵਿਚ ਪਹਿਲਾਂ ਨਾਮ ਜਪ ਰਸਨਾ ਨਾਲ ਕਰਨਾ ਹੈ :

*—ਰਸਨਾ ਜਪੀਐ ਏਕੁ ਨਾਮ॥*
*ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥* *(ਅੰਗ ੨੧੧)*

*—ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥* *(ਅੰਗ ੭੨੮)*

*—ਰਸਨਾ ਜਪਤੀ ਤੂਹੀ ਤੂਹੀ॥*
*ਮਾਤ ਗਰਭ ਤੁਮ ਹੀ ਪ੍ਰਤਿਪਾਲਕ ਮ੍ਰਿਤ ਮੰਡਲ ਇਕ ਤੁਹੀ॥* *(ਅੰਗ ੧੨੧੫)*

*—ਹੇ ਰਸਨਾ ਜਪਿ ਗੋਬਿੰਦੋ ਮੇਰੀ ਜਿੰਦੁੜੀਏ*
*ਜਪਿ ਹਰਿ ਹਰਿ ਤ੍ਰਿਸਨਾ ਜਾਏ ਰਾਮ॥* *(ਅੰਗ ੫੪੧)*

ਗੁਰੂ ਸਾਹਿਬ ਤਾਂ ਕਹਿ ਰਹੇ ਹਨ ਕਿ ਇਕ ਜੀਭ ਨਹੀਂ ਬਲਕਿ ਲੱਖਾਂ ਜੀਭਾਂ ਹੋਵਨ ਅਤੇ ਇਕ ਇਕ ਜੀਭ ਨਾਲ ਲੱਖ-ਲੱਖ ਵਾਰ ਨਾਮ ਜਪਿਆ ਜਾਏ ਤਾਂ ਪਰਮੇਸ਼ਰ ਨਾਲ ਇਕਮਿਕ ਹੋ ਕੇ ਮਿਲਾਪ ਹੁੰਦਾ ਹੈ:

*ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥*
*ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥*
*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥* *(ਅੰਗ ੭)*

ਨਾਲ ਹੀ ਪਰਮੇਸ਼ਰ ਨੂੰ ਬੇਨਤੀ ਕਰਦੇ ਹਨ:

*ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ॥* *(ਅੰਗ ੭੮੦)*

ਅਤੇ ਜੋ ਰਸਨਾ ਨਾਮ ਨਹੀਂ ਜਪਦੀ ਉਸ ਨੂੰ ਫਿਟਕਾਰਾਂ ਪਾਈਆਂ ਹਨ:

ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥ (ਅੰਗ ੧੩੬੨)
ਰੇ ਜਿਹਬਾ ਕਰਉ ਸਤ ਖੰਡ॥

ਜਾਮਿ ਨ ਉਚਰਸਿ ਸ੍ਰੀ ਗੋਬਿੰਦ॥ (ਅੰਗ ੧੧੬੩)

ਰਸਨਾ ਨਾਲ ਜਪਿਆ ਨਾਮ ਜਦ ਹਿਰਦੇ ਵਿਚ ਵੱਸ ਜਾਏ ਤਾਂ ਇਹੋ ਸਿਮਰਨ ਬਣ ਜਾਂਦਾ ਹੈ ਜਿਸ ਦੀਆਂ ਬਰਕਤਾਂ ਦਾ ਕੋਈ ਅੰਦਾਜ਼ਾ ਹੀ ਨਹੀਂ।

ਸੁਖਮਨੀ ਸਾਹਿਬ ਦੀਆਂ ਪਹਿਲੀਆਂ ਅਸਟਪਦੀਆਂ ਸਿਮਰਨ ਦੀ ਮਹਿਮਾ ਨਾਲ ਭਰਪੂਰ ਹਨ। ਸਾਰੀ ਬਾਣੀ ਨਾਮ ਜਪਣ ਦਾ ਉਪਦੇਸ਼ ਦੇ ਰਹੀ ਹੈ ਅਤੇ ਜੋ ਨਹੀਂ ਜਪਦੇ ਉਨ੍ਹਾਂ ਨੂੰ ਫਿਟਕਾਰਾਂ ਪਾ ਰਹੀ ਹੈ:

ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ॥
ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ॥ ੧॥ ਰਹਾਉ॥
ਨਾਮ ਬਿਨਾ ਜੋ ਪਹਿਰੈ ਖਾਇ॥ ਜਿਉ ਕੂਕਰੁ ਜੂਠਨ ਮਹਿ ਪਾਇ॥੧॥
ਨਾਮ ਬਿਨਾ ਜੇਤਾ ਬਿਉਹਾਰੁ॥ ਜਿਉ ਮਿਰਤਕ ਮਿਥਿਆ ਸੀਗਾਰੁ॥੨॥
ਨਾਮੁ ਬਿਸਾਰਿ ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ॥੩॥
ਨਾਮੁ ਤਿਆਗਿ ਕਰੇ ਅਨ ਕਾਜ॥ ਬਿਨਸਿ ਜਾਇ ਝੂਠੇ ਸਭਿ ਪਾਜ॥੪॥
ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ॥ ਕੋਟਿ ਕਰਮ ਕਰਤੋ ਨਰਕਿ ਜਾਵੈ॥੫॥
ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ॥ ਚੋਰ ਕੀ ਨਿਆਈ ਜਮ ਪੁਰਿ ਬਾਧਾ॥੬॥
ਲਾਖ ਅਡੰਬਰ ਬਹੁਤੁ ਬਿਸਥਾਰਾ॥ ਨਾਮ ਬਿਨਾ ਝੂਠੇ ਪਾਸਾਰਾ॥੭॥
ਹਰਿ ਕਾ ਨਾਮੁ ਸੋਈ ਜਨੁ ਲੇਇ॥ ਕਰਿ ਕਿਰਪਾ ਨਾਨਕ ਜਿਸੁ ਦੇਇ॥੮॥
(ਅੰਗ ੨੪੦)

ਸਾਡੇ ਦੇਸ਼ ਦੇ ਬਾਕੀ ਧਰਮਾਂ ਅਤੇ ਸਿੱਖ ਧਰਮ ਦਾ ਫਰਕ ਹੀ ਇਹ ਹੈ ਕਿ ਬਾਕੀ ਧਰਮ ਬਾਹਰਮੁਖੀ ਕਰਮਕਾਂਡ ਵਿਚ ਫਸੇ ਹੋਏ ਹਨ ਅਤੇ ਗੁਰੂ ਘਰ ਵਿਚ ਪ੍ਰਧਾਨਤਾ ਨਾਮ ਦੀ ਹੀ ਹੈ :

ਨਾਨਕ ਕੈ ਘਰਿ ਕੇਵਲ ਨਾਮੁ॥ (ਅੰਗ ੧੧੩੬)

ਸਾਰੀ ਬਾਣੀ ਨਾਮ ਜਪਣ ਦਾ ਸੁਨੇਹਾ ਦੇ ਰਹੀ ਹੈ, ਨਾਮ ਜਪਣ ਦਾ ਫਾਇਦਾ ਅਤੇ ਨਾ ਜਪਣ ਦਾ ਨੁਕਸਾਨ ਦੱਸ ਰਹੀ ਹੈ। ਨਾਮ ਜਪਣ ਵਾਲਾ ਹੀ ਹਰੀ ਨੂੰ ਭਾਉਂਦਾ ਹੈ ਅਤੇ ਗੁਰੂ ਨੂੰ ਚੰਗਾ ਲਗਦਾ ਹੈ :

ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ॥
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮਕੰਕਰੁ ਨੇੜਿ ਨ ਆਵੈ॥
(ਅੰਗ ੫੧੫)

ਗੂਜਰੀ ਕੀ ਵਾਰ ਵਿਚ ਵਾਹੁ ਵਾਹੁ (ਵਾਹਿਗੁਰੂ ਵਾਹਿਗੁਰੂ) ਕਰਨ ਦੇ ਇੰਨੇ ਫਾਇਦੇ ਦੱਸੇ ਹਨ ਜਿਸ ਦਾ ਕੋਈ ਅੰਤ ਨਹੀਂ ਹੈ ਇਥੋਂ ਤੱਕ ਕਿ :

ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ਹ ਕਉ ਪਰਜਾ ਪੂਜਣ ਆਈ॥
(ਅੰਗ ੫੧੪)

ਹੋਰ ਸਭ ਕਰਮ ਨਾਮ ਦੇ ਅਧੀਨ ਹਨ :

ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ॥ (ਅੰਗ ੧੨੦੫)

ਜਿਸ ਤਰ੍ਹਾਂ ਧਰਤੀ 'ਤੇ ਹੱਲ ਚਲਾਉ, ਸੁਹਾਗਾ ਦਿਉ, ਪਾਣੀ ਲਾਉ, ਗੋਡੀ ਕਰੋ, ਵਾੜ ਕਰੋ ਪਰ ਜੇ ਬੀਜ ਨਹੀਂ ਪਾਇਆ ਤਾਂ ਸਭ ਨਿਸਫਲ ਹੈ। ਪਰ ਜੇ ਬੀਜ ਪਾ ਕੇ ਇਹ ਕੰਮ ਕੀਤੇ ਜਾਣ ਫ਼ਸਲ ਅੱਛੀ ਹੁੰਦੀ ਹੈ। ਇਸੇ ਤਰ੍ਹਾਂ ਦਾਨ, ਪੁੰਨ, ਇਸ਼ਨਾਨ ਅਤੇ ਹੋਰ ਸਭ ਕੰਮ ਕੀਤੇ ਜਾਣ ਪਰ ਨਾਮ ਦਾ ਬੀਜ ਹਿਰਦੇ ਵਿਚ ਨਹੀਂ ਵਸਾਇਆ ਤਾਂ ਫਲ ਨਹੀਂ ਲੱਗੇਗਾ। ਪਰ ਜੇ ਨਾਮ ਜਪਣ ਦੇ ਨਾਲ ਇਹ ਕੰਮ ਕੀਤੇ ਜਾਣ ਤਾਂ ਨਾਮ ਛੇਤੀ ਹਿਰਦੇ ਵਿਚ ਵਸਦਾ ਹੈ। ਇਹ ਉਪਰਲੀ ਵੀਚਾਰ ਤਾਂ ਗੁਰੂ ਦੀ ਮਤ ਹੈ ਜਿਸ ਨੂੰ ਗੁਰੂ ਸਾਹਿਬ ਨੇ ਕਿਹਾ ਹੈ :

*ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ*
*ਜਪਿ ਹਰਿ ਭਵਜਲੁ ਤਰਨਾ॥* *(ਅੰਗ ੬੭੦)*

ਹੁਣ ਅਸੀਂ, ਸਿੱਖ ਧਰਮ ਨੂੰ ਵਿਗਿਆਨਕ ਧਰਮ ਕਹਿਣ ਵਾਲਿਆਂ ਦੇ ਵੀਚਾਰ ਪਾਠਕਾਂ ਅੱਗੇ ਰੱਖਦੇ ਹਾਂ। ਇਨ੍ਹਾਂ ਦਾ ਕਾਮਰੇਡੀ ਵੀਚਾਰਧਾਰਾ ਦਾ ਟੋਲਾ ਤਾਂ ਮੂੰਹ ਨਾਲ ਨਾਮ ਜਪਣ ਨੂੰ ਮੂਲੋਂ ਹੀ ਨਕਾਰਦਾ ਹੈ। ਜਿਸ ਤਰ੍ਹਾਂ ੧੩ ਦਸੰਬਰ ੨੦੦੭ ਨੂੰ ਭਾਸ਼ਾ ਵਿਭਾਗ ਵਿਚ ਮੇਰੇ ਨਾਲ ਗੱਲਬਾਤ ਵਿਚ ਇੰਦਰ ਸਿੰਘ ਘੱਗਾ ਨੇ ਕਹਿ ਦਿੱਤਾ ਸੀ ਕਿ "ਅੱਖਾਂ ਮੀਟ ਕੇ ਨਾਮ ਜਪਣ ਵਾਲੇ ਸੰਤਾਂ ਨੇ ਸਾਨੂੰ ਕੀ ਦਿੱਤਾ ਹੈ?"

ਮੂੰਹ ਨਾਲ ਵਾਹਿਗੁਰੂ ਵਾਹਿਗੁਰੂ ਕਰਨ ਨੂੰ ਪਸ਼ੂ ਦੀ ਉਗਾਲੀ ਕਰਨਾ ਆਖਦੇ ਹਨ, ਨਾਲ ਹੀ ਭਾਈ ਗੁਰਦਾਸ ਜੀ ਦੀ ਬਾਣੀ ਦੀ ਉਦਾਹਰਣ ਦਿੰਦੇ ਹਨ:

*ਖਾਂਡ ਖਾਂਡ ਕਹਿਤ ਜੀਭੌਂ ਨ ਸਵਾਦ ਮੀਠੋ ਆਵੈ॥* *(ਸੰਤਾਂ ਦੇ ਕੌਤਕ, ਪੰਨਾ ੬੩)*

ਹੁਣ ਜਿਹੜਾ ਬੰਦਾ ਪਰਮੇਸ਼ਰ ਦੇ ਨਾਉਂ ਨੂੰ ਨਿਰਜਿੰਦ ਖੰਡ ਨਾਲ ਤੁਲਨਾ ਦੇਵੇ ਉਸ ਦੀ ਅਕਲ ਨੂੰ ਕੀ ਕਹੀਏ? ਭਾਈ ਗੁਰਦਾਸ ਜੀ ਨੇ ਇਸ ਸਵੱਯੇ ਵਿਚ ਤੱਤ ਸਾਰ ਗੱਲ ਜੋ ਉਘਾੜੀ ਹੈ ਉਹ ਇਸ ਤਰ੍ਹਾਂ ਹੈ ਪਹਿਲਾਂ ਖੰਡ, ਅੱਗ, ਬੱਦਲ, ਦੂਬ, ਚੰਦਨ, ਚੰਦ ਦੀ ਉਦਾਹਰਣ ਦਿੱਤੀ ਹੈ ਕਿ ਇਨ੍ਹਾਂ ਚੀਜ਼ਾਂ ਦੇ ਖ਼ਾਲੀ ਜ਼ੁਬਾਨ ਨਾਲ ਨਾਉਂ ਲੈਣ ਨਾਲ ਇਨ੍ਹਾਂ ਚੀਜ਼ਾਂ ਦੇ ਗੁਣਾਂ ਦਾ ਫਾਇਦਾ ਨਹੀਂ ਮਿਲਦਾ। ਇਸੇ ਤਰ੍ਹਾਂ:

*ਤੈਸੇ ਗਯਾਨ ਗੋਸਟਿ ਕਰਤ ਨ ਰਹਤ ਪਾਵੈ*
*ਕਰਨੀ ਪ੍ਰਧਾਨ ਭਾਨ ਉਦਿਤਿ ਆਕਾਸ ਹੈ।*

ਖਾਲੀ ਗਿਆਨ ਗੋਸ਼ਟੀਆਂ (ਅੱਜ ਕੱਲ੍ਹ ਦੇ ਵਿਦਵਾਨਾਂ ਦੇ ਸੈਮੀਨਾਰ) ਅਤੇ ਚਰਚਾਵਾਦ ਨਾਲ ਕੁਝ ਪ੍ਰਾਪਤ ਨਹੀਂ ਹੋਵੇਗਾ ਜਦ ਤੱਕ ਗੁਰਮਤਿ ਅਨੁਸਾਰ ਕਰਮ ਨਹੀਂ ਕੀਤੇ ਜਾਂਦੇ। ਭਾਵ ਨਾਮ ਜਪਿਆ ਨਹੀਂ ਜਾਂਦਾ। ਇਥੇ ਭਾਈ ਸਾਹਿਬ ਦਾ ਨਾਮ ਜਪਣ ਨਾਲ ਮਤਲਬ ਨਹੀਂ ਹੈ ਬਲਕਿ ਖਾਲੀ ਗਿਆਨ ਚਰਚਾ ਦਾ ਭੇਦ ਦੱਸਿਆ ਹੈ। ਖੰਡ, ਨਿਰਜਿੰਦ ਦੇ ਨਾਉਂ ਰਟਨ ਨਾਲ ਮੂੰਹ ਮਿੱਠਾ ਨਹੀਂ ਹੋਵੇਗਾ, ਇਹ ਇਕ ਮੂਰਖ ਨੂੰ ਭੀ ਪਤਾ ਹੈ, ਖੰਡ ਨੂੰ ਪ੍ਰਮਾਤਮਾ ਦੇ ਨਾਉਂ ਨਾਲ ਤੁਲਨਾ ਦੇਣੀ ਇਸ ਤੋਂ ਵੱਡੀ ਮੂਰਖਤਾ ਹੈ। ਜਦਕਿ ਗੁਰਬਾਣੀ ਦੱਸ ਰਹੀ ਹੈ :

*—ਹਰਿ ਨਾ ਨਾਮੁ ਮੀਠਾ ਅਤਿ ਰਸੁ ਹੋਇ॥* *(ਅੰਗ ੩੬੧)*

*—ਹਰਿ ਕਾ ਨਾਮੁ ਮੀਠਾ ਪਿਰਾ ਜੀਉ ਜਾ ਚਾਖਹਿ ਚਿਤੁ ਲਾਏ॥* *(ਅੰਗ ੨੪੬)*

*—ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ*
*ਇਹ ਅਉਖਧੁ ਜਗਿ ਸਾਰਾ॥* *(ਅੰਗ ੬੫੯)*

*—ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਇਹੁ॥* (ਅੰਗ ੫੫੪)

*—ਗੁਰ ਕਾ ਸਬਦੁ ਮਹਾ ਰਸੁ ਮੀਠਾ*
*ਬਿਨੁ ਚਾਖੇ ਸਾਦੁ ਨ ਜਾਪੈ॥* (ਅੰਗ ੭੫੩)

ਇਕ ਹੋਰ ਗੱਲ ਕਹੀ ਜਾਂਦੀ ਹੈ ਕਿ ਦਸਮੇਸ਼ ਪਿਤਾ ਦੇ ਬਚਨ ਹਨ:

*ਜਾਪ ਕੇ ਜਪਾਏ ਤੇ ਜਉ ਪਾਈਐ ਅਜਾਪ ਨਾਥ*
*ਪੂਦਨਾ ਸਦੀਵ ਤੂੰਹੀ ਤੂਹੀ ਉਚਰਤ ਹੈ॥* (ਅਕਾਲ ਉਸਤਤਿ)

ਇਥੇ ਭੀ ਦਸਮੇਸ਼ ਜੀ ਨੇ ਦੋ ਡੂੰਘੇ ਵਿਚਾਰ ਦਿੱਤੇ ਹਨ, ਪਹਿਲਾਂ ਉਨ੍ਹਾਂ ਲਈ ਹੈ ਜੋ ਡੰਕੇ ਦੀ ਚੋਟ ਨਾਲ ਆਖਦੇ ਹਨ ਕਿ ਆਸਣ ਲਗਾ ਕੇ ਇੰਨੀਆਂ ਮਾਲਾਵਾਂ ਫੇਰਨ ਨਾਲ ਪਰਮਾਤਮਾ ਮਿਲ ਜਾਵੇਗਾ। ਦੂਸਰੇ, ਪਸ਼ੂ ਬਿਰਤੀ ਨਾਲ ਮੂੰਹ ਦੁਆਰਾ ਪਪੀਹੇ ਵਾਂਗ ਤੂੰ ਤੂੰ ਕਰੀ ਜਾਣਾ ਮਨ ਕਿਤੇ ਹੋਰ ਭਟਕ ਰਿਹਾ ਹੋਵੇ ਜਾਂ ਪ੍ਰਭੂ 'ਤੇ ਸ਼ਰਧਾ, ਵਿਸ਼ਵਾਸ ਅਤੇ ਭਰੋਸਾ ਹੀ ਨਾ ਹੋਵੇ ਤਾਂ ਭੀ ਇਹ ਇਕ ਲੋਕ ਦਿਖਾਵਾ ਬਣ ਕੇ ਰਹਿ ਜਾਵੇਗਾ। ਜ਼ਬਾਨ ਨਾਲ ਬੋਲ ਕੇ; ਕੰਨਾਂ ਨਾਲ ਸੁਣ ਕੇ ਹਿਰਦੇ ਵਿਚ ਵਸਾਉਣਾ ਹੈ।

ਸੰਸਾਰ ਦੇ ਸਿਆਣਿਆਂ ਨੇ ਹਿਰਦੇ ਵਿਚ ਵਸਾਉਣ ਲਈ ਸਭ ਤੋਂ ਉਤਮ ਤਰੀਕਾ ਵਾਰ-ਵਾਰ ਦੁਹਰਾਓ ਨੂੰ ਹੀ ਮੰਨਿਆ ਹੈ। ਸੰਗੀਤ ਦੀ ਸਰਗਮ ਸਾ, ਰੇ, ਗਾ, ਮਾ, ਪਾ, ਧਾ, ਨੀ ਦੀਆਂ ਸੱਤ ਸੁਰਾਂ, ਜੇ ਦੇਖਿਆ ਜਾਵੇ ਕੋਈ ਅਰਥ ਨਹੀਂ ਨਿਕਲਦੇ ਪਰ ਸਹੀ ਤਰੀਕੇ ਨਾਲ ਵਾਰ-ਵਾਰ ਅਭਿਆਸ ਨਾਲ ਰਾਗੀ ਦੇ ਗਲੇ ਵਿਚੋਂ ਸੁੰਦਰ ਰਾਗ ਨਿਕਲਦੇ ਹਨ। ਇਸੇ ਤਰ੍ਹਾਂ ਤਬਲੇ ਦੇ ਬੋਲ ਧਾ ਧਿੰ ਧਿੰ ਧਾ ਆਦਿ ਦਾ ਕੋਈ ਮਤਲਬ ਨਹੀਂ ਮਿਲਦਾ। ਪਰ ਇਨ੍ਹਾਂ ਬੋਲਾਂ ਦੇ ਵਾਰ-ਵਾਰ ਦੁਹਰਾਓ ਨਾਲ ਤਾਲ ਦੇ ਗੁਰ ਤੇ ਜਦ ਤਬਲਚੀ ਥਾਪ ਦਿੰਦਾ ਹੈ ਇਕ ਰਸ ਪੈਦਾ ਹੁੰਦਾ ਹੈ। ਇਸੇ ਤਰ੍ਹਾਂ 'ਵਾਹਿਗੁਰੂ' ਦੇ ਚਾਰ ਅੱਡ-ਅੱਡ ਅੱਖਰਾਂ ਦਾ ਕੋਈ ਮਤਲਬ ਨਹੀਂ ਪਰ ਗੁਰਮਤਿ ਅਨੁਸਾਰ ਇਸ ਦੇ ਵਾਰ-ਵਾਰ ਦੇ ਜਪਣ ਨਾਲ ਆਨੰਦ ਅਤੇ ਸੁਖ ਪ੍ਰਾਪਤ ਹੁੰਦਾ ਹੈ। ਇਹ ਰਸ ਪਰਮੇਸ਼ਰ ਦੇ ਹੁਕਮ ਅੰਦਰ ਉਨ੍ਹਾਂ ਨੂੰ ਨਸੀਬ ਹੁੰਦਾ ਹੈ ਜਿਨ੍ਹਾਂ ਨੇ ਗੁਰੂ ਦੀ ਸ਼ਰਨ ਪੈ ਕੇ ਘਾਲਣਾ ਘਾਲੀ ਹੈ। ਉਹ ਚਾਹੇ ਭਾਈ ਵੀਰ ਸਿੰਘ ਜੀ ਸਨ ਜਾਂ ਭਾਈ ਰਣਧੀਰ ਸਿੰਘ ਜੀ ਅਤੇ ਜਾਂ ਸੰਤ ਅਤਰ ਸਿੰਘ ਜੀ ਮਸਤੂਆਣਾ ਸਭ ਨੂੰ ਪ੍ਰਾਪਤ ਹੋਇਆ ਹੈ ਅਤੇ ਸਾਰਿਆਂ ਨੇ ਇਕਮੁੱਠ ਹੋ ਕੇ ਸਤਿਗੁਰੂ ਜੀ ਦੇ ਬਚਨਾਂ ਦੀ ਹਾਮੀ ਭਰੀ ਹੈ:

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥* (ਅੰਗ ੧੩੭੯)

ਸਿੱਖ ਧਰਮ ਨੂੰ ਵਿਗਿਆਨਕ ਧਰਮ ਕਹਿਣ ਵਾਲੇ ਮਿਸ਼ਨਰੀ ਵੀਰ ਇਹ ਤਾਂ ਮੰਨਦੇ ਹਨ ਕਿ ਨਾਮ ਮਨ ਵਿਚ ਵਸਾਉਣਾ ਹੈ ਪਰ ਮੰਨ ਵਿਚ ਕਿਵੇਂ ਵਸੇਗਾ, ਇਸ ਦਾ ਕੋਈ ਹੱਲ ਨਹੀਂ ਦੱਸਦੇ। ਅਖੇ ਪਉੜੀ ਦੇ ਪਹਿਲੇ ਦੂਸਰੇ ਡੰਡੇ 'ਤੇ ਪੈਰ ਨਹੀਂ ਧਰਨਾ, ਟੀਸੀ 'ਤੇ ਪਹੁੰਚਣਾ ਹੈ। ਸ਼ਾਇਦ ਕੋਈ ਕੈਪਸੂਲ ਜਾਂ ਗੋਲੀ ਕੋਈ ਇਨ੍ਹਾਂ ਨੇ ਕੱਢੀ ਹੈ, ਜਿਸ ਦੇ ਖਾਣ ਨਾਲ ਨਾਮ ਮਨ ਵਿਚ ਵੱਸ ਜਾਂਦਾ ਹੈ।

ਇਕ ਦੂਸਰਾ ਤਬਕਾ ਪ੍ਰਚਾਰ ਰਿਹਾ ਹੈ ਕਿ ਬਾਣੀ ਹੀ ਨਾਮ ਹੈ ਨਾਮ ਕੋਈ ਵੱਖਰੀ ਚੀਜ਼ ਨਹੀਂ, ਇਨ੍ਹਾਂ ਨੇ ਨਾ ਕਦੇ ਨਾਮ ਜਪਿਆ ਹੈ ਅਤੇ ਨਾ ਹੀ ਕਦੇ ਵੀਚਾਰ ਕੇ ਬਾਣੀ ਪੜ੍ਹੀ ਹੈ। ਬਾਣੀ ਦੱਸ ਰਹੀ ਹੈ :

*—ਗੁਰਬਾਣੀ ਵਰਤੀ ਜਗ ਅੰਤਰਿ*
*ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥* (ਅੰਗ ੧੦੬੬)

*—ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥* (ਅੰਗ ੭੯੭)

ਇਸੇ ਵਿਸ਼ੇ ਦੇ ਹਵਾਲੇ ਪਹਿਲਾਂ ਦਿੱਤੇ ਜਾ ਚੁੱਕੇ ਹਨ। ਗੁਰੂ ਸਾਹਿਬਾਨ ਦੇ ਹੁਕਮਨਾਮਿਆਂ ਦੀ ਕਿਤਾਬ ਜੋ ਡਾਕਟਰ ਗੰਡਾ ਸਿੰਘ ਜੀ ਨੇ ਸੰਪਾਦਨ ਕੀਤੀ ਹੈ ਅਤੇ ਪੰਜਾਬੀ ਯੂਨੀਵਰਸਿਟੀ ਵਲੋਂ ਛਾਪੀ ਗਈ ਹੈ, ਇਸ ਵਿਚ ਸਾਰੇ ਗੁਰੂ ਸਾਹਿਬਾਨ ਨੇ ਹਰ ਇਕ ਹੁਕਮਨਾਮੇ ਵਿਚ ਜੋ ਪਹਿਲੀ ਗੱਲ ਲਿਖੀ ਹੈ, ਉਹ ਹੈ:

*ਗੁਰੂ ਗੁਰੂ ਜਪਨਾ ਜਨਮ ਸਵਰਗੁ॥*

ਕਾਮਰੇਡਾਂ ਦੇ, ਪੰਥ ਵਿਚ ਘੁਸਪੈਠ ਕਰਨ ਤੋਂ ਪਹਿਲਾਂ ਕਿਸੇ ਇਕ ਭੀ ਗੁਰਸਿੱਖ ਨੇ 'ਵਾਹਿਗੁਰੂ' ਮੰਤ੍ਰ ਦੇ ਜਾਪ 'ਤੇ ਨਾ ਲਿਖਤੀ ਰੂਪ ਵਿਚ ਕਿਸੇ ਨੇ ਇਕ ਲਾਈਨ ਲਿਖੀ ਹੈ ਅਤੇ ਨਾ ਹੀ ਜ਼ੁਬਾਨੀ ਕਦੇ ਕਿਸੇ ਨੇ ਕਿਹਾ ਹੈ। ਇਹ ਸਭ ਕਾਢਾਂ ਸਿੱਖ ਧਰਮ ਨੂੰ ਵਿਗਿਆਨਕ ਧਰਮ ਕਹਿਣ ਵਾਲਿਆਂ ਦੀਆਂ ਹਨ:

*ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ॥* (ਅੰਗ ੫੨੭)

ਨਾਲ ਹੀ ਦੱਸਿਆ ਹੈ ਕਿ

*ਨਾਮੁ ਲੈਤਿ ਪ੍ਰਭੁ ਕਹੈ ਸਾਬਾਸਿ॥* (ਅੰਗ ੧੧੪੨)

ਪਿਛਲੇ ਸਦੀ ਦੇ ਖਾਲਸਾ ਪੰਥ ਵਿਚ ਸਰਬ ਪ੍ਰਵਾਣਿਤ, ਪਦਮ ਭੂਸ਼ਣ ਡਾਕਟਰ ਭਾਈ ਵੀਰ ਸਿੰਘ ਜੀ ਦੀਆਂ ਲਿਖਤਾਂ ਵਿਚ ਇਸ ਵਿਸ਼ੇ 'ਤੇ ਬਹੁਤ ਚਾਨਣਾ ਪਾਇਆ ਗਿਆ ਹੈ। ਭਾਈ ਸਾਹਿਬ ਦਾ ਕਹਿਣਾ ਹੈ ਕਿ 'ਬਾਣੀ ਗੁਰਦੇਵ ਮਾਤਾ ਦੀ ਨਿੱਘੀ ਗੋਦ ਹੈ।' ਬੱਚੇ ਨੂੰ ਜੋ ਮਰਜ਼ੀ ਦੇਵੋ ਪਰ ਜੋ ਆਨੰਦ ਮਾਤਾ ਦੀ ਗੋਦੀ ਵਿਚੋਂ ਮਿਲਦਾ ਹੈ ਉਹ ਹੋਰ ਕਿਤੇ ਨਹੀਂ ਮਿਲਦਾ। 'ਨਾਮ ਗੁਰਦੇਵ ਪਿਤਾ' ਦੀ ਉਂਗਲ ਹੈ। ਬੱਚਾ ਬਾਪ ਦੀ ਉਂਗਲ ਫੜ ਕੇ ਸਾਰਾ ਮੇਲਾ ਦੇਖ ਕੇ ਆ ਜਾਂਦਾ ਹੈ ਤੇ ਜਦ ਉਂਗਲ ਛੁਟ ਜਾਵੇ ਮੇਲੇ ਵਿਚ ਗੁਆਚ ਕੇ ਦੁਖ ਪਾਉਂਦਾ ਹੈ। ਰੁਪਏ ਦੇ ਇਕ ਪਾਸੇ ਸ਼ੇਰ ਦੀ ਮੂਰਤ ਹੈ ਦੂਸਰੇ ਪਾਸੇ ਇਕ ਰੁਪਿਆ ਲਿਖਿਆ ਹੁੰਦਾ ਹੈ (ਹੈਡ, ਟੇਲ), ਦੋਨਾਂ ਨਿਸ਼ਾਨਾਂ ਨਾਲ ਰੁਪਿਆ ਬਣਦਾ ਹੈ। ਇਸ ਲਈ ਨਾਮ ਅਤੇ ਬਾਣੀ ਸਿੱਖ ਦੀ ਜਿੰਦ ਜਾਨ ਹਨ। ਦੂਸਰਾ ਵੀਚਾਰ ਹੈ ਕਿ ਬਾਣੀ ਸਿਰਫ਼ ਪੜ੍ਹਿਆ ਹੋਇਆ ਹੀ ਪੜ੍ਹ ਸਕਦਾ ਹੈ, ਫਿਰ ਅਨਪੜ੍ਹ ਕੀ ਕਰੇ? ਪਰ ਗੁਰਬਾਣੀ ਦੱਸ ਰਹੀ ਹੈ :

*ਜੋ ਪ੍ਰਾਣੀ ਹਰਿ ਨਾਮੁ ਧਿਆਵੈ॥*
*ਪੜਿਆ ਅਣਪੜਿਆ ਪਰਮ ਗਤਿ ਪਾਵੈ॥* (ਅੰਗ ੧੯੭)

ਪਰ ਵਿਗਿਆਨ ਦੇ ਉਪਾਸ਼ਕ ਸਿੱਖੀ ਭੇਸ ਵਿਚ ਕਾਮਰੇਡ ਕਦੇ ਨਹੀਂ ਮੰਨਣਗੇ ਅਤੇ ਹੁਣ ਇਨ੍ਹਾਂ ਵੱਲੋਂ ਪ੍ਰਚਾਰਿਆ ਜਾ ਰਿਹਾ ਹੈ ਕਿ ਰਸਨਾ ਦੇ ਜਾਪ ਕਰਨ ਨਾਲ ਮੂੰਹ ਵਿੰਗਾ ਹੋ ਜਾਵੇਗਾ, ਅਥਵਾ ਲਕਵਾ ਮਾਰ ਜਾਵੇਗਾ ਅਤੇ ਇਹ ਬ੍ਰਾਹਮਣਵਾਦੀ ਕੰਮ ਹੈ। ਪਿਛਲੇ ਪੰਜਾਹ ਸਾਲਾਂ ਤੋਂ ਲਗਾਤਾਰ ਐਸਾ ਕੁਪ੍ਰਚਾਰ ਮਿਸ਼ਨਰੀ ਕਾਲਜਾਂ ਦੇ ਸੰਚਾਲਕ ਆਪਣੇ ਪਾਠਕਾਂ ਨੂੰ ਕਰ ਰਹੇ ਹਨ, ਜਿਸ ਨੇ ਪਾਠਕਾਂ ਨੂੰ ਕੁਰਾਹੇ ਪਾ ਦਿੱਤਾ।

# ਗਰੁੜ ਚੜ੍ਹੇ ਗੋਬਿੰਦ ਆਇਲਾ

ਕਾਫ਼ੀ ਦੇਰ ਪਹਿਲਾਂ ਪ੍ਰੋ. ਇੰਦਰ ਸਿੰਘ ਘੱਗਾ ਇੰਟਰਨੈਸ਼ਨਲ ਮਿਸ਼ਨਰੀ ਅਤੇ ਪ੍ਰੋ. ਸੁਖਵਿੰਦਰ ਸਿੰਘ ਮਝੈਲ ਦਾ ਲਿਖਿਆ ਹੋਇਆ ੨੯ ਪੰਨਿਆਂ ਦਾ ਕਿਤਾਬਚਾ 'ਗਰੁੜ ਚੜ੍ਹੇ ਗੋਬਿੰਦ ਆਇਲਾ' ਪੜ੍ਹਨ ਨੂੰ ਮਿਲਿਆ। ਇਸ ਕਿਤਾਬਚੇ ਦੇ ਪਹਿਲੇ ਗਿਆਰਾਂ ਪੰਨਿਆਂ ਵਿਚ ਇਨ੍ਹਾਂ ਨੇ ਬ੍ਰਾਹਮਣ ਦੇ ਕਿਰਦਾਰ, ਜੀਵਨ-ਸ਼ੈਲੀ ਅਤੇ ਬ੍ਰਾਹਮਣੀ ਸਮਾਜ ਦੇ ਸਿੱਖ ਜਗਤ ਨਾਲ ਸੰਬੰਧਾਂ ਨੂੰ ਪ੍ਰਗਟ ਕੀਤਾ ਹੈ। ਇਸ ਤੋਂ ਅੱਗੇ ਭਗਤ ਨਾਮਦੇਵ ਜੀ ਦੇ ਜੀਵਨ ਦੀ ਘਟਨਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ੧੧੬੬ 'ਤੇ ਦਰਜ ਹੈ ਉਸ ਦੇ ਅਰਥ ਲਿਖ ਕੇ ਆਪਣੀ ਵੀਚਾਰਧਾਰਾ ਪ੍ਰਗਟ ਕੀਤੀ ਹੈ।

੧੩ ਦਸੰਬਰ, ੨੦੦੭ ਨੂੰ ਭਾਸ਼ਾ ਵਿਭਾਗ ਵਿਚ ਪੁਸਤਕ ਮੇਲਾ ਦੇਖਣ ਗਏ ਮੇਰੀ ਮੁਲਾਕਾਤ ਘੱਗਾ ਜੀ ਨਾਲ ਹੋ ਗਈ ਅਤੇ ਘੱਗਾ ਜੀ ਨੇ ਗੁਰਮਤਿ ਸਿਧਾਂਤ 'ਤੇ ਆਪਣੀ ਸੋਚ ਅਨੁਸਾਰ ਕਾਫ਼ੀ ਚਰਚਾ ਕੀਤੀ। ਕੁਦਰਤੀ ਘੱਗਾ ਜੀ ਵਲੋਂ ਆਪਣੀਆਂ ਕਿਤਾਬਾਂ ਦੇ ਲਗਾਏ ਸਟਾਲ 'ਤੇ, ਉਪਰ ਦੱਸਿਆ ਕਿਤਾਬਚਾ 'ਗਰੁੜ ਚੜ੍ਹੇ ਗੋਬਿੰਦ ਆਇਲਾ' ਦੇ ਸਿਰਲੇਖ ਹੇਠ ਪਇਆ ਸੀ। ਇਸ 'ਤੇ ਭੀ ਵੀਚਾਰ ਚਰਚਾ ਹੋਈ। ਅਸੀਂ ਇਸ ਲੇਖ ਵਿਚ ਘੱਗਾ ਜੀ ਅਤੇ ਉਨ੍ਹਾਂ ਦੇ ਸਾਥੀ ਵਲੋਂ ਗੁਰਬਾਣੀ ਦੇ ਸ਼ਬਦਾਂ ਦੇ ਕੀਤੇ ਅਰਥਾਂ ਦੇ ਵਿਸ਼ਲੇਸ਼ਣ ਕਰਕੇ ਅਤੇ ਘੱਗਾ ਜੀ ਨਾਲ ਜੋ ਜ਼ੁਬਾਨੀ ਗੱਲਬਾਤ ਹੋਈ, ਦੱਸਾਂਗੇ ਤਾਂ ਜੋ ਪਾਠਕਾਂ ਨੂੰ ਇਨ੍ਹਾਂ ਦੀ ਵਿਚਾਰਧਾਰਾ ਅਤੇ ਮਾਨਸਿਕਤਾ ਦੀ ਸਹੀ ਜਾਣਕਾਰੀ ਮਿਲ ਜਾਵੇ। ਅਸੀਂ ਇਸ ਲੇਖ ਵਿਚ ਘੱਗਾ ਜੀ ਅਤੇ ਉਨ੍ਹਾਂ ਦੇ ਸਾਥੀ ਦੇ ਕੀਤੇ ਸ਼ਬਦ ਦਾ ਅਰਥ ਹੀ ਲਿਖ ਰਹੇ ਹਾਂ ਅਤੇ ਨਾਲ ਨਾਲ ਅਸੀਂ ਆਪਣੇ ਵਲੋਂ ਟਿੱਪਣੀਆਂ ਦੇ ਰਹੇ ਹਾਂ।

ਭਗਤ ਨਾਮਦੇਵ ਜੀ ਦੇ ਉਚਾਰੇ ਇਸ ਸ਼ਬਦ ਦਾ ਪਿਛੋਕੜ ਜੋ ਵਿੱਦਤ ਹੈ ਉਹ ਲੇਖਕਾਂ ਨੇ ਜਾਣਬੁੱਝ ਕੇ ਨਹੀਂ ਦਿੱਤਾ। ਭੂਮਿਕਾ ਵਿਚ ਆਪਣੀ ਮਨਮਰਜ਼ੀ ਦਾ ਰੰਗ ਭਰ ਕੇ ਅੱਗੇ ਅਰਥ ਕੀਤੇ ਹਨ। ਸਹੀ ਭੂਮਿਕਾ ਇਸ ਪ੍ਰਕਾਰ ਹੈ।

ਭਗਤ ਨਾਮਦੇਵ ਜੀ ਆਪਣੇ ਪਿੰਡ (ਜੋ ਮਹਾਂਰਾਸ਼ਟਰ ਵਿਚ ਹੈ) ਤੋਂ ਸਫ਼ਰ ਕਰਦੇ ਜਦ ਦਿੱਲੀ ਪਹੁੰਚੇ ਤਾਂ ਇਕ ਦਿਨ ਪ੍ਰਭੂ ਭਗਤੀ ਵਿਚ ਲੀਨ ਬੈਠੇ ਸਨ। ਇਕ ਇਸਤਰੀ ਨੇ ਭਗਤ ਜੀ ਦੀ ਆਭਾ ਤੋਂ ਪ੍ਰਭਾਵਿਤ ਹੋ ਕੇ, ਸੰਤ ਜਾਣ ਕੇ ਮੱਥਾ ਟੇਕਿਆ, ਸੁਭਾਵਕ ਹੀ ਭਗਤ ਨਾਮਦੇਵ ਜੀ ਦੇ ਮੂੰਹੋਂ ਨਿਕਲਿਆ 'ਸੁਹਾਗਵਤੀ ਹੋ' ਪਰ ਉਸ ਇਸਤਰੀ ਦੇ ਘਰ ਵਾਲੇ, ਜੈ ਰਾਮ ਦੀ ਮੌਤ ਹੁਣੇ ਹੋਈ ਸੀ ਅਜੇ ਸਸਕਾਰ ਨਹੀਂ ਕੀਤਾ ਸੀ, ਕਹਿਣ ਲੱਗੀ ਕਿ ਤੁਸੀਂ ਆਪਣੇ ਬਚਨ ਸਤਿ ਕਰੋ, ਮੇਰਾ ਪਤੀ ਮਰ ਗਿਆ ਹੈ ਉਸ ਨੂੰ ਜੀਵਤ ਕਰੋ। ਭਗਤ ਜੀ ਕਹਿਣ ਲੱਗੇ ਕਿ ਇਹ ਰਾਮ ਦੇ ਵੱਸ ਹੈ ਤੂੰ ਰਾਮ ਨਾਮ ਜਪ ਅਤੇ ਬੇਨਤੀ ਕਰ, ਜੇ ਰਾਮ ਨੂੰ ਮਨਜ਼ੂਰ ਹੋਇਆ ਤਾਂ ਜੀਅ ਪਵੇਗਾ।

ਇਸਤਰੀ ਭਗਤ ਜੀ ਦੇ ਬਚਨਾਂ ਨੂੰ ਮੰਨ ਕੇ ਰਾਮ ਦਾ ਨਾਮ ਜਪਣ ਲੱਗ ਪਈ।

ਪਰਮੇਸ਼ਰ ਦੀ ਖੇਡ, ਭਗਤਣੀ 'ਤੇ ਦਿਆਲ ਹੋ ਗਏ ਅਤੇ ਜੈ ਰਾਮ ਜੀਵਤ ਹੋ ਗਿਆ। ਸਾਰੇ ਦਿੱਲੀ ਸ਼ਹਿਰ ਵਿਚ ਇਹ ਗੱਲ ਫੈਲ ਗਈ ਕਿ ਭਗਤ ਨਾਮਦੇਵ ਜੀ ਨੇ ਮੁਰਦਾ ਜਿਊਂਦਾ ਕਰ ਦਿੱਤਾ। ਇਹ ਗੱਲ ਮੁਲਾਣਿਆਂ ਰਾਹੀਂ ਬਾਦਸ਼ਾਹ ਮੁਹੰਮਦ ਬਿਨ ਤੁਗ਼ਲਕ ਕੋਲ ਭੀ ਪਹੁੰਚੀ ਅਤੇ ਮੁਲਾਣਿਆਂ ਨੇ ਬਾਦਸ਼ਾਹ ਨੂੰ ਕਿਹਾ ਕਿ ਅਜਿਹੇ ਬੰਦੇ ਨੂੰ ਇਸਲਾਮ ਵਿਚ ਮਿਲਾ ਲੈਣ ਨਾਲ ਇਸਲਾਮ ਧਰਮ ਬਹੁਤ ਤਰੱਕੀ ਕਰੇਗਾ। ਇਸ ਲਈ ਇਹ ਸਕੀਮ ਬਣਾਈ ਗਈ ਕਿ ਇਕ ਦੁੱਧ ਦੇਣ ਵਾਲੀ ਗਊ ਦਾ ਸਿਰ ਵੱਢ ਕੇ ਰੱਖ ਦਿੱਤਾ ਅਤੇ ਭਗਤ ਨਾਮਦੇਵ ਜੀ ਨੂੰ ਸਿਪਾਹੀਆਂ ਰਾਹੀਂ ਕਿਲ੍ਹੇ ਵਿਚ ਬੁਲਾ ਕੇ ਕਿਹਾ ਗਿਆ ਕਿ ਜਾਂ ਤਾਂ ਮਰੀ ਗਊ ਜੀਵਾ ਦੇ, ਨਹੀਂ ਫਿਰ ਮੌਤ ਲਈ ਤਿਆਰ ਹੋ ਜਾਹ ਅਤੇ ਅਖ਼ੀਰ ਜਾਂ ਫਿਰ ਮੁਸਲਮਾਨ ਬਣ ਜਾਹ। ਇਸ ਤੋਂ ਅੱਗੇ ਜੋ ਭਗਤ ਜੀ ਦੇ ਹੱਡੀਂ ਵਰਤੀ ਤੇ ਉਹ ਵਾਰਤਾਲਾਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇੰਜ ਦਰਜ ਹੈ :

** ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਹਾਰੇ ਕਾਮਾ॥੧॥*

ਬਾਦਸ਼ਾਹ ਮੁਹੰਮਦ ਬਿਨ ਤੁਗਲਕ ਪੁਛਦਾ ਹੈ ਹੇ ਨਾਮਦੇਵ ਸੁਣ! ਮੈਂ ਤੇਰੇ ਰਾਮ ਦੀ ਸ਼ਕਤੀ ਵੇਖਣੀ ਚਾਹੁੰਦਾ ਹਾਂ।

** ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ॥੧॥ਰਹਾਉ॥*

ਬਾਦਸ਼ਾਹ ਨੇ ਮੈਨੂੰ (ਨਾਮਦੇਵ ਨੂੰ) ਗ੍ਰਿਫ਼ਤਾਰ ਕਰ ਕੇ ਬੰਨ੍ਹ ਲਿਆ। ਆਖਣ ਲੱਗਾ ਕਿ ਜਿਸ ਰੱਬ ਦੇ ਭਰੋਸੇ ਤੂੰ ਦੂਜਿਆਂ (ਬ੍ਰਾਹਮਣਾਂ ਕਾਜ਼ੀਆਂ) ਦੀ ਸ਼ਰਧਾ ਨੂੰ ਰੱਦ ਕਰਦਾ ਹੈਂ ਮੈਂ ਤੇਰਾ ਉਹ ਰੱਬ ਵੇਖਣਾ ਹੈ। (ਅਸਲ ਗੱਲ, ਅਸੀਂ ਉਪਰ ਦੱਸ ਦਿੱਤੀ ਘੱਗਾ ਜੀ ਨੇ ਗੱਲ ਘੁਮਾ ਕੇ ਕੀਤੀ ਹੈ।)

** ਬਿਸਮਿਲਿ ਗਊ ਦੇਹੁ ਜੀਵਾਇ॥ ਨਾਤਰੁ ਗਰਦਨਿ ਮਾਰਉ ਠਾਂਇ॥੨॥*

ਮੈਂ ਆਖਿਆ ਕਿ ਐਸੀ ਅਣਹੋਣੀ ਕਿਵੇਂ ਹੋ ਸਕਦੀ ਹੈ, ਗੱਲੀਂ-ਬਾਤੀਂ ਵੀ ਮੁਰਦੇ ਜਿੰਦਾ ਹੋਏ ਹਨ? (ਸਦੀਆਂ ਤੋਂ ਧਾਰਮਿਕ ਸ਼ਰਧਾ ਵਿਚ ਜਿਨ੍ਹਾਂ ਨੂੰ ਕਰਮਕਾਂਡਾਂ ਦੀ ਜ਼ਹਿਰ ਦੇ ਕੇ ਮਾਰਿਆ ਹੈ ਉਹ ਕੇਵਲ ਆਖਣ ਨਾਲ ਹੀ ਕਿਵੇਂ ਸੱਚ ਨਾਲ ਖਲੋ ਜਾਣਗੇ?)

ਸਹੀ ਅਰਥ : ਬਾਦਸ਼ਾਹ ਨੇ ਕਿਹਾ ਕਿ ਜਾਂ ਤਾਂ ਗਊ ਜਿਊਂਦੀ ਕਰ, ਨਹੀਂ ਤਾਂ ਇਥੇ ਹੀ ਤੇਰੀ ਗਰਦਨ ਲਾਹ ਕੇ ਮਾਰ ਦੇਵਾਂਗਾ। ਇਥੇ ਘੱਗਾ ਜੀ ਵਲੋਂ ਮਨੋਕਲਪਿਤ ਅਰਥ ਕੀਤੇ ਗਏ ਹਨ।

** ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ॥੩॥*

ਅਰਥ : ਬਾਦਸ਼ਾਹ ਐਸਾ ਕਿਸ ਤਰ੍ਹਾਂ ਹੋ ਸਕਦਾ ਹੈ। ਕਤਲ ਕੀਤਾ ਹੋਇਆ ਕੋਈ ਵੀ ਜਿੰਦਾ ਨਹੀਂ ਹੋ ਸਕਦਾ।

** ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥੪॥*

ਬਾਦਸ਼ਾਹ! ਮੇਰੇ ਕੀਤਿਆਂ ਕੁਝ ਨਹੀਂ ਹੋ ਸਕਦਾ, ਜਿਸ ਨੂੰ ਰੱਬ ਜਿੰਦਾ ਕਰੇ ਉਹੀ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿੰਦਾ ਮਨੁੱਖ ਦੀ ਪ੍ਰੀਭਾਸ਼ਾ ਇਉਂ ਹੈ :-

*ਆਖਾ ਜੀਵਾ ਵਿਸਰੈ ਮਰਿ ਜਾਉ॥ ਆਖਣਿ ਅਉਖਾ ਸਾਚਾ ਨਾਉ॥ (ਅੰਗ ੯)*

ਜੇ ਮੈਂ ਸੱਚ ਦੀ ਸਿਫ਼ਤ-ਸਲਾਹ ਆਖਦਾ ਹਾਂ ਤਾਂ ਜਿਊਂਦਾ ਹਾਂ, ਨਹੀਂ ਤਾਂ

ਮੈਂ ਆਤਮਿਕ (ਜ਼ਮੀਰ ਦੀ) ਮੌਤੇ ਮਰਦਾ ਹਾਂ। ਇਸ ਗੱਲ ਦਾ ਪਤਾ ਹੋਣ ਦੇ ਬਾਵਜੂਦ ਮੈਨੂੰ ਸੱਚੇ ਦਾ ਨਾਮ ਔਖਾ ਲੱਗਦਾ ਹੈ:

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥*
*ਨਾਨਕ ਅਵਰੁ ਨ ਜੀਵੈ ਕੋਇ॥* *(ਅੰਗ ੧੪੨)*

ਜਿਸ ਮਨੁੱਖ ਦੇ ਮਨ ਵਿਚ ਰੱਬ ਵਸ ਗਿਆ ਉਹੀ ਜਿਊਂਦਾ ਸਮਝੋ। ਨਾਨਕ ਜੀ ਕਹਿੰਦੇ ਹਨ ਕਿ ਹੋਰ ਕੋਈ ਨਹੀਂ ਜਿਊਂਦਾ, ਭਾਵ ਸਭ ਜ਼ਮੀਰ ਕਰਕੇ ਮਰੇ ਹੋਏ ਹਨ।

ਨੋਟ : ਜੇ ਇਸ ਕਸਵੱਟੀ 'ਤੇ ਕਿਤਾਬਚੇ ਦੇ ਲੇਖਕਾਂ ਨੂੰ ਪਰਖਿਆ ਜਾਵੇ ਤਾਂ ਜੋ ਨਤੀਜਾ ਨਿਕਲੇਗਾ ਇਹ ਪਾਠਕ ਅੱਛੀ ਤਰ੍ਹਾਂ ਸਮਝ ਲੈਣਗੇ ਜਦਕਿ ਇਹ ਕਦਮ-ਕਦਮ 'ਤੇ ਸੱਚ ਦਾ ਪੱਲਾ ਛੱਡ ਕੇ ਬਾਣੀ ਦੇ ਅਰਥਾਂ ਦਾ ਅਨਰਥ ਕਰ ਰਹੇ ਹਨ।

** ਬਾਦਿਸਾਹੁ ਚੜ੍ਹਿਓ ਅਹੰਕਾਰਿ॥ ਗਜ ਹਸਤੀ ਦੀਨੋ ਚਮਕਾਰਿ॥੫॥*

ਮੇਰੇ ਵਲੋਂ ਦਿੱਤੀਆਂ ਦਲੀਲਾਂ ਅਤੇ ਸੱਚ ਤੋਂ ਨਾ ਖਿੜਕਦਾ ਵੇਖ, ਬਾਦਸ਼ਾਹ ਗੁੱਸੇ ਵਿਚ ਆ ਗਿਆ, ਮੇਰੇ ਉਤੇ ਹਾਥੀ ਚਾੜ੍ਹਨ ਦਾ ਹੁਕਮ ਦਿੱਤਾ। ਕਿਉਂਕਿ ਖਾਸ ਕਰ ਬ੍ਰਾਹਮਣ ਤੇ ਕਾਜ਼ੀ ਮੁਲਾਣਿਆਂ ਦੀ ਚੁੱਕਣਾ ਵਿਚ ਸਾਡੀ ਆਵਾਜ਼ ਦਬਾਉਣੀ ਚਾਹੁੰਦਾ ਸੀ।

** ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ॥੬॥*

ਅਜਿਹੇ ਹਾਲਾਤ ਨੂੰ ਵੇਖ ਕੇ ਮਮਤਾ ਮਾਰੀ ਮੇਰੀ ਮਾਂ ਘਬਰਾ ਗਈ ਤੇ ਵਿਰਲਾਪ ਕਰਦੀ ਹੋਈ ਆਖਣ ਲੱਗੀ, 'ਪੁੱਤਰ! ਤੇਰੇ ਨਿਰੰਕਾਰੀ ਰੱਬ ਵਾਲੀ ਗੱਲ ਇਨ੍ਹਾਂ ਨੂੰ ਪਸੰਦ ਨਹੀਂ, ਤੂੰ ਆਪਣੀ ਜਾਨ ਬਚਾਉਣ ਲਈ ਇਨ੍ਹਾਂ ਦੇ ਅਨੁਸਾਰ ਖ਼ੁਦਾ ਆਖ ਦੇਹ, ਭਾਵ ਇਨ੍ਹਾਂ ਦੀ ਬੋਲੀ ਬੋਲ।

ਸਹੀ ਅਰਥ : ਸਰਬ ਵਿਆਪੀ ਰਾਮ ਅਤੇ ਅੱਲ੍ਹਾ ਇਕੋ ਹਨ, ਇਸ ਲਈ ਜੇ ਖ਼ੁਦਾ ਕਹਿਣ ਨਾਲ ਜਾਨ ਬਚਦੀ ਹੈ ਤਾਂ ਖ਼ੁਦਾ ਖ਼ੁਦਾ ਕਰਨ ਲੱਗ ਜਾ।

** ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥*
*ਪਿੰਡੁ ਪੜੈ ਤਉ ਹਰਿ ਗੁਨ ਗਾਇ॥੭॥*

ਹੇ ਮਾਂ! ਤੂੰ ਮੈਨੂੰ ਜਨਮ ਦਿੱਤਾ, ਪਾਲਿਆ, ਤੇਰਾ ਧੰਨਵਾਦ। ਪਰ ਅਜਿਹੀ ਗੁਲਾਮੀ ਵਾਲੀ ਸਿੱਖਿਆ ਦੇਣ ਵਾਲੀ ਤੂੰ ਮੇਰੀ ਮਾਂ ਨਹੀਂ ਹੋ ਸਕਦੀ। ਮੈਂ ਤੇਰਾ ਪੁੱਤਰ ਹੋਣ ਤੋਂ ਇਨਕਾਰ ਕਰਦਾ ਹਾਂ। ਮੇਰਾ ਸਰੀਰ ਭਾਵੇਂ ਟੁਕੜੇ ਟੁਕੜੇ ਹੋ ਜਾਵੇ, ਪਰ ਸੱਚ ਹੱਕ ਵਾਲੇ ਅਸੂਲ ਨਹੀਂ ਛੱਡਾਂਗਾ।

ਸਹੀ ਅਰਥ : ਭਾਵੇਂ ਮੇਰੇ ਸਰੀਰ ਨੂੰ ਕਿੰਨੇ ਹੀ ਕਸ਼ਟ ਦੇਣ ਪਰ ਨਿਰਭੈ ਰੱਬ ਦਾ ਭਗਤ ਹੋਣ ਕਰਕੇ ਮੈਂ ਮੌਤ ਦੇ ਡਰਾਵੇ ਨਾਲ ਰਾਮ ਕਹਿਣਾ ਨਹੀਂ ਛੱਡਾਂਗਾ।

** ਕਰੈ ਗਜਿੰਦੁ ਸੁੰਡ ਕੀ ਚੋਟ॥ ਨਾਮਾ ਉਬਰੈ ਹਰਿ ਕੀ ਓਟ॥੮॥*

ਹਾਥੀ ਸੁੰਡ ਨਾਲ ਸੱਟਾਂ ਮਾਰਦਾ ਹੈ, ਪਰ ਮੈਂ ਰੱਬ ਜੀ ਦੀ ਕਿਰਪਾ ਨਾਲ ਬਚ ਜਾਂਦਾ ਰਿਹਾ। (ਨੋਟ : ਇਥੋਂ ਭਗਤ ਨਾਮਦੇਵ ਜੀ ਦੇ ਸਾਥੀ ਆ ਗਏ ਲੱਗਦੇ ਹਨ ਕਿਉਂਕਿ ਇਸ ਤੋਂ ਅੱਗੇ ਬਾਦਸ਼ਾਹ ਦਾ ਵਤੀਰਾ ਬਦਲਦਾ ਪ੍ਰਤੀਤ ਹੁੰਦਾ ਹੈ।)

ਇਨ੍ਹਾਂ ਅਰਥਾਂ ਬਾਰੇ ਮੈਂ ਘੱਗਾ ਜੀ ਨੂੰ ਪੁੱਛਿਆ ਕਿ ਤੈਂ ਕਦੇ ਰਾਜਾ ਜਾਂ ਰਾਜੇ

ਦਾ ਰਾਜ ਦੇਖਿਆ ਹੈ? ਇਸ ਦੇ ਪਲਟ ਵਾਰ ਵਿਚ ਘੱਗਾ ਜੀ ਨੇ ਇਹੀ ਸੁਆਲ ਮੇਰੇ 'ਤੇ ਕਰ ਦਿੱਤਾ। ਉੱਤਰ ਵਿਚ ਮੈਂ ਕਿਹਾ ਕਿ ਮੈਂ ਦੇਖਿਆ ਹੈ, ਤੈਂ ਨਹੀਂ ਦੇਖਿਆ। ਇਸ ਲਈ ਬ੍ਰੈਕਟ ਵਿਚ ਲਿਖਿਆ ਹੈ ਕਿ ਇਥੇ ਭਗਤ ਨਾਮਦੇਵ ਜੀ ਦੇ ਸਾਥੀ ਆ ਗਏ ਲਗਦੇ ਹਨ। ਕਿਸੇ ਦੀ ਜੁਰੱਅਤ ਸੀ ਕਿ ਬਾਦਸ਼ਾਹ ਦੇ ਮਹਿਲ ਵਿਚ ਆਪਣੀ ਮਰਜ਼ੀ ਨਾਲ ਕੋਈ ਵੜ ਜਾਂਦਾ? ਹੁਣ ਤੂੰ ਪ੍ਰਧਾਨ ਮੰਤਰੀ ਦੀ ਕੋਠੀ ਜਾਂ ਰਾਸ਼ਟਰਪਤੀ ਭਵਨ ਵਿਚ ਹੀ ਮਰਜ਼ੀ ਨਾਲ ਵੜ ਕੇ ਦਿਖਾ, ਫਿਰ ਪਤਾ ਚੱਲ ਜਾਊ। ਜੇ ਅੱਜ ਦੇ ਲੋਕ ਰਾਜ ਵਿਚ ਕੋਈ ਨਹੀਂ ਵੜ ਸਕਦਾ ਤਾਂ ਸ਼ਖਸੀ ਰਾਜ ਵੇਲੇ, ਉਹ ਭੀ ਜੋ ਵਿਦੇਸ਼ੀ ਹਮਲਾਵਰ ਬਾਦਸ਼ਾਹ ਬਣੇ ਅਤੇ ਜਿਨ੍ਹਾਂ ਦਾ ਨਾਉਂ ਸੁਣ ਕੇ ਹੀ ਦੁਨੀਆਂ ਥਰ ਥਰ ਕੰਬਣ ਲਗ ਜਾਂਦੀ ਸੀ, ਉਸ ਮਹਿਲ ਵਿਚ ਕੌਣ ਦਾਖਲ ਹੋ ਸਕਦਾ ਸੀ? ਜੋ ਜੋ ਜ਼ੁਲਮ ਇਨ੍ਹਾਂ ਵਿਦੇਸ਼ੀ ਹਾਕਮਾਂ ਨੇ ਸਾਡੇ ਦੇਸ਼ ਦੀ ਜਨਤਾ 'ਤੇ ਕੀਤੇ, ਪੜ੍ਹ-ਸੁਣ ਕੇ ਹੀ ਬੰਦਾ ਕੰਬ ਜਾਂਦਾ ਹੈ। ਕੋਈ ਗੱਲ ਨਾ ਬਣਦੀ ਦੇਖ ਘੱਗਾ ਜੀ ਕਹਿਣ ਲੱਗੇ ਕਿ ਗੱਲ ਮਹਿਲ ਦੀ ਨਹੀਂ ਇਹ ਵਰਤਾਰਾ ਆਮ ਚੁਰਸਤੇ ਵਿਚ ਹੋ ਰਿਹਾ ਸੀ। ਮੈਨੂੰ ਫਿਰ ਕਹਿਣਾ ਪਿਆ ਕਿ ਇਹ ਇਸ ਤੋਂ ਭੀ ਪਰੇ ਦਾ ਕੁਫ਼ਰ ਹੈ। ਬਾਦਸ਼ਾਹ ਨੂੰ ਕੀ ਲੋੜ ਪਈ ਕਿ ਧੁੱਪ ਵਿਚ ਚੁਰਸਤੇ ਵਿਚ ਖੜ੍ਹੇ। ਘੱਗਾ ਜੀ ਨਿਰਉੱਤਰ ਹੋ ਗਏ। ਭਗਤ ਜੀ ਤਾਂ ਕਹਿ ਰਹੇ ਹਨ ਕਿ ਹਾਥੀ ਦੀ ਸੁੰਡ ਦੀ ਸੱਟ ਤੋਂ ਮੈਂ ਹਰੀ ਦੀ ਕ੍ਰਿਪਾ ਨਾਲ ਬਚ ਗਿਆ ਪਰ ਘੱਗਾ ਜੀ ਇਸ ਨੂੰ ਕਾਮਰੇਡਾਂ ਦੀ ਮਿਹਰਬਾਨੀ ਨਾਲ ਜੋੜਦੇ ਹਨ।

** ਕਾਜੀ ਮੁਲਾਂ ਕਰਹਿ ਸਲਾਮੁ॥ ਇਨਿ ਹਿੰਦੂ ਮੇਰਾ ਮਲਿਆ ਮਾਨੁ॥੯॥*

ਬਾਦਸ਼ਾਹ ਆਖਦਾ ਹੈ ਕਿ ਕਾਜ਼ੀ ਮੁੱਲਾਂ ਸਮੇਤ ਸਾਰੇ ਮੈਨੂੰ ਨਮਸਕਾਰਾਂ ਕਰਦੇ ਹਨ ਪਰ ਇਕ ਹਿੰਦੂ ਝੁਕਣ ਤੋਂ ਇਨਕਾਰੀ ਹੈ, ਇਸ ਤਰ੍ਹਾਂ ਤਾਂ ਮੇਰੀ ਬਹੁਤ ਬੇਇੱਜ਼ਤੀ ਹੋ ਰਹੀ ਹੈ। (ਭਾਵੇਂ ਭਗਤ ਨਾਮਦੇਵ ਜੀ ਹਿੰਦੂ ਹੋਣ ਤੋਂ ਇਨਕਾਰ ਕਰਦੇ ਹਨ, "ਹਿੰਦੂ ਅੰਨਾ ਤੁਰਕੂ ਕਾਣਾ" ਪਰ ਮੁਸਲਮਾਨ ਹਿੰਦੂ ਕਹਿ ਕੇ ਹੀ ਪੁਕਾਰਦਾ ਸੀ ਜਿਵੇਂ ਸਿੱਖਾਂ ਨੂੰ ਹਿੱਕ ਦੇ ਜ਼ੋਰ ਅਜੇ ਤੱਕ ਹਿੰਦੂ ਹੀ ਕਿਹਾ ਜਾ ਰਿਹਾ ਹੈ।)

** ਬਾਦਿਸਾਹ ਬੇਨਤੀ ਸੁਨੇਹੁ॥ ਨਾਮੇ ਸਰ ਭਰਿ ਸੋਨਾ ਲੇਹੁ॥੧੦॥*

ਮੇਰੇ (ਨਾਮਦੇਵ ਦੇ) ਹਮਦਰਦ ਲੋਕਾਂ ਇਕੱਠੇ ਹੋ ਕੇ ਰਾਜੇ ਅੱਗੇ ਨਿਮਰਤਾ ਨਾਲ ਬੇਨਤੀ ਕੀਤੀ ਕਿ ਅਸੀਂ ਨਾਮਦੇਵ ਦੇ ਬਰਾਬਰ ਸੋਨਾ ਤੋਲ ਕੇ ਦੇਣ ਨੂੰ ਤਿਆਰ ਹਾਂ, ਪਰ ਇਸ ਨੇਕ ਇਨਸਾਨ ਨੂੰ ਛੱਡ ਦਿਉ। ਗਰੀਬ ਲੋਕਾਂ ਕੋਲ ਇੰਨਾ ਸੋਨਾ ਹੋਣਾ ਔਖਾ ਹੈ, ਪਰ ਪਿਆਰੇ ਲਈ ਕੁਝ ਵੀ ਹੋ ਸਕਦਾ ਹੈ।

**ਅਸਲੀਅਤ ਇਹ ਹੈ ਕਿ ਧਨਾਢ ਹਿੰਦੂਆਂ ਨੇ ਇਕ ਵਜ਼ੀਰ ਰਾਹੀਂ ਬਾਦਸ਼ਾਹ ਨੂੰ ਅਰਜ਼ ਕੀਤੀ ਕਿ ਨਾਮਦੇਵ ਬਰਾਬਰ ਤੋਲ ਕੇ ਸੋਨਾ ਲੈ ਲਵੋ ਅਤੇ ਇਸ ਨੂੰ ਛੱਡ ਦੇਵੋ।**

** ਮਾਲੁ ਲੇਉ ਤਉ ਦੋਜਕਿ ਪਰਉ॥ ਦੀਨੁ ਛੋਡਿ ਦੁਨੀਆ ਕਉ ਭਰਉ॥੧੧॥*

ਰਾਜੇ ਆਖਿਆ ਕਿ ਨਹੀਂ, ਮੇਰਾ ਮਜ਼ਹਬ ਮੈਨੂੰ ਰਿਸ਼ਵਤ ਲੈਣ ਦੀ ਆਗਿਆ ਨਹੀਂ ਦਿੰਦਾ। ਇਸ ਤਰ੍ਹਾਂ ਮੈਂ ਧਰਮ ਤੋਂ ਗਿਰ ਕੇ ਨਰਕਾਂ ਦਾ ਭਾਗੀਦਾਰ ਨਹੀਂ ਬਣਨਾ ਚਾਹੁੰਦਾ।

** ਪਾਵਹੁ ਬੇੜੀ ਹਾਥਹੁ ਤਾਲ॥ ਨਾਮਾ ਗਾਵੈ ਗੁਨ ਗੋਪਾਲ॥੧੨॥*

ਮੈਨੂੰ ਬੇੜੀਆਂ ਹੱਥਕੜੀਆਂ ਨਾਲ ਜਕੜਿਆ ਹੋਇਆ ਸੀ। ਫਿਰ ਵੀ ਕਿਵੇਂ ਹੱਸ ਕੇ ਬੇਖੌਫ਼ ਰੱਬ ਦੀ ਰਜ਼ਾ ਵਿਚ ਉਸਦੇ ਗੁਣ ਗਾਉਂਦਾ ਰਿਹਾ। (ਸ਼ਾਇਦ ਭਗਤ ਨਾਮਦੇਵ ਜੀ ਨੇ ਕਰਾਰੀ ਝਾੜ ਮਾਰੀ ਹੋਣੀ, ਹੇ ਰਾਜਨ! ਰਿਸ਼ਵਤ ਲੈਣੀ ਦੋਜ਼ਕ ਪੈਣਾ ਹੈ ਤਾਂ ਸਚਾਈ ਨੂੰ ਕੁਚਲਣਾ ਤੇ ਗਰੀਬਾਂ 'ਤੇ ਜ਼ੁਲਮ ਕਰਨਾ ਕਿਹੜਾ ਧਰਮ ਹੈ?)

** ਗੰਗ ਜਮੁਨ ਜਉ ਉਲਟੀ ਬਹੈ॥ ਤਉ ਨਾਮਾ ਹਰਿ ਕਰਤਾ ਰਹੈ॥੧੩॥*

ਗੰਗਾ ਜਮੁਨਾ ਦਰਿਆਵਾਂ ਦੇ ਵਹਿਣ ਤਾਂ ਬੇਸ਼ੱਕ ਉਲਟੇ ਵਹਿਣ, ਪਰ ਮੈਂ ਕਿਸੇ ਤਰ੍ਹਾਂ ਦੇ ਡਰਾਵਿਆਂ ਅੱਗੇ ਨਹੀਂ ਝੁਕਾਂਗਾ। (ਨੋਟ : ੮ ਬੰਦ ਤੋਂ ਲੈ ਕੇ ੧੩ ਬੰਦ ਤੱਕ ਪੱਖ ਪੇਸ਼ ਕਰਦਿਆਂ ਸਜ਼ਾ 'ਤੇ ਰੋਕ ਵੀ ਲੱਗ ਗਈ ਜਾਪਦੀ ਹੈ, ਅਤੇ ਹੋਰ ਸਮਾਂ ਵੀ ਮਿਲ ਗਿਆ ਜਾਪਦਾ ਹੈ, ਕਿਉਂਕਿ ਪਹਿਲਾਂ ਹਾਥੀ ਦੇ ਪੈਰਾਂ ਥੱਲੇ ਕੁਚਲਣ ਦਾ ਹੁਕਮ ਹੋ ਚੁੱਕਾ ਸੀ।)

ਬੰਦ ੧੩ ਅਤੇ ੧੪ ਦੀਆਂ ਘੱਗਾ ਜੀ ਦੀਆਂ ਟਿੱਪਣੀਆਂ ਭਗਤ ਨਾਮਦੇਵ ਜੀ ਨੂੰ ਕਾਮਰੇਡੀ ਰੰਗਣ ਦੀ ਸਾਜ਼ਿਸ਼ ਹੈ ਕਿਉਂਕਿ ਹਾਥੀ ਦੀ ਸਜ਼ਾ ਦੇ ਚੁੱਕੇ ਸੀ ਪਰ ਭਗਤ ਨਾਮਦੇਵ ਜੀ ਦਾ ਕੁਝ ਨਹੀਂ ਵਿਗੜਿਆ ਸੀ।

** ਸਾਤ ਘੜੀ ਜਬ ਬੀਤੀ ਸੁਣੀ॥ ਅਜਹੁ ਨ ਆਇਓ ਤ੍ਰਿਭਵਣ ਧਣੀ॥੧੪॥*

ਬਾਦਸ਼ਾਹ ਨੇ ਸੱਤ ਘੜੀਆਂ ਮਸਲੇ ਨੂੰ ਸੁਲਝਾਉਂਦਿਆਂ ਲਗਾ ਦਿੱਤੀਆਂ, ਤੇ ਹੋਰ ਸਮਾਂ ਨਾ ਦੇਣ ਬਾਰੇ ਵੀ ਆਖਿਆ ਤੇ ਹੋਰ ਉਲਝਾਉਂਦਿਆਂ ਇਹ ਵੀ ਆਖਿਆ ਕਿ ਤੇਰਾ ਰੱਬ (ਪੱਖ) ਅਜੇ ਤੱਕ ਪ੍ਰਗਟ ਨਹੀਂ ਹੋਇਆ। ਸਿਰਫ਼ ਆਪਣੇ ਗਲਤ ਫ਼ੈਸਲੇ ਨੂੰ ਹੀ ਧੱਕੇ ਨਾਲ ਠੀਕ ਸਾਬਤ ਕਰਨਾ ਚਾਹੁੰਦਾ ਸੀ। (ਇਵੇਂ ਹੋ ਰਿਹਾ ਪ੍ਰਤੀਤ ਹੁੰਦਾ ਹੈ ਜਿਵੇਂ ਗਵਾਹ ਤੇ ਸਬੂਤ ਹੁੰਦਿਆਂ ੧੯੪੭ ਤੋਂ ਪਹਿਲਾਂ, ੧੯੪੭ ਤੋਂ ਬਾਅਦ ਤੇ ੧੯੮੪ ਵੇਲੇ ਦੇ ਕਤਲੇਆਮ ਦਾ ਸਿੱਖਾਂ ਨੂੰ ਕੋਈ ਇਨਸਾਫ਼ ਜਾਣ-ਬੁਝ ਕੇ ਨਾ ਦਿੱਤਾ ਗਿਆ।) (ਇਹ ਸਾਰੀ ਵਿਚਾਰ ਘੱਗਾ ਜੀ ਦੀ ਮਨੋਕਲਪਿਤ ਹੈ, ਹਕੀਕਤ ਨਾਲ ਕੋਈ ਵਾਸਤਾ ਨਹੀਂ।)

ਸਹੀ ਅਰਥ : ਜਦ ਤਕਰੀਬਨ ਤਿੰਨ ਘੰਟੇ (ਇਕ ਘੜੀ=੨੪ ਮਿੰਟ) ਗੁਜ਼ਰ ਗਏ, ਤ੍ਰਿਲੋਕੀ ਦਾ ਮਾਲਕ ਅਜੇ ਵੀ ਨਾ ਆਇਆ (ਪਰ ਭਗਤ ਨਾਮਦੇਵ ਜੀ ਅਜੇ ਭੀ ਮਸਤੀ ਵਿਚ ਭਜਨ ਗਾ ਰਹੇ ਹਨ)

ਗੁਰਮਤਿ ਰੱਬ ਨੂੰ ਅਜੂਨੀ ਮੰਨਦੀ ਹੈ, ਉਹ ਕਦੀ ਵੀ ਜੂਨਾਂ ਵਿਚ ਨਹੀਂ ਆਉਂਦਾ, ਸਗੋਂ ਕਰੜੀ ਚਿਤਾਵਨੀ ਦਿੱਤੀ ਹੈ :

*ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥* *(ਅੰਗ ੧੧੩੬)*

ਸੋ ਭਗਤ ਨਾਮਦੇਵ ਜੀ ਦੀ ਨੇਕੀ ਦੇ ਤਦੋਂ ਚਾਰੇ ਪਾਸੇ ਡੰਕੇ ਵੱਜ ਚੁੱਕੇ ਸਨ। ਬ੍ਰਾਹਮਣਾਂ, ਮੁਲਾਣਿਆਂ ਨੂੰ ਉਹ ਪਹਿਲਾਂ ਵੀ ਕਈ ਵਾਰ ਵੰਗਾਰ ਚੁੱਕੇ ਸਨ। ਇਸ ਤਰ੍ਹਾਂ ਇਨ੍ਹਾਂ ਦੀ ਨੇਕੀ, ਪਰਉਪਕਾਰ, ਨਿਡਰਤਾ, ਸੱਚ 'ਤੇ ਪਹਿਰਾ ਦੇਣ ਵਾਲਾ, ਗਰੀਬਾਂ ਦਾ ਸਮਰਥਕ ਹੋਣ ਕਰਕੇ ਕਾਫ਼ੀ ਲੋਕ ਇਨ੍ਹਾਂ ਦੇ ਇਕ ਇਸ਼ਾਰੇ 'ਤੇ ਜਾਨ ਵਾਰਨ ਵਾਲੇ ਪੈਦਾ ਹੋਣ ਲੱਗ ਪਏ ਸਨ। ਜਦੋਂ ਹਮਾਇਤੀਆਂ ਨੂੰ ਪਤਾ ਲੱਗਦਾ ਗਿਆ ਕਿ ਭਗਤ ਨਾਮਦੇਵ ਜੀ ਨੂੰ ਬਗੈਰ ਕਿਸੇ ਕਸੂਰ ਤੋਂ ਬੰਨ੍ਹ ਕੇ ਹਾਥੀ ਅੱਗੇ ਸੁੱਟਿਆ ਗਿਆ ਹੈ ਤਾਂ ਉਹ ਵੀ ਵਹੀਰਾਂ ਘੱਤ ਕੇ ਉਧਰ ਨੂੰ ਚੱਲ ਪਏ। ਗੁਰਬਾਣੀ

ਵਿਚ ਬੇਅੰਤ ਜਗ੍ਹਾ ਸੰਗਤ ਦੀ ਮਹਿਮਾ ਗਾਈ ਹੈ ਜਿਵੇਂ

*ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥* (ਅੰਗ ੯੪)

ਨੋਟ: ਇਥੇ ਫਿਰ ਘੱਗਾ ਜੀ ਆਪਣੇ ਕਾਮਰੇਡੀ ਵੀਚਾਰਾਂ ਨੂੰ ਗੁਰਬਾਣੀ ਦੀ ਚਾਸਨੀ ਵਿਚ ਡੋਬ ਕੇ ਪਾਠਕਾਂ ਨੂੰ ਗੁੰਮਰਾਹ ਕਰ ਰਹੇ ਹਨ।

ਜਦੋਂ ਨਾਮਦੇਵ ਜੀ ਦਾ ਛੱਪਰ ਬਣਾਉਣ ਸਬੰਧੀ ਸ਼ਬਦ ਪੜ੍ਹਦੇ ਹਾਂ ਤਾਂ ਉਥੇ ਵੀ ਸਤਿਸੰਗੀ ਜਨਾਂ ਨੇ ਨਾਮੇ ਦੇ ਪਿਆਰ ਵਿਚ ਭਿੱਜ ਕੇ, ਬਹੁਤ ਛੇਤੀ ਉਨ੍ਹਾਂ ਦਾ ਸੁੰਦਰ ਮਕਾਨ ਤਿਆਰ ਕਰ ਦਿੱਤਾ। ਇਸ ਸੋਹਣੇ ਮਕਾਨ ਨੂੰ ਵੇਖ ਕੇ ਗੁਆਂਢਣ ਭੈਣ ਪੁੱਛਦੀ ਹੈ ਕਿ ਕਿਵੇਂ ਤਿਆਰ ਕੀਤਾ ਇਹ ਮਕਾਨ? (ਅਸਲ ਵਿਚ ਇਥੇ ਵੀ ਜੀਵਨ ਛੱਪਰੀ ਦਾ ਸਤਸੰਗੀਆਂ ਦੁਆਰਾ ਸੋਹਣਾ ਬਣਨਾ ਹੀ ਹੈ) ਤਾਂ ਭਗਤ ਨਾਮਦੇਵ ਜੀ ਦੱਸਦੇ ਹਨ :

*ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ॥*
*ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ॥੧॥*
*ਰੀ ਬਾਈ ਬੇਢੀ ਦੇਨੁ ਨ ਜਾਈ॥*
*ਦੇਖੁ ਬੇਢੀ ਰਹਿਓ ਸਮਾਈ॥*
*ਹਮਾਰੈ ਬੇਢੀ ਪ੍ਰਾਨ ਅਧਾਰਾ॥੧॥ ਰਹਾਉ॥* (ਅੰਗ ੬੫੭)

ਇਥੇ ਵੀ ਛੱਪਰੀ ਰੱਬ ਨੇ ਸਰੀਰ ਧਾਰਨ ਕਰਕੇ ਨਹੀਂ ਬਣਾਈ ਸਗੋਂ ਸਤਸੰਗੀ ਜਨਾਂ ਨੂੰ ਹੀ ਰੱਬ ਰੂਪ ਗੁਰਮਤਿ ਪ੍ਰਵਾਨ ਕਰਦੀ ਹੈ ਜਿਵੇਂ :

ਆਪਣੇ ਸੇਵਕ ਦੀ ਰੱਖਿਆ ਲਈ ਗਰੁੜ ਤੇ (ਸੱਚ ਸ਼ਬਦ) ਪ੍ਰਭੂ ਜੀ (ਸਤਸੰਗੀ ਰੂਪ) ਆਏ।

ਬਹੁਤ ਸਿਰ ਖਪਾਈ ਤੋਂ ਬਾਅਦ ਫਿਰ ਵੀ ਗਰੀਬਾਂ, ਸੱਚ ਦੇ ਪਾਂਧੀਆਂ ਨੂੰ ਕੋਈ ਨਿਆਂ ਦੀ ਆਸ ਨਾ ਬੱਝੀ ਤਾਂ ਗਰੁੜ ਚੜ੍ਹ ਕੇ ਆਏ ਗੋਪਾਲ (ਬਹਾਦਰ ਲੋਕਾਂ) ਨੇ ਮੈਨੂੰ ਆਖਿਆ :

** ਕਹਹਿ ਤ ਧਰਣਿ ਇਕੋਡੀ ਕਰਉ॥ ਕਹਹਿ ਤ ਲੇ ਕਰਿ ਊਪਰਿ ਧਰਉ॥੧੭॥*

ਪ੍ਰਭੂ ਪਿਆਰ ਵਾਲੇ ਸਤਸੰਗੀਆਂ ਨੇ ਕਿਹਾ ਭਗਤ ਨਾਮਦੇਵ ਜੀ! ਜੇ ਇਜ਼ਾਜਤ ਦਿਓ ਤਾਂ ਧਰਤੀ ਟੇਢੀ ਕਰ ਦੇਈਏ? ਆਖੇਂ ਤਾਂ ਹੇਠਲੀ ਉਪਰ ਕਰ ਦੇਈਏ? (ਨੋਟ: ਇਸ਼ਾਰਾ ਰਾਜ ਭਾਗ ਟੇਢਾ ਕਰਨ ਵੱਲ ਹੈ। ਰਾਜ ਭਾਗ ਟੇਢਾ ਕਰਨ ਲਈ ਬਹੁ ਗਿਣਤੀ ਹੋਣੀ ਜ਼ਰੂਰੀ ਨਹੀਂ, ਦ੍ਰਿੜ੍ਹ ਇਰਾਦੇ ਦਾ ਹੋਣਾ ਜ਼ਰੂਰੀ ਹੈ। ੧੭੦੮ ਈ. ਤੋਂ ਬਾਅਦ ਸਿੱਖਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਵੇਲੇ ਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਭਾਗ ਵੇਲੇ ਅਤੇ ਭਾਈ ਬੋਤਾ ਸਿੰਘ ਗਰਜਾ ਸਿੰਘ ਦੀ ਹੀ ਮਿਸਾਲ ਕਾਫ਼ੀ ਹੈ। ਇਸ ਤੋਂ ਇਲਾਵਾ ਸਿੱਖਾਂ ਨੇ ਹੋਰ ਵੀ ਬਹੁਤ ਬਹਾਦਰੀ ਦੇ ਜੌਹਰ ਦਿਖਾਏ, ਗਿਣਤੀ ਭਾਵੇਂ ਥੋੜ੍ਹੀ ਸੀ।)

** ਕਹਹਿ ਤ ਮੁਈ ਗਊ ਦੇਉ ਜੀਆਇ॥ ਸਭੁ ਕੋਈ ਦੇਖੈ ਪਤੀਆਇ॥੧੮॥*

ਜੇ ਆਖੇਂ ਤਾਂ ਮੁਰਦਿਆਂ ਵਰਗੇ (ਸੱਚ ਤੋਂ ਬੇਮੁੱਖ) ਹੋ ਚੁੱਕੇ ਲੋਕਾਂ ਕੋਲੋਂ ਬਹਾਦਰੀ ਵਾਲੇ ਕਾਰਜ ਕਰਵਾ ਦੇਈਏ ਭਾਵ ਜ਼ੁਲਮ ਦੀ ਹਾਮੀ ਇਹ ਵੀ ਨਹੀਂ ਭਰ ਸਕਦੇ। ਸਾਰੇ ਤਸੱਲੀ ਨਾਲ ਦੇਖ ਲੈਣਗੇ ਕਿ ਨਾਮਦੇਵ ਦੇ ਨਿਰਗੁਣ ਸਰਗੁਣ ਸਰੂਪ ਪ੍ਰਭੂ ਦੇ ਸਿਧਾਂਤ ਕਿੰਨੇ ਬਲਸ਼ਾਲੀ ਹਨ।

*ਪਾਖੰਤਣ ਬਾਜ ਬਜਾਇਲਾ॥ ਗਰੁੜ ਚੜ੍ਹੇ ਗੋਬਿੰਦ ਆਇਲਾ॥੧੫॥*

ਇਕਦਮ ਖੰਭਾਂ ਦੀ ਫੜਫੜਾਹਟ ਸੁਣੀ ਕਿਉਂਕਿ ਗਰੁੜ 'ਤੇ ਚੜ੍ਹ ਕੇ ਗੋਬਿੰਦ ਆ ਗਿਆ।

ਘੱਗਾ ਜੀ ਨੇ ਬੰਦ ੧੫ ਦੇ ਅਰਥ ਤਾਂ ਠੀਕ ਕਰ ਦਿੱਤੇ, ਪਰ ਪਛਤਾ ਰਹੇ ਹਨ ਕਿ ਰੱਬ ਗਰੁੜ 'ਤੇ ਚੜ੍ਹ ਕੇ ਕਿਵੇਂ ਆ ਸਕਦਾ ਹੈ। ਕਿਉਂਕਿ ਸਨਾਤਨ ਧਰਮ ਵਿਚ ਗਰੁੜ ਵਿਸ਼ਨੂੰ ਦੀ ਸਵਾਰੀ ਮੰਨੀ ਗਈ ਹੈ ਅਤੇ ਗੁਰਬਾਣੀ ਵਿਚ ਵਿਸ਼ਨੂੰ ਨੂੰ ਪਰਮੇਸ਼ਰ ਨਹੀਂ ਮੰਨਿਆ ਗਿਆ। ਵੈਸੇ ਭੀ ਘੱਗਾ ਜੀ ਦਾ ਪਰਮੇਸ਼ਰ 'ਤੇ ਕੋਈ ਭਰੋਸਾ ਨਹੀਂ ਕਿ ਉਹ ਹੈ ਵੀ ਕਿ ਨਹੀਂ। ਇਸ ਲਈ ਘੱਗਾ ਜੀ ਨੇ ਇਹ ਵਡਿਆਈ ਭਗਤ ਨਾਮਦੇਵ ਜੀ ਦੇ ਹਮਾਇਤੀਆਂ ਦੇ ਖਾਤੇ ਹੀ ਪਾ ਦਿੱਤੀ। ਜੇ ਘੱਗਾ ਜੀ ਇਨ੍ਹਾਂ ਨੂੰ ਕਾਮਰੇਡ ਕਹਿ ਦਿੰਦਾ ਤਾਂ ਪਾਜ ਉਘੜ ਜਾਣਾ ਸੀ ਇਸ ਲਈ ਹਮਾਇਤੀ ਅਥਵਾ ਸਤਸੰਗੀ ਲਿਖ ਦਿੱਤਾ ਹੈ। ਇਸ ਤੋਂ ਅੱਗੇ ਭਗਤ ਨਾਮਦੇਵ ਜੀ ਦੀ ਛਪਰੀ ਬਣਾਉਣ ਦਾ ਸਿਹਰਾ ਹਮਾਇਤੀਆਂ ਜਾਂ ਸਤਿਸੰਗੀਆਂ (ਕਾਮਰੇਡਾਂ) ਦੇ ਗਲ ਪਾ ਦਿੱਤਾ ਹੈ। ਘੱਗਾ ਜੀ ਦਾ ਕਹਿਣਾ ਹੈ ਪਰਮੇਸ਼ਰ ਜਨਮ ਨਹੀਂ ਲੈਂਦਾ, ਜੇ ਜਨਮ ਲੈ ਭੀ ਲਵੇ ਕਦ ਉਹ ਜਵਾਨ ਅਤੇ ਤਾਕਤਵਰ ਹੋਇਆ ਅਤੇ ਕਦ ਉਸ ਨੇ ਸੇਵਕ ਦੀ ਸਹਾਇਤਾ ਕੀਤੀ, ਇੰਨੇ ਚਿਰ ਨੂੰ ਸੇਵਕ ਦਾ ਬੇੜਾ ਡੁੱਬ ਜਾਵੇਗਾ। ਇਸ ਲਈ ਸਭ ਗਲਤ ਹੈ, 'ਸਤਿਸੰਗੀਆਂ ਨੇ ਹੀ ਨਾਮਦੇਵ ਨੂੰ ਬਚਾਇਆ ਹੈ'। ਪਰ ਗੁਰਬਾਣੀ ਦੱਸ ਰਹੀ ਹੈ :

*ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ॥ (ਅੰਗ ੭੩੩)*

ਇੰਨੀ ਜਲਦੀ ਹੋਰ ਕੋਈ ਸਹਾਇਤਾ ਨਹੀਂ ਕਰ ਸਕਦਾ ਜਿੰਨੀ ਜਲਦੀ ਪਰਮਾਤਮਾ ਅਰਦਾਸ ਸੁਣ ਕੇ ਬਹੁੜਦਾ ਹੈ :

*—ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ॥*
*ਪ੍ਰਭ ਦਾਸ ਕਾ ਦੂਖ ਨ ਖਵਿ ਸਕਹਿ ਫੜਿ ਜੋਨੀ ਜੁਤੇ॥*
*ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ॥*
*ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ॥*
*ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ॥ (ਅੰਗ ੫੨੩)*

*—ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ॥*
*ਜੋ ਜੋ ਤੁਮਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ॥੧॥*
*ਨਿਰਖਉ ਤੁਮਰੀ ਓਰਿ ਹਰਿ ਨੀਤ॥*
*ਮੁਰਾਰਿ ਸਹਾਇ ਹੋਹੁ ਦਾਸ ਕਉ ਕਰੁ ਗਹਿ ਉਧਰਹੁ ਮੀਤ॥ ਰਹਾਉ॥*
*ਸੁਣੀ ਬੇਨਤੀ ਠਾਕੁਰਿ ਮੇਰੈ ਖਸਮਾਨਾ ਕਰਿ ਆਪਿ॥*
*ਨਾਨਕ ਅਨਦ ਭਏ ਦੁਖ ਭਾਗੇ ਸਦਾ ਸਦਾ ਹਰਿ ਜਾਪਿ॥੨॥ (ਅੰਗ ੬੮੧)*

*—ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥*
*ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥*
*ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥*

ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ॥ (ਅੰਗ ੪੫੧)

—ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ॥
ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ॥ (ਅੰਗ ੮੧੫)
—ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ॥
ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ॥
ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ॥
ਹਰਿ ਜੀ ਏਹ ਤੇਰੀ ਵਡਿਆਈ॥
ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ॥ (ਅੰਗ ੬੩੭)

ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਭੀ ਜ਼ਿਕਰ ਨਹੀਂ ਆਇਆ ਕਿ ਭਗਤਾਂ ਨੇ ਪਰਮੇਸ਼ਰ ਤੋਂ ਸਿਵਾਇ ਕਿਸੇ ਹੋਰ ਕੋਲ ਸਹਾਇਤਾ ਲਈ ਬੇਨਤੀ ਕੀਤੀ ਹੋਵੇ ਜਾਂ ਕਿਸੇ ਹਮਾਇਤੀਆਂ ਦੀ ਸਹਾਇਤਾ ਨਾਲ ਕੋਈ ਭਗਤ ਬਚਿਆ ਹੋਵੇ। ਇਹ ਸਭ ਕਾਮਰੇਡੀ ਵਿਚਾਰਧਾਰਾ ਹੈ। ਭਗਤ ਨਾਮਦੇਵ ਜੀ ਆਪ ਦੱਸ ਰਹੇ ਹਨ ਕਿ ਮੇਰੀ ਸਹਾਇਤਾ ਕਿਸ ਨੇ ਕੀਤੀ ਤੇ ਛਪਰੀ ਕਿਸ ਨੇ ਬਣਾਈ ਉਸ ਦਾ ਵਰਣਨ 'ਗਰੁੜ ਚੜ੍ਹੇ ਗੋਬਿੰਦ ਆਇਲਾ' ਤੋਂ ਅਗਲੇ ਹੀ ਸ਼ਬਦ ਵਿਚ ਇਸ ਤਰ੍ਹਾਂ ਹੈ:

ਜਉ ਗੁਰਦੇਉ ਕੰਧੁ ਨਹੀ ਹਿਰੈ॥ ਜਉ ਗੁਰਦੇਉ ਦੇਹੁਰਾ ਫਿਰੈ॥
ਜਉ ਗੁਰਦੇਉ ਤ ਛਾਪਰਿ ਛਾਈ॥ ਜਉ ਗੁਰਦੇਉ ਸਿਹਜ ਨਿਕਸਾਈ॥ . . .
ਬਿਨ ਗੁਰਦੇਉ ਅਵਰ ਨਹੀ ਜਾਈ॥
ਨਾਮਦੇਉ ਗੁਰ ਕੀ ਸਰਣਾਈ॥ (ਅੰਗ ੧੧੬੭)

ਭਗਤ ਨਾਮਦੇਵ ਜੀ ਤਾਂ ਕਹਿ ਰਹੇ ਹਨ ਕਿ ਗੁਰੂ ਦੀ ਕਿਰਪਾ ਨਾਲ ਦੇਹੁਰਾ ਫਿਰ ਗਿਆ ਅਤੇ ਗੁਰੂ ਦੀ ਕਿਰਪਾ ਨਾਲ ਮੇਰੀ ਛਪਰੀ ਬਣ ਗਈ। 'ਗੁਰ ਪਾਰਬ੍ਰਹਮ ਪਰਮੇਸਰੁ ਸੋਇ॥' (ਅੰਗ ੧੨੭੧) ਭਾਵ ਪਰਮੇਸ਼ਰ ਨੇ ਹੀ ਦੇਹੁਰਾ ਫੇਰਿਆ ਅਤੇ ਛਪਰੀ ਬਣਾਈ ਪਰ ਕਾਮਰੇਡੀ ਸੋਚ ਦੇ ਮਾਲਕ ਕਹਿ ਰਹੇ ਹਨ ਕਿ ਸਤਸੰਗੀਆਂ ਨੇ ਛਪਰੀ ਬਣਾਈ। ਪਰਮੇਸ਼ਰ ਨੂੰ ਕਿਸੇ ਦੀ ਸਹਾਇਤਾ ਲਈ ਜਨਮ ਨਹੀਂ ਲੈਣਾ ਪੈਂਦਾ ਬਲਕਿ ਪ੍ਰਗਟ ਹੁੰਦਾ ਹੈ। ਜਿਸ ਤਰ੍ਹਾਂ ਪ੍ਰਹਿਲਾਦ ਨੂੰ ਲੋਹੇ ਦੇ ਲਾਲ ਕੀਤੇ ਥੰਮ੍ਹ ਵਿਚ ਦਿੱਸ ਪਿਆ ਸੀ :

—ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ॥
ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ॥
ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ॥
ਕਹਿ ਨਾਮਦੇਉ ਹਮ ਨਰਹਰਿ ਧਿਆਵਹ ਰਾਮੁ ਅਭੈ ਪਦ ਦਾਤਾ॥ (ਅੰਗ ੧੧੬੫)

—ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ॥
ਹਰਿ ਤੇਰਾ ਕਹਾ ਤੁਝੁ ਲਏ ਉਬਾਰਿ॥
ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ॥
ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ॥ (ਅੰਗ ੧੧੩੩)

ਮੈਂ ਘੱਗਾ ਜੀ ਨੂੰ ਪੁੱਛਿਆ ਕਿ ਪਰਮੇਸ਼ਰ ਕੀ ਨਹੀਂ ਕਰ ਸਕਦਾ? ਘੱਗਾ ਜੀ

ਦੇ ਬੁਲ੍ਹ ਫਰਕੇ ਪਰ ਚੁੱਪ ਰਹੇ, ਬੋਲੇ ਕੁਝ ਨਹੀਂ। ਕਹਿਣਾ ਤਾਂ ਚਾਹੁੰਦੇ ਸੀ ਕਿ ਪਰਮੇਸ਼ਰ ਹੈ ਹੀ ਨਹੀਂ ਤਾਂ ਉਸ ਨੇ ਕਰਨਾ ਕੀ ਹੈ ਪਰ ਇਸ ਡਰੋਂ ਕਿ ਨਾਸਤਿਕਤਾ ਵਾਲੀ ਸੋਚ ਪ੍ਰਗਟ ਹੋ ਜਾਵੇਗੀ ਇਸ ਲਈ ਚੁੱਪ ਕਰ ਗਏ।

ਇਸ ਤੋਂ ਅੱਗੇ ਬੰਦ ੧੭ ਦੇ ਅਰਥਾਂ ਵਿਚ ਘੱਗਾ ਜੀ ਦੱਸਦੇ ਹਨ ਕਿ ਸਤਿਸੰਗੀਆਂ ਨੇ ਕਿਹਾ ਕਿ ਜੇ ਕਹੇਂ ਤਾਂ ਧਰਤੀ ਟੇਢੀ ਕਰ ਦੇਈਏ। ਮੈਂ ਘੱਗਾ ਜੀ ਨੂੰ ਪੁੱਛਿਆ ਕਿ ਕਿਸ ਵਿਆਕਰਣ ਨੂੰ ਮੁੱਖ ਰੱਖ ਕੇ ਇਹ ਅਰਥ ਕੀਤੇ ਹਨ? ਉਤਮ ਪੁਰਖ ਇਕ ਬਚਨ ਨੂੰ ਅਨ ਪੁਰਖ ਬਹੁ ਬਚਨ ਕਿਸ ਤਰ੍ਹਾਂ ਬਣਾ ਦਿੱਤਾ? ਘੱਗਾ ਜੀ ਦਾ ਕਹਿਣਾ ਸੀ ਕਿ ਵਿਆਕਰਣ ਬਣੀ ਨੂੰ ਪੰਜਾਹ ਸਾਲ ਹੋ ਗਏ ਇਸ ਵਿਚ ਕਈ ਸੋਧਾਂ ਹੋ ਗਈਆਂ ਹਨ। ਪਾਠਕ ਆਪ ਹੀ ਅੰਦਾਜ਼ਾ ਲਾ ਲੈਣ ਕਿ ਘੱਗਾ ਜੀ ਕਿਸ ਜ਼ਿਹਨੀਅਤ ਦਾ ਮਾਲਕ ਹੈ, ਲੋਕਾਂ ਨੂੰ ਆਖਦੇ ਹਨ ਵਿਆਕਰਣ ਅਨੁਸਾਰ ਅਰਥ ਕਰੋ ਅਤੇ ਆਪ ਕੀ ਕਹਿ ਰਹੇ ਹਨ।

ਸੋ ਸਹੀ ਅਰਥ ਹਨ ਪਰਮੇਸ਼ਰ ਨੇ ਕਿਹਾ ਕਿ ਕਹੇਂ ਤਾਂ ਧਰਤੀ (ਜਿਸ 'ਤੇ ਇੰਨਾ ਜ਼ੁਲਮ ਹੋ ਰਿਹਾ ਹੈ) ਉਲਟਾ ਦੇਵਾਂ ਅਤੇ ਜੇ ਕਹੇਂ ਤਾਂ ਹੇਠਲੀ ਉਪਰ ਕਰ ਦੇਵਾਂ, ਕਹੇਂ ਤਾਂ ਮਰੀ ਗਊ ਜਿਵਾ ਦੇਵਾਂ ਤਾਂ ਕਿ ਸਭ ਨੂੰ ਪਤਾ ਚੱਲ ਜਾਵੇ ਕਿ ਨਾਮਦੇਵ ਦੇ ਰਾਮ ਦਾ ਬਲ ਕਿੰਨਾ ਹੈ।

ਇਥੇ ਇਹ ਭੀ ਦੱਸਣਾ ਯੋਗ ਰਹੇਗਾ ਕਿ ਇਹ ਸਾਰੀ ਵਾਰਤਾਲਾਪ ਪਰਮੇਸ਼ਰ ਅਤੇ ਭਗਤ ਨਾਮਦੇਵ ਜੀ ਵਿਚ ਅੰਤਰ ਆਤਮੇ ਗੁਪਤ ਹੋਈ ਜੋ ਕਿ ਹੋਰ ਕਿਸੇ ਨੂੰ ਨਹੀਂ ਸੁਣੀ। ਜਿਸ ਨੂੰ ਗੁਰਬਾਣੀ ਨੇ ਕਿਹਾ ਹੈ :

*ਭਗਤ ਸੰਗਿ ਪ੍ਰਭੁ ਗੋਸਟਿ ਕਰਤ॥* *(ਅੰਗ ੮੯੪)*

ਜਿਸ ਤਰ੍ਹਾਂ ਧਨਾਸਰੀ ਰਾਗ ਵਿਚ ਅੰਗ ੬੯੪ 'ਤੇ ਦਰਜ ਹੈ :

*ਤੂ ਕੁਨ ਰੇ॥ ਮੈ ਜੀ॥ ਨਾਮਾ॥*

* *ਨਾਮਾ ਪ੍ਰਣਵੈ ਸੇਲਮ ਸੇਲ॥ ਗਊ ਦੁਹਾਈ ਬਛਰਾ ਮੇਲਿ॥੧੯॥*

ਨਾਮਦੇਵ ਨੇ ਆਖਿਆ, ਰੱਸੀ ਪਾ ਕੇ ਗਾਂ ਵੱਸ ਕਰੋ। ਵੱਛਾ ਛੱਡ ਕੇ ਗਾਂ ਚੋ ਲਈ।

* *ਦੂਧਹਿ ਦੁਹਿ ਜਬ ਮਟੁਕੀ ਭਰੀ॥ ਲੇ ਬਾਦਿਸਾਹ ਕੇ ਆਗੈ ਧਰੀ॥੨੦॥*

ਦੁਧ ਚੋ ਕੇ ਮਟੁਕੀ (ਬਰਤਨ) ਭਰ ਕੇ ਬਾਦਸਾਹ ਦੇ ਅੱਗੇ ਧਰ ਦਿੱਤੀ, ਭਾਵ ਗੁਰਮੁਖਾਂ ਵਲੋਂ ਬਾਦਸ਼ਾਹ ਦੇ ਨੁਮਾਇੰਦਿਆਂ ਨਾਲ ਸਾਰੇ ਪੱਖ ਵਿਚਾਰਨ ਤੋਂ ਬਾਅਦ ਆਖਰ ਨਿਚੋੜ ਬਾਦਸ਼ਾਹ ਅੱਗੇ ਧਰ ਦਿੱਤਾ।

(ਮਸਲਾ ਤਾਂ ਸਿਰਫ਼ ਗਾਂ ਜਿੰਦਾ ਕਰਨ ਦਾ ਸੀ ਦੁੱਧ ਚੋਣ ਦੀ ਸ਼ਰਤ ਤਾਂ ਰੱਖੀ ਨਹੀਂ ਸੀ। ਕੁਦਰਤ ਨਾਲ ਖਿਲਵਾੜ ਕਰਨਾ, ਮਦਾਰੀਆਂ ਵਾਂਗ ਤਮਾਸ਼ੇ ਕਰਨੇ, ਗੁਰਮਤਿ ਦਾ ਅਸੂਲ ਨਹੀਂ। ਭਗਤ-ਜਨ ਰਜ਼ਾ ਵਿਚ ਰਾਜ਼ੀ ਰਹਿੰਦੇ ਹੋਏ ਸੱਚ 'ਤੇ ਪਹਿਰਾ ਦਿੰਦੇ ਹੋਏ ਜ਼ੁਲਮ ਨਾਲ ਟਕਰਾ ਜਾਂਦੇ ਹਨ।)

* *ਬਾਦਿਸਾਹੁ ਮਹਲ ਮਹਿ ਜਾਇ॥ ਅਉਘਟ ਕੀ ਘਟ ਲਾਗੀ ਆਇ॥ ੨੧॥*

ਇਸ ਸਾਰੇ ਘਟਨਾਕ੍ਰਮ ਤੋਂ ਬਾਅਦ ਰਾਜਾ ਆਪਣੇ ਮਹਿਲ ਵਿਚ ਚਲਾ ਗਿਆ, ਪਰ ਉਸਦਾ ਮਨ ਬਹੁਤ ਪ੍ਰੇਸ਼ਾਨ ਸੀ। (ਨੋਟ : ਜਦੋਂ ਗਾਂ ਜਿੰਦਾ ਹੋ ਗਈ ਤਾਂ ਔਖਿਆਈ ਕਾਹਦੀ, ਕੰਮ ਨਿਬੜ ਗਿਆ, ਰੱਖੀ ਸ਼ਰਤ ਤੋਂ ਕੰਮ ਵੱਧ ਹੋ ਚੁੱਕਾ

ਸੀ।)

* *ਕਾਜੀ ਮੁਲਾਂ ਬਿਨਤੀ ਫੁਰਮਾਇ॥ ਬਖਸੀ ਹਿੰਦੂ ਮੈ ਤੇਰੀ ਗਾਇ॥੨੨॥*

ਰਾਜੇ ਵਲੋਂ ਭੇਜੇ ਕਾਜ਼ੀ ਮੁਲਾਣੇ ਮੇਰੇ (ਨਾਮਦੇਵ) ਕੋਲ ਆਏ, ਅਤੇ ਦੱਬੀ ਆਵਾਜ਼ ਨਾਲ ਆਖਣ ਲੱਗੇ ਕਿ ਭਗਤ ਜੀ ਸਾਡੇ ਕੋਲੋਂ ਜ਼ਿਆਦਤੀ ਹੋ ਗਈ ਹੈ, ਰਾਜਾ (ਮੁਹੰਮਦ ਬਿਨ ਤੁਗਲਕ) ਵੀ ਮਹਿਸੂਸ ਕਰਦੇ ਹਨ। ਅਸੀਂ ਵੀ ਤੁਹਾਡੀਆਂ ਗਊਆਂ ਹਾਂ ਸਾਨੂੰ ਬਖਸ਼ ਦਿਉ। ਰਾਜਾ ਜੀ ਇਹ ਵੀ ਚਾਹੁੰਦੇ ਹਨ ਕਿ ਤੁਸੀਂ ਦੱਸੋ, ਤੁਹਾਡੀ ਅਤੇ ਤੁਹਾਡੇ ਸਾਥੀਆਂ ਦੀ ਕੀ ਸੇਵਾ ਕਰ ਸਕਦੇ ਹਾਂ?

(ਨੋਟ : ਜਦੋਂ ਗਾਂ ਜੀਵਤ ਹੋ ਗਈ, ਦੁੱਧ ਦੀ ਮਟਕੀ ਰਾਜੇ ਅੱਗੇ ਪੇਸ਼ ਕਰ ਦਿੱਤੀ ਗਈ ਤਾਂ ਬਾਦਸ਼ਾਹ ਨੂੰ ਬਿਪਤਾ ਕਾਹਦੀ? ਜੇ ਕਰਾਮਾਤ ਰਾਹੀਂ ਭਗਤ ਨਾਮਦੇਵ ਜੀ ਗਊ ਜੀਵਤ ਕਰ ਸਕਦੇ ਹਨ, ਮੋਈ ਗਾਂ ਤੋਂ ਦੁੱਧ ਚੋ ਸਕਦੇ ਹਨ, ਤਾਂ ਕਰਾਮਾਤ ਦੁਆਰਾ ਜ਼ਾਲਮ ਬਾਦਸ਼ਾਹ ਨੂੰ ਹੀ ਖ਼ਤਮ ਕਿਉਂ ਨਾ ਕਰ ਦਿੱਤਾ? ਕਾਜ਼ੀਆਂ ਮੁਲਾਣਿਆਂ ਨੂੰ ਸਜ਼ਾ ਹੀ ਦੇ ਦਿੰਦੇ। ਇਕ ਗਊ ਜਿਵਾਲਣ 'ਤੇ ਭਗਤ ਨਾਮਦੇਵ ਜੀ ਕਿਤਨੇ ਕੁ ਮਹਾਨ ਬਣ ਗਏ? ਮੁਸਲਮਾਨ ਬਾਦਸ਼ਾਹ ਗਾਂ ਜਿੰਦਾ ਕਿਉਂ ਕਰਨਾ ਚਾਹੁੰਦਾ ਸੀ?)

ਬਾਦਸ਼ਾਹ ਦੇ ਡਰਨ ਦਾ ਅਸਲ ਕਾਰਨ ਸ਼ਬਦ ਵਿਚਲਾ

*ਕਹਹਿ ਤ ਧਰਣਿ ਇਕੋਡੀ ਕਰਉ॥*

*ਕਹਹਿ ਤ ਲੇ ਕਰਿ ਊਪਰਿ ਧਰਉ॥* (ਪੰਨਾ ੧੧੬੬)

ਇਹੋ ਜਿਹੇ ਰੋਹ ਭਰੇ ਸ਼ਬਦਾਂ ਤੋਂ ਸਪਸ਼ਟ ਹੋ ਜਾਂਦਾ ਹੈ। ਧਰਤੀ ਕਿਸੇ ਦੇ ਆਖਿਆਂ ਉਲਟੀ ਟੇਢੀ ਨਹੀਂ ਹੋ ਜਾਂਦੀ। ਅਸਲ ਵਿਚ ਲੋਕ-ਪ੍ਰੇਮ ਨਾਲ ਸਿਆਣੇ ਰਹਿਬਰ ਦੀ ਅਗਵਾਈ ਵਿਚ ਬਗ਼ਾਵਤਾਂ ਕਰਦੇ ਹਨ, ਰਾਜ-ਪਲਟਾ ਵੀ ਲੈ ਆਉਂਦੇ ਹਨ, ਜ਼ੁਲਮ ਦੀ ਜੜ੍ਹ ਪੁੱਟ ਦਿੰਦੇ ਹਨ। ਜ਼ਾਲਮ ਹਾਕਮਾਂ ਨੂੰ ਮੌਤ ਦੇ ਘਾਟ ਉਤਾਰ ਦਿੰਦੇ ਹਨ। ਸ਼ਬਦ ਅਰਥਾਂ ਨਾਲ ਜਿਥੇ ਗੱਲ ਸਪਸ਼ਟ ਨਾ ਹੋਵੇ ਉਥੇ ਭਾਵ ਅਰਥ ਕਰਨੇ ਪੈਂਦੇ ਹਨ।

* *ਨਾਮਾ ਕਹੈ ਸੁਨਹੁ ਬਾਦਿਸਾਹ॥ ਇਹੁ ਕਿਛੁ ਪਤੀਆ ਮੁਝੈ ਦਿਖਾਇ॥੨੩॥*

ਮੈਂ (ਨਾਮਦੇਵ) ਆਖਿਆ ਕਿ ਬਾਦਸ਼ਾਹ! ਇਸ ਤਰ੍ਹਾਂ ਜ਼ੁਬਾਨੀ ਕਲਾਮੀ ਮੁਆਫ਼ੀ ਮੰਗਣ ਨਾਲ ਕੁਝ ਨਹੀਂ ਸੰਵਰਨਾ, ਜੇ ਸਚਮੁੱਚ ਹੀ ਤੁਹਾਡੇ ਅੰਦਰ ਕੋਈ ਪਛਤਾਵਾ ਹੈ ਤਾਂ ਫਿਰ ਮੈਨੂੰ ਇਹ ਵਿਸ਼ਵਾਸ ਦਿਵਾਉ।

* *ਇਸ ਪਤੀਆ ਕਾ ਇਹੈ ਪਰਵਾਨੁ॥ ਸਾਚਿ ਸੀਲਿ ਚਾਲਹੁ ਸੁਲਿਤਾਨ॥੨੪॥*

(ਸੀਲਿ-ਸ਼ਿਸ਼ਟਾਚਾਰ, ਮਿਤ੍ਰਤਾ, ਸ਼ਾਂਤੀ ਭਾਵ, ਮਹਾਨ ਕੋਸ਼, ਪੰਨਾ : ੨੦੫)

ਇਸ ਮੁਆਫ਼ੀਨਾਮੇ ਦਾ ਅਸਲ ਮਕਸਦ ਇਹ ਹੈ ਬਾਦਸ਼ਾਹ! ਤੂੰ ਅੱਗੋਂ ਕਿਸੇ ਗਰੀਬ 'ਤੇ ਜ਼ੁਲਮ ਨਾ ਕਰੇਂ, ਪਰਜਾ ਨੂੰ ਸੁਖੀ ਰੱਖੇਂ, ਸੱਚਾਈ ਦੇ ਰਾਹ 'ਤੇ ਖ਼ੁਦ ਚਲੇਂ, ਤੇ ਇਨਸਾਫ਼ ਵਾਲਾ ਸੱਚਾ ਧਰਮੀ ਰਾਜ ਕਰੇਂ।

* *ਨਾਮਦੇਉ ਸਭ ਰਹਿਆ ਸਮਾਇ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ॥੨੫॥*

ਇਸ ਸ਼ਾਨਦਾਰ ਮਾਣ ਭਰੀ ਸੱਚ ਦੀ ਜਿੱਤ ਤੋਂ ਬਾਅਦ ਭਗਤ ਨਾਮਦੇਵ ਜੀ ਦੀ ਸੋਭਾ ਘਰ-ਘਰ ਹੋਣ ਲੱਗੀ। ਹਮਦਰਦ ਸਤਸੰਗੀ ਲੋਕ ਖੁਸ਼ੀ ਵਿਚ ਆਏ ਤੇ ਜਥੇ ਬਣਾ ਕੇ ਵੱਡੀ ਗਿਣਤੀ ਵਿਚ ਭਗਤ ਨਾਮਦੇਵ ਜੀ ਨੂੰ ਮਿਲੇ।

** ਜਉ ਅਬ ਕੀ ਬਾਰ ਨ ਜੀਵੈ ਗਾਇ॥ ਤ ਨਾਮਦੇਵ ਕਾ ਪਤੀਆ ਜਾਇ॥੨੬॥*

(ਪਤੀਆ-ਪਰਤਾਵਾ, ਇਮਤਿਹਾਨ, ਵਿਸ਼ਵਾਸ, ਮਹਾਨ ਕੋਸ਼, ਪੰਨਾ ੭੩੯)

ਸਾਰੇ ਸਤਸੰਗੀ ਭਰਾ ਆ ਕੇ ਵਧਾਈ ਦੇਣ ਲੱਗੇ ਅਤੇ ਆਖਿਆ ਕਿ ਭਗਤ ਜੀ! ਬੜਾ ਵੱਡਾ ਇਮਤਿਹਾਨ ਸੀ ਤੁਹਾਡਾ, ਜੇ ਐਤਕੀਂ ਤੁਸੀਂ ਦਲੇਰੀ ਤੇ ਸਿਆਣਪ ਨਾ ਦਿਖਾਉਂਦੇ ਤਾਂ ਤੁਹਾਡੇ ਸਮੇਤ ਸਾਨੂੰ ਸਾਰਿਆਂ ਨੂੰ ਵੀ ਜ਼ਾਲਮ ਨੇ ਰੋਲ ਰੋਲ ਮਾਰਨਾ ਸੀ। ਤੁਹਾਡੀ ਨੇਕੀ-ਪਰਉਪਕਾਰ ਕਾਰਨ ਜਨ ਸਮੂਹ ਨੇ ਵੀ ਤੁਹਾਡਾ ਸਾਥ ਦਿੱਤਾ। ਇਸੇ ਲਈ ਸਾਂਝੇ ਰੋਹ ਅਤੇ ਸੱਚ ਨੂੰ ਦਬਾ ਨਹੀਂ ਸਕਿਆ। ਧਾਰਮਿਕ ਤੇ ਰਾਜਨੀਤਕ ਲੋਕਾਂ ਨੇ ਸਾਨੂੰ ਤਾਂ ਪਸ਼ੂ ਬਣਾ ਕੇ ਰੱਖਿਆ ਹੋਇਆ ਸੀ। ਤੁਹਾਡੀ ਕਿਰਪਾ ਨਾਲ ਥੋੜ੍ਹੀ ਜਿਊਣ ਦੀ ਸਮਝ ਪਈ ਹੈ, ਨਹੀਂ ਤਾਂ ਸਾਡੇ ਵਰਗੇ ਹੋਰ ਵੀ ਸਾਡੇ ਭਰਾ ਹਨ ਜੋ ਅਜੇ ਵੀ ਇਸ ਸੱਚ ਤੋਂ ਕੋਹਾਂ ਦੂਰ ਹਨ ਤੇ ਨਰਕ ਮਈ ਜ਼ਿੰਦਗੀ ਜਿਊਂਦੇ ਹਨ।

** ਨਾਮੇ ਕੀ ਕੀਰਤਿ ਰਹੀ ਸੰਸਾਰਿ॥ ਭਗਤ ਜਨਾ ਲੇ ਉਧਰਿਆ ਪਾਰਿ॥੨੭॥*

ਇਸ ਸਿਆਣਪ ਅਤੇ ਦਲੇਰੀ ਕਾਰਨ ਭਗਤ ਨਾਮਦੇਵ ਜੀ ਦੀ ਵਡਿਆਈ ਘਰ ਘਰ ਹੋਣ ਲੱਗ ਪਈ, ਲੋਕ ਧੰਨ ਨਾਮਦੇਵ! ਧੰਨ ਨਾਮਦੇਵ! ਆਖਣ ਲੱਗੇ। ਕਿਉਂਕਿ ਨਾਮਦੇਵ ਭਗਤ ਜਨਾਂ ਨੂੰ ਨਾਲ ਲੈ ਕੇ ਸੰਸਾਰਕ ਕਲੇਸ਼ ਤੋਂ ਪਾਰ ਹੋ ਗਿਆ ਸੀ।

** ਸਗਲ ਕਲੇਸ ਨਿੰਦਕ ਭਇਆ ਖੇਦੁ॥*
*ਨਾਮੇ ਨਾਰਾਇਨ ਨਾਹੀ ਭੇਦੁ॥੨੮॥* *(ਅੰਗ ੧੧੬੬)*

*(ਖੇਦ-ਸ਼ੋਕ, ਘਬਰਾਹਟ, ਮਹਾਨ ਕੋਸ਼, ਪੰਨਾ ੩੮੪)*

ਭਗਤ ਨਾਮਦੇਵ ਜੀ ਦੇ ਫਿਰ ਬਚ ਜਾਣ 'ਤੇ ਨਿੰਦਕਾਂ (ਬ੍ਰਾਹਮਣਾਂ/ਕਾਜ਼ੀਆਂ) ਨੂੰ ਸਾਰੇ ਕਲੇਸ਼ 'ਚੋਂ ਸ਼ੋਕ, ਘਬਰਾਹਟ ਪੈਦਾ ਹੋਈ, ਇਨ੍ਹਾਂ ਨੂੰ ਮੂੰਹ ਦੀ ਖਾਣੀ ਪਈ। ਨਾਮਦੇਵ ਤੇ ਨਾਰਾਇਣ (ਰੱਬ) ਵਿਚ ਕੋਈ ਅੰਤਰ ਨਹੀਂ।

ਸਾਰੇ ਸ਼ਬਦ ਦਾ ਨਿਚੋੜ ਅਖੀਰਲੀ ਤੁਕ ਵਿਚ ਹੈ "ਨਾਮੇ ਨਾਰਾਇਨ ਨਾਹੀ ਭੇਦੁ" ਕਿ ਨਾਮਦੇਵ ਪਰਮੇਸ਼ਰ ਦਾ ਰੂਪ ਹੀ ਹੈ। ਹੁਣ ਕੀ ਘੱਗਾ ਜੀ ਦੱਸਣਗੇ ਕਿ ਪਰਮੇਸ਼ਰ ਕੀ ਨਹੀਂ ਕਰ ਸਕਦਾ? ਪਰ ਜਿਸ ਤਰ੍ਹਾਂ ਅਸੀਂ ਦੱਸ ਚੁੱਕੇ ਹਾਂ ਕਿ ਘੱਗਾ ਜੀ ਦਾ ਨਾ ਰੱਬ 'ਤੇ ਭਰੋਸਾ ਹੈ ਅਤੇ ਨਾ ਹੀ ਰੱਬ ਦੀ ਸ਼ਕਤੀ 'ਤੇ, ਇਸੇ ਲਈ ਕਾਮਰੇਡੀ ਮਨੋਕਲਪਿਤ ਅਰਥ ਕੀਤੇ ਹਨ।

ਨੋਟ : ਇਕ ਫਰਕ ਇਥੇ ਸਮਝ ਲੈਣਾ ਚਾਹੀਦਾ ਹੈ, ਅੱਜ ਅਖੌਤੀ ਸਾਧਾਂ ਦੀ ਗੰਦੀ ਜ਼ਿੰਦਗੀ ਦੇ ਜਦੋਂ ਭਾਂਡੇ ਭੱਜਦੇ ਹਨ ਤਾਂ ਭਰਮ ਮਾਰੇ ਅਗਿਆਨੀ ਲੋਕ ਇਨ੍ਹਾਂ ਸਾਧਾਂ ਦੇ ਮਗਰ ਵੀ ਸ਼ਕਤੀ ਪ੍ਰਦਰਸ਼ਨ ਕਰਦੇ ਹਨ ਤੇ ਸਰਕਾਰ ਨੂੰ ਕਾਰਵਾਈ ਕਰਨ ਤੋਂ ਰੋਕਦੇ ਹਨ ਤੇ ਆਪਣਾ ਧਾਰਮਿਕ, ਆਰਥਿਕ, ਸਰੀਰਕ ਸ਼ੋਸ਼ਣ ਕਰਵਾਉਂਦੇ ਹਨ। ਭਗਤ ਨਾਮਦੇਵ ਜੀ ਤੇ ਭਗਤ ਕਬੀਰ ਜੀ ਵਰਗੇ ਭਗਤ ਸਾਹਿਬਾਨ ਨਾਲ ਝੂਠੇ ਧਰਮੀਆਂ ਦਾ ਅਤੇ ਰਾਜਨੀਤਕਾਂ ਦਾ ਜ਼ਾਲਮਾਨਾਂ ਹੱਦ ਤੱਕ ਇਸ ਲਈ ਉਤਰ ਆਉਣਾ, ਕਿਉਂਕਿ ਗਰੀਬ ਪਛੜੇ ਲੋਕਾਂ ਦਾ ਇਨਕਲਾਬੀ, ਕ੍ਰਾਂਤੀਕਾਰੀ ਸੋਚ ਵੱਲ ਵਧਣਾ, ਇਨ੍ਹਾਂ ਅਖੌਤੀ ਧਰਮੀਆਂ ਨੂੰ ਭਾਉਂਦਾ ਨਹੀਂ ਸੀ। ਗੁਰੂ ਸਾਹਿਬਾਨ ਨਾਲ ਇਸੇ ਲੁੱਟ ਖਾਣੀ ਚੰਡਾਲ ਚੌਂਕੜੀ ਨੇ ਭਾਰੀ ਜ਼ੁਲਮ ਕੀਤੇ। ਗੁਰੂ ਸਾਹਿਬਾਨ ਅਤੇ

ਭਗਤ ਸਾਹਿਬਾਨ ਦੀ ਸੋਚ, ਜੀਵਨ ਦੇ ਪਰਉਪਕਾਰ ਨੂੰ ਸਾਹਮਣੇ ਰੱਖ ਕੇ ਸਭ ਤੋਂ ਵੱਧ ਗਰੀਬਾਂ ਨੇ ਸਾਥ ਦਿੱਤਾ ਤੇ ਸਮੇਂ ਸਮੇਂ ਹਕੂਮਤ ਦੇ ਲੋਟੂਆਂ ਦੇ ਦੰਦ ਖੱਟੇ ਕੀਤੇ। ਗੁਰਬਾਣੀ ਤੇ ਇਤਿਹਾਸ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੇ ਪਵਿੱਤਰ ਜੀਵਨ ਦੇ ਸ਼ਾਖਸ਼ਾਤ ਗਵਾਹ ਹਨ। ਪਰ ਅੱਜ ਦੇ ਇਨ੍ਹਾਂ ਠੱਗਾਂ ਪਿਛੇ ਕੀਤੇ ਪ੍ਰਦਰਸ਼ਨ ਕਿੰਨਾ ਬੇੜਾ ਗਰਕ ਕਰ ਰਹੇ ਹਨ ਇਸ ਦਾ ਪਤਾ ਉਦੋਂ ਲੱਗੂ ਜਦੋਂ ਇਨਕਲਾਬੀ ਸੋਚ ਮਾਰ ਕੇ ਤਬਾਹ ਕਰ ਦੇਣਗੇ, ਉਦੋਂ ਰੋਣ ਤੋਂ ਸਿਵਾ ਹੋਰ ਕੁਝ ਨਹੀਂ ਹੋਣਾ। ਜਾਂ ਪੁੱਛੋ ਉਨ੍ਹਾਂ ਨੂੰ ਜਿਨ੍ਹਾਂ ਨਾਲ ਬੀਤੀ ਜਾਂ ਪੜ੍ਹੋ ਮੌਜੂਦਾ ਹਾਲਾਤ ਨੂੰ, ਕਿੰਨੇ ਸਾਧ ਸੰਤ ਸਮਾਜ ਵਿਚ ਗੰਦ ਖਿਲਾਰ ਰਹੇ ਹਨ, ਸਿੱਖੀ ਬੇੜੇ ਨੂੰ ਵੀ ਲੈ ਡੁੱਬਣ ਲਈ ਤਿਆਰ ਹਨ। ਪੰਜਾਬ ਦੀ ਅੱਜ ਦੀ ਤਰਾਸਦੀ ਅਖੌਤੀ ਸੰਤਾਂ, ਜਥੇਦਾਰਾਂ, ਆਗੂਆਂ ਦਾ ਹੀ ਨਤੀਜਾ ਹੈ। ਕਈ ਤਾਂ ਸਮਝਣ ਲੱਗ ਪਏ ਹਨ, ਕਈ ਥੋੜ੍ਹੇ ਸਮੇਂ ਵਿਚ ਸਮਝ ਜਾਣਗੇ।

ਸਾਰੰਸ਼ : ਇਸ ਸ਼ਬਦ ਦੀ ਅੱਖਰੀ ਬਣਤਰ ਤੋਂ ਓਪਰੀ ਨਜ਼ਰੇਂ ਵੇਖਿਆਂ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਪ੍ਰਮਾਤਮਾ ਸਰਬ-ਸ਼ਕਤੀਮਾਨ ਇਕ ਨਿੱਕੇ ਜਿਹੇ ਪੰਛੀ 'ਤੇ ਸਵਾਰੀ ਕਰਦਿਆਂ ਭਗਤ ਨਾਮਦੇਵ ਜੀ ਦੀ ਸਹਾਇਤਾ ਵਾਸਤੇ ਆਣ ਪੁੱਜਾ। ਉਸਦੀ ਸਹਾਇਤਾ ਨਾਲ ਭਗਤ ਨਾਮਦੇਵ ਜੀ ਨੇ ਗਊ ਜੀਵਤ ਕਰ ਦਿੱਤੀ ਬਲਕਿ ਦੁੱਧ ਚੋ ਕੇ ਰਾਜੇ ਅੱਗੇ ਜਾ ਰੱਖਿਆ। ਪਰ ਕੀ ਭਗਤ ਨਾਮਦੇਵ ਜੀ ਅਜਿਹੇ ਰੱਬ ਦੇ ਪੂਜਾਰੀ ਸਨ? ਕੀ ਗੁਰਬਾਣੀ ਕਰਾਮਾਤਾਂ ਵਿਚ ਵਿਸ਼ਵਾਸ ਰੱਖਦੀ ਹੈ? ਗੁਰੂ ਸਾਹਿਬਾਨ 'ਤੇ ਅਨੇਕ ਔਕੜਾਂ ਆਈਆਂ ਕੀ ਉਨ੍ਹਾਂ ਨੇ ਕਰਾਮਾਤਾਂ ਨਾਲ ਮੁਸ਼ਕਿਲਾਂ 'ਤੇ ਫਤਹਿ ਪਾਈ? ਸਿੱਖਾਂ ਦਾ ਰੱਬ ੧ਓ ਸਰੂਪ ਵਾਲਾ ਹੈ। ਉਹ ਜਨਮ ਮਰਨ ਤੋਂ ਰਹਿਤ ਹੈ। ਉਹ ਅਕਾਲ ਮੂਰਤਿ ਹੈ, ਅਜੂਨੀ ਹੈ, ਸੈਭੰ ਹੈ।

*ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ॥*
*ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ॥੨॥* *(ਅੰਗ ੩੩੯)*

ਸਤਿਗੁਰੂ ਜੀ 'ਜਪੁ' ਬਾਣੀ ਵਿਚ ਫੁਰਮਾਨ ਕਰਦੇ ਹਨ *"ਰਿਧਿ ਸਿਧਿ ਅਵਰਾ ਸਾਦ" (ਅੰਗ ੭)*। ਸਤਿਗੁਰੂ ਪੰਜਵੇਂ ਨਾਨਕ ਨੂੰ ਕਰਾਮਾਤਾਂ ਵਿਖਾਉਣ ਲਈ ਆਖਿਆ ਗਿਆ। ਉਨ੍ਹਾਂ ਨੇ ਨਾਂਹ ਕਰ ਦਿੱਤੀ। ਸਤਵੇਂ ਗੁਰੂ ਜੀ ਨੇ ਕਰਾਮਾਤਾਂ ਦੇ ਵਿਰੁੱਧ ਫਤਵਾ ਦਿੱਤਾ। ਅੱਠਵੇਂ ਗੁਰੂ ਜੀ ਅੱਗੇ ਇਹੀ ਸਵਾਲ ਆਇਆ ਤੇ ਉਨ੍ਹਾਂ ਨੇ ਕਰਾਮਾਤਾਂ ਤੋਂ ਇਨਕਾਰ ਕੀਤਾ। ਗੁਰੂ ਤੇਗ਼ ਬਹਾਦਰ ਜੀ ਨੂੰ ਕਰਾਮਾਤ ਜਾਂ ਮੌਤ ਕਬੂਲਣ ਲਈ ਕਿਹਾ, ਉਨ੍ਹਾਂ ਮੌਤ ਪ੍ਰਵਾਨ ਕੀਤੀ। ਕਰਾਮਾਤ ਤੋਂ ਇਨਕਾਰ ਕੀਤਾ। ਦਸਵੇਂ ਗੁਰੂ ਜੀ ਉਤੇ ਕਿੰਨੀਆਂ ਵੱਡੀਆਂ ਮੁਸੀਬਤਾਂ ਆਈਆਂ, ਕਰਾਮਾਤ ਨਾਲ ਬਚ ਜਾਂਦੇ। ਕਰਾਮਾਤ ਨਾਂ ਦੀ ਕੋਈ ਚੀਜ਼ ਹੋਵੇ ਤਾਂ ਹੋ ਵੀ ਸਕਦੀ ਹੈ। ਜਦੋਂ ਹੈ ਹੀ ਕੋਈ ਨਹੀਂ ਤਾਂ ਕੀਤਾ ਕੀ ਜਾਵੇ। ਸਾਰਾ ਸਿੱਖ ਇਤਿਹਾਸ ਲਾਸਾਨੀ ਬਹਾਦਰੀ ਵਾਲੀਆਂ ਘਟਨਾਵਾਂ ਨਾਲ ਭਰਿਆ ਪਿਆ ਹੈ। ਸਿੰਘਾਂ-ਸਿੰਘਣੀਆਂ, ਭੁਝੰਗੀਆਂ ਨੇ ਅਨੇਕਾਂ ਤਸੀਹੇ ਝੱਲੇ, ਮੌਤ ਪ੍ਰਵਾਨ ਕੀਤੀ ਪਰ ਝੁਕੇ ਨਹੀਂ। ਸਿਦਕ 'ਤੇ ਅੜੇ ਰਹਿਣਾ ਹੀ ਅਸਲ ਕਰਾਮਾਤ ਹੈ। ਭਾਰਤ ਵਿਚ ਲਗਭਗ ਪੰਜਾਹ ਲੱਖ ਵਿਹਲੜ ਸਾਧ, ਕਰਾਮਾਤੀ ਹੋਣ ਦਾ ਦਾਅਵਾ ਕਰਦੇ ਹਨ ਪਰ ਇਨ੍ਹਾਂ ਲੁਟੇਰਿਆਂ ਨੇ ਦੇਸ਼ ਦੀ ਆਜ਼ਾਦੀ ਵਿਚ ਕੋਈ ਯੋਗਦਾਨ ਨਹੀਂ ਪਾਇਆ। ਦੇਸ਼ ਦੀ ਜਨਤਾ ਦਾ ਕਰਾਮਾਤਾਂ

ਨਾਲ ਇਨ੍ਹਾਂ ਕੁਝ ਨਹੀਂ ਸੰਵਾਰਿਆ ਸਗੋਂ ਰੋਟੀ ਕੱਪੜਾ ਭੀ ਦੂਜਿਆਂ ਤੋਂ ਲੈ ਕੇ ਵਰਤਦੇ ਹਨ। ਕਰਾਮਾਤਾਂ ਨਾਲ ਕੁਝ ਬਣ ਸਕਦਾ ਹੁੰਦਾ ਤਾਂ ਕਿਸੇ ਇਨਸਾਨ ਨੂੰ ਖੇਚਲ ਕਰਨ ਦੀ ਲੋੜ ਨਹੀਂ ਸੀ। ਗ਼ੈਬੀ ਸ਼ਕਤੀਆਂ ਨਾਲ ਹੀ ਸਾਰੇ ਕੰਮ ਕਰਵਾ ਲੈਣੇ ਸਨ। ਪਰ ਇਹ ਕਰਾਮਾਤਾਂ ਨਿਰਾ ਇਕ ਫਰੇਬ ਹੈ, ਠੱਗੀ ਹੈ।

ਗੁਰੂ ਨਾਨਕ ਸਾਹਿਬ ਜੀ ਨੇ ਬਾਬਰ ਦੇ ਹਮਲੇ ਦੀ ਖ਼ਬਰ ਅਗਾਊਂ ਦੇ ਕੇ, ਆਖਿਆ ਸੀ ਕਿ ਮੁਕਾਬਲਾ ਕਰਨ ਲਈ ਤਿਆਰ ਰਹੋ। ਇਨ੍ਹਾਂ ਪਠਾਣਾਂ ਨੇ ਠੋਕ ਕੇ ਆਖਿਆ ਸੀ ਕਿ ਸਾਡੇ ਕੋਲ ਬੜੇ ਵੱਡੇ ਵੱਡੇ ਪੀਰ ਫਕੀਰ ਹਨ, ਜਾਦੂ ਟੂਣੇ ਮੰਤਰ ਕਰਨਗੇ, ਮੁਗਲ ਬਾਬਰ ਦੀ ਫੌਜ ਅੰਨ੍ਹੀ ਹੋ ਜਾਵੇਗੀ, ਭੱਜ ਜਾਵੇਗੀ। ਫਿਰ ਜੋ ਹਾਲਤ ਇਨ੍ਹਾਂ ਦੀ ਹੋਈ ਉਹ ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਰਾਹੀਂ ਸਾਨੂੰ ਇਉਂ ਸਮਝਾਈ ਹੈ ਤਾਂ ਕਿ ਕਰਾਮਾਤਾਂ ਨਾਲ ਕੰਮ ਰਾਸ ਕਰਵਾਉਣ ਦਾ ਭਰਮ ਨਿਕਲ ਜਾਵੇ :

*ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥*
*ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥*
*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥੪॥ (ਅੰਗ ੪੧੭)*

ਘੱਗਾ ਜੀ ਦੀ ਇਹ ਸਭ ਮਨੋਕਲਪਿਤ ਕਪੋਲ ਕ੍ਰਿਆ ਹੈ। ਕੋਈ ਇਤਿਹਾਸਕ ਗਵਾਹੀ ਨਹੀਂ ਮਿਲਦੀ ਕਿ ਗੁਰੂ ਸਾਹਿਬ ਨੇ ਐਮਨਾਬਾਦ ਦੇ ਨਵਾਬ ਨੂੰ ਮਿਲ ਕੇ ਖ਼ਬਰਦਾਰ ਕੀਤਾ ਹੋਵੇ। ਕੇਵਲ ਭਾਈ ਲਾਲੋ ਨੂੰ ਕਾਫੀ ਸਮਾਂ ਪਹਿਲਾਂ ਦੱਸਿਆ ਸੀ ਕਿ:

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*
*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥ (ਅੰਗ ੭੨੨)*

ਨਾਲ ਹੀ ਅੱਗੇ ਗੁਰੂ ਸਾਹਿਬ ਦੇਸ਼ ਵਾਸੀਆਂ ਦੀ ਮਾਨਸਿਕਤਾ ਦਰਸਾ ਰਹੇ ਹਨ :

*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥ (ਅੰਗ ੭੨੨)*

*ਜਿਸ ਤਰ੍ਹਾਂ ਅੱਜ ਕੱਲ ਲਵ ਮੈਰਿਜ਼ ਅਤੇ ਅਦਾਲਤੀ ਵਿਆਹ ਹੋ ਰਹੇ ਹਨ।

ਦੂਸਰੇ ਪਾਸੇ ਪਠਾਣ ਹਾਕਮਾਂ ਬਾਰੇ ਦੱਸ ਰਹੇ ਹਨ :

*ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥*
*ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥ (ਅੰਗ ੪੧੭)*

ਕਿ ਹੁਕਮ ਟੋਲਾ ਰੰਗਰਲੀਆਂ ਮਾਨਣ ਵਿਚ ਹੀ ਮਸਤ ਰਿਹਾ। ਦੂਸਰਾ ਕਾਰਨ ਪਠਾਣਾਂ ਦੇ ਹਾਰਨ ਦਾ ਮਹਾਰਾਜ ਦੱਸ ਰਹੇ ਹਨ। ਪਠਾਣ ਹਾਕਮ ਹਾਥੀ 'ਤੇ ਸਵਾਰ ਹੋ ਕੇ ਲੜ ਰਹੇ ਸਨ ਜਦ ਕਿ ਬਾਬਰ ਹਿੰਦੁਸਤਾਨ ਵਿਚ ਪਹਿਲੀ ਵਾਰ ਬੰਦੂਕ ਲੈ ਕੇ ਆਇਆ ਸੀ ਅਤੇ ਇਸ ਦੇ ਫੁਰਤੀਲੇ ਘੋੜ ਸਵਾਰਾਂ ਦੀ ਬੰਦੂਕ ਅੱਗੇ ਪਠਾਣਾਂ ਦੇ ਹਾਥੀਆਂ ਅਤੇ ਹੋਰ ਫੌਜ ਟਿਕ ਨਹੀਂ ਸਕੀ। ਇਸ ਲਈ ਹਾਰ ਗਏ :

*ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥*
*ਓਨ੍ਹੀ (ਮੁਗਲ) ਤੁਪਕ (ਬੰਦੂਕ) ਤਾਣਿ ਚਲਾਈ ਓਨ੍ਹੀ (ਪਠਾਣਾਂ) ਹਸਤਿ ਚਿੜਾਈ॥*
*(ਅੰਗ ੪੧੮)*

ਪਰ ਘੱਗਾ ਜੀ ਦੱਸ ਰਹੇ ਹਨ ਕਿ ਫਕੀਰਾਂ ਦੇ ਆਸਰਾ ਲੈਣ ਕਰਕੇ ਪਠਾਣ ਹਾਰ ਗਏ। ਇਸੇ ਤਰ੍ਹਾਂ ਹਰ ਜਗ੍ਹਾ ਘੱਗਾ ਜੀ ਦੀ ਕਲਮ ਪਾਠਕਾਂ ਨੂੰ ਗੁੰਮਰਾਹ ਕਰ ਰਹੀ ਹੈ।

ਰਾਜਨੀਤੀ, ਪੈਸਾ ਤੇ ਗਿਆਨ ਅਜਿਹੇ ਸ਼ਕਤੀਸ਼ਾਲੀ ਹਥਿਆਰ ਹਨ ਜਿਨ੍ਹਾਂ ਅੱਗੇ ਹਰ ਐਰਾ-ਗੈਰਾ ਝੁਕ ਜਾਂਦਾ ਹੈ। ਪਰ ਪ੍ਰਭੂ ਪਿਆਰ ਵਾਲੇ ਮਰਜੀਵੜੇ ਸਤਿਗੁਰੂ ਜੀ ਵਲੋਂ ਵਰੋਸਾਏ ਸਿੱਖ ਭਗਤ, ਜ਼ਾਲਮ ਦਾ ਮੂੰਹ ਤੋੜ ਜਵਾਬ ਦੇ ਸਕਦੇ ਹਨ। ਗੰਗਾ ਜਮੁਨਾ ਉਲਟੀਆਂ ਵਗ ਪੈਣ ਬੇਸ਼ੱਕ, ਪਰ 'ਜਨ ਪਰਉਪਕਾਰੀ' ਆਪਣੇ ਅਸੂਲ ਤੋਂ ਪੈਰ ਪਿਛਾਂਹ ਨਹੀਂ ਹਟਾਉਂਦੇ। ਉਨ੍ਹਾਂ ਦੀ ਬਿਰਤੀ ਹੁੰਦੀ ਹੈ ਕਿ

*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥*
*ਚਰਨ ਕਮਲ ਚਿਤੁ ਰਹਿਓ ਸਮਾਇ॥* (ਅੰਗ ੧੧੬੨)

ਗੁਰਬਾਣੀ ਦੇ ਇਨਕਲਾਬੀ ਤੱਤ ਨੂੰ ਖ਼ਤਮ ਕਰ ਕੇ ਆਮ ਲੇਖਕਾਂ, ਪ੍ਰਚਾਰਕਾਂ, ਸੰਤਾਂ ਵਲੋਂ ਸਿੱਖ ਸਮਾਜ ਨੂੰ, ਕਰਾਮਾਤਾਂ ਦੇ ਚੱਕਰਵਿਊ ਵਿਚ ਉਲਝਾ ਕੇ, ਅਜਿਹਾ ਕੁਰਾਹੇ ਪਾਇਆ ਗਿਆ ਹੈ ਕਿ ਵਾਪਸ ਮੁੜਨਾ ਅਸੰਭਵ ਹੋਇਆ ਪਿਆ ਹੈ। ਗ਼ੈਬੀ ਸ਼ਕਤੀਆਂ ਦੀ ਝੂਠੀ ਟੇਕ ਕਾਇਰ ਤੇ ਡਰਪੋਕ ਲੋਕ ਰੱਖਦੇ ਹਨ। ਉਹ ਖ਼ੁਦ ਵੀ ਬਰਬਾਦ ਹੁੰਦੇ ਹਨ ਤੇ ਆਪਣੇ ਸੰਗੀ ਸਾਥੀਆਂ ਨੂੰ ਵੀ ਗਲਤ ਸਿੱਖਿਆ ਦੁਆਰਾ ਕੁਰਾਹੇ ਪਾ ਕੇ ਮਰਵਾ ਦਿੰਦੇ ਹਨ। ਬਾਬਰ, ਜਹਾਂਗੀਰ, ਸ਼ਾਹਜਹਾਨ ਤੇ ਔਰੰਗਜ਼ੇਬ ਬਹੁਤ ਜ਼ਾਲਮ ਸਨ। ਸਤਿਗੁਰੂ ਸਾਹਿਬਾਨ ਬਹੁਤ ਸਿਆਣੇ ਸਨ, ਪਰ ਕੀ ਇਹ ਜਾਬਰ ਰਾਜੇ ਰੱਤ ਪੀਣੇ ਜਰਨੈਲ ਕਰਾਮਾਤਾਂ ਨਾਲ ਖਤਮ ਕੀਤੇ ਜਾ ਸਕੇ? ਸੌ ਸਾਲ ਤੱਕ ਸਿੱਖਾਂ 'ਤੇ ਘੋਰ ਸੰਕਟ ਦਾ ਸਮਾਂ ਰਿਹਾ, ਸਿਰਾਂ ਦੇ ਮੁਲ ਪਏ, ਸਰਬਨਾਸ਼ ਦੀ ਕਗਾਰ 'ਤੇ ਪੁੱਜ ਗਏ। ਤਦੋਂ ਬਹੁਤ ਨਾਮ-ਰਸੀਏ ਭਜਨੀਕ ਸਿੱਖ ਸਨ। ਕੀ ਕਰਾਮਾਤ ਰਾਹੀਂ ਸਿੱਖਾਂ 'ਤੇ ਜ਼ੁਲਮ ਹੋਣੋ ਰੋਕਿਆ? ਕੀ ਇਹ ਸੰਭਵ ਹੈ? ਅੱਜ ਵੀ ਅਣਗਿਣਤ ਅਖੌਤੀ ਸੰਤ ਬ੍ਰਹਮ ਗਿਆਨੀ ਤੁਰੇ ਫਿਰਦੇ ਨਜ਼ਰ ਆਉਂਦੇ ਹਨ, ਪਰ ਸਿੱਖ ਪੰਥ ਜਾਂ ਮਨੁੱਖੀ ਸਮਾਜ ਦਾ ਇਨ੍ਹਾਂ ਕੁਝ ਸੰਵਾਰਿਆ ਹੈ?

ਹੁਣ ਇਨ੍ਹਾਂ ਦੀਆਂ ਕਰਾਮਾਤਾਂ ਖੁੰਢੀਆਂ ਹੋ ਗਈਆਂ ਹਨ? ਕਰਾਮਾਤਾਂ 'ਤੇ ਟੇਕ ਰੱਖਣ ਵਾਲਿਆਂ ਨੇ ਜਾਨ ਮਾਲ ਦੀ ਤਬਾਹੀ ਕਰਵਾਉਣ ਤੋਂ ਬਿਨਾਂ ਹੋਰ ਕੁਝ ਹਾਸਲ ਕੀਤਾ ਹੋਵੇ ਤਾਂ ਦੱਸੋ? ਗਵਾਹੀ ਬਾਬਰ ਦੇ ਹਮਲੇ ਦੀ ਗੁਰੂ ਨਾਨਕ ਸਾਹਿਬ ਦੇ ਗਏ ਹਨ।

ਗੁਰੂ ਨਾਨਕ ਸਾਹਿਬ ਕੋਲ ਗੋਬਿੰਦ ਗਰੁੜ 'ਤੇ ਸਵਾਰ ਹੋ ਕੇ ਨਹੀਂ ਆਇਆ। ਪੰਜਵੇਂ ਪਾਤਸ਼ਾਹ, ਛੇਵੇਂ ਪਾਤਸ਼ਾਹ, ਨੌਵੇਂ ਪਾਤਸ਼ਾਹ, ਦਸਵੇਂ ਪਾਤਸ਼ਾਹ ਜੀ ਕੋਲ ਕਦੀ ਗੋਬਿੰਦ ਗਰੁੜ 'ਤੇ ਸਵਾਰ ਹੋ ਕੇ ਨਹੀਂ ਆਇਆ? ਕੀ ਇਨ੍ਹਾਂ ਵਿਚ ਘੱਟ ਸ਼ਕਤੀ ਸੀ? ਇਹ ਰੱਬ ਦੇ ਪਿਆਰੇ ਨਹੀਂ ਸਨ? ਸਤਿਗੁਰੂ ਜੀ ਨੇ ਸਪੱਸ਼ਟ ਜੋ ਸਾਨੂੰ ਸਿੱਖਿਆ ਦਿੱਤੀ ਹੈ ਉਹ ਹੈ ਪੀਰੀ ਤੇ ਮੀਰੀ, ਭਗਤੀ ਤੇ ਸ਼ਕਤੀ, ਸੰਤ ਤੇ ਸਿਪਾਹੀ, ਬਾਣੀ ਤੇ ਬਾਣਾ। ਸ਼ਾਸਤਰ ਤੇ ਸ਼ਸਤਰ ਦਾ ਸੁਮੇਲ ਬਖਸ਼ਿਸ਼ ਕੀਤਾ ਹੈ। ਸਤਿਗੁਰੂ ਜੀ ਨੇ ਇਕ ਅਕਾਲ ਦੇ ਪੁਜਾਰੀ ਬਣਾ ਕੇ ਏਕਤਾ ਦੇ ਸੂਤਰ ਵਿਚ ਪਰੋਇਆ ਸੀ ਤੇ ਇਸੇ ਦੀ ਬਦੌਲਤ, ਸਿੱਖ ਸਭ ਬਰਕਤਾਂ, ਤਾਕਤਾਂ, ਤਖਤਾਂ ਦੇ ਮਾਲਕ ਬਣ ਗਏ ਸਨ। ਜਦੋਂ ਤੋਂ ਬ੍ਰਾਹਮਣੀ ਰੀਤਾਂ ਕਰਾਮਾਤਾਂ ਦੀ ਟੇਕ ਰੱਖਣ ਲੱਗੇ ਹਾਂ ਹੋਰ ਨਿਵਾਣਾਂ ਵਿਚ, ਡੂੰਘੀ ਦਲਦਲ ਵਿਚ ਧੱਸਦੇ ਜਾ ਰਹੇ ਹਾਂ। ਜੇ ਭਗਤ ਨਾਮਦੇਵ ਜੀ ਵਕਤ ਉਨ੍ਹਾਂ ਦੀ ਰੱਖਿਆ ਵਾਸਤੇ ਭਗਵਾਨ ਗਰੁੜ 'ਤੇ ਸਵਾਰ ਹੋ ਕੇ ਆ ਪੁੱਜਾ ਸੀ, ਕੀ ਅੱਜ ਇਕ ਵੀ ਅਜਿਹਾ ਸਿੱਖ, ਸਾਧ, ਬ੍ਰਹਮ ਗਿਆਨੀ ਨਹੀਂ, ਜੋ ਖਾਲਸਾ ਪੰਥ

ਰੂਪੀ ਬੇੜੇ ਨੂੰ ਡੁਬਣੋਂ ਬਚਾ ਲਵੇ? ਜਾਂ ਤਾਂ ਹੈ ਹੀ ਕੋਈ ਨਹੀਂ, ਜਾਂ ਭਲਾ ਕਰਨਾ ਹੀ ਨਹੀਂ ਚਾਹੁੰਦੇ, ਦੋਵਾਂ ਗੱਲਾਂ ਵਿਚੋਂ ਇਕ ਤਾਂ ਸੱਚ ਜ਼ਰੂਰ ਹੈ। ਵੀਰੋ-ਭੈਣੋ! ਵੇਲਾ ਹੈ ਜਾਗਣ ਦਾ, ਗੁਰਬਾਣੀ ਨੂੰ ਸਮਝਣ ਦਾ, ਜੀਵਨ ਨੂੰ ਗੁਰੂ ਆਸੇ ਅਨੁਸਾਰ ਗੁਣਵਾਨ ਬਣਾਉਣ ਦਾ। ਫਿਰ ਸਭੇ ਖੈਰਾਂ ਹੋਣਗੀਆਂ:

*ਸਲੋਕੁ ॥ ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥*
*ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥੧॥* (ਅੰਗ ੨੫੮)

**ਘੱਗਾ ਜੀ ਦੇ ਵੀਚਾਰਾਂ ਦਾ ਸਪਸ਼ਟੀਕਰਣ :** ਪਰਮੇਸ਼ਰ ਜੰਮਦਾ ਮਰਦਾ ਨਹੀਂ ਪਰ ਸਭ ਜਗ੍ਹਾ ਵਿਆਪਕ ਹੈ ਅਤੇ ਆਪਣਿਆਂ ਭਗਤਾਂ ਦੀ ਰੱਖਿਆ ਲਈ ਜੰਮਦਾ ਨਹੀਂ ਪਰ ਪ੍ਰਗਟ ਹੁੰਦਾ ਹੈ ਜਿਸ ਤਰ੍ਹਾਂ ਕਿ ਪ੍ਰਹਿਲਾਦ ਦੀ ਰੱਖਿਆ ਲਈ ਬਾਣੀ ਗਵਾਹੀ ਦੇ ਰਹੀ ਹੈ। ਸ਼ਬਦ ਦੇ ਬੰਦ ੨੬ ਦੇ ਸਹੀ ਅਰਥ ਇਸ ਤਰ੍ਹਾਂ ਹਨ। (ਗਊ ਜਿਊਂਦੀ ਹੋਣ ਪਿਛੋਂ ਭਗਤ ਨਾਮਦੇਵ ਜੀ ਨੂੰ ਰਿਹਾਅ ਕਰ ਦਿੱਤਾ) ਬਹੁਤ ਸਾਰੇ ਹਿੰਦੂ ਇਕੱਠੇ ਹੋ ਕੇ ਭਗਤ ਨਾਮਦੇਵ ਜੀ ਕੋਲ ਗਏ। ਭਗਤ ਨਾਮਦੇਵ ਜੀ ਦੀ ਪਰਮੇਸ਼ਰ ਵਲੋਂ ਇੱਜ਼ਤ ਰੱਖਣ ਕਰਕੇ ਵਧਾਈ ਦਿੱਤੀ ਅਤੇ ਨਾਲ ਹੀ ਕਿਹਾ ਕਿ ਇਸ ਵਾਰ ਗਊ ਜਿਊਂਦੀ ਨਾ ਹੁੰਦੀ (ਨਾ ਤਾਂ ਲੋਕਾਂ ਦਾ ਰੱਬ 'ਤੇ ਭਰੋਸਾ ਰਹਿਣਾ ਸੀ) ਅਤੇ ਨਾ ਹੀ ਭਗਤ ਨਾਮਦੇਵ ਜੀ 'ਤੇ ਕਿਸੇ ਦੀ ਸ਼ਰਧਾ ਪ੍ਰਤੀਤ ਹੋਣੀ ਸੀ।

ਅੱਚਲ ਵਟਾਲੇ ਵਿਖੇ ਸਿਧ ਜੋਗੀਆਂ ਨੇ ਗੁੱਸੇ ਨਾਲ ਭਰ ਕੇ ਗੁਰੂ ਨਾਨਕ ਸਾਹਿਬ ਜੀ ਨੂੰ ਇਕ ਗੱਲ ਕਹੀ ਸੀ ਕਿ ਤੁਸੀਂ ਕਰਾਮਾਤ ਵਿਖਾਓ। ਦੇਰੀ ਕਿਉਂ ਲਾਈ ਹੈ? ਜੋ ਜਵਾਬ ਗੁਰੂ ਨਾਨਕ ਸਾਹਿਬ ਜੀ ਨੇ ਦਿੱਤਾ, ਭਾਈ ਗੁਰਦਾਸ ਜੀ ਨੇ ਲਿਖਿਆ ਹੈ :

*ਸਿਧਿ ਬੋਲਨਿ ਸੁਣਿ ਨਾਨਕਾ ਤੁਹਿ ਜਗ ਨੋ ਕਰਾਮਾਤਿ ਦਿਖਾਈ।*
*ਕੁਝ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ?*
*ਬਾਬਾ ਬੋਲੇ ਨਾਥ ਜੀ! ਅਸਾਂ ਵੇਖਣਿ ਜੋਗੀ ਵਸਤੁ (ਕਰਾਮਾਤ) ਨ ਕਾਈ।*
*ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।* (ਵਾਰ ੧/੪੨)

ਕਾਮਰੇਡੀ ਸਿੱਖਾਂ ਅਤੇ ਮਿਸ਼ਨਰੀ ਕਾਲਜ ਵਾਲਿਆਂ ਨੇ ਇਨ੍ਹਾਂ ਤੁਕਾਂ ਦੇ ਭਾਵ-ਅਰਥਾਂ ਨੂੰ ਦਰ-ਕਿਨਾਰ ਕਰ ਕੇ ਜੋ ਖਿਲਵਾੜ ਗੁਰੂ ਆਸ਼ੇ ਨਾਲ ਕੀਤਾ ਹੈ ਹੋਰ ਕੋਈ ਨਹੀਂ ਕਰ ਸਕਦਾ ਕਿਉਂਕਿ ਸਾਇੰਸ ਕਰਾਮਾਤਾਂ ਨੂੰ ਨਹੀਂ ਮੰਨਦੀ ਇਸ ਲਈ ਇਨ੍ਹਾਂ ਨੇ ਮੰਨਣਾ ਨਹੀਂ। ਇਸ ਘੁੰਡੀ ਨੂੰ ਖੋਲ੍ਹਣਾ ਬਹੁਤ ਜ਼ਰੂਰੀ ਹੈ। ਪਹਿਲਾਂ ਤਾਂ ਇਹ ਕਹਿੰਦੇ ਹਨ ਰਿਧੀ ਸਿਧੀ ਕੋਈ ਚੀਜ਼ ਹੈ ਹੀ ਨਹੀਂ ਪਰ ਗੁਰਬਾਣੀ ਦੱਸ ਰਹੀ ਹੈ :

*—ਰਿਧਿ ਸਿਧਿ ਨਵ ਨਿਧਿ ਹਰਿ ਜਪਿ ਜਿਨੀ ਆਤਮੁ ਜੀਤਾ॥* (ਅੰਗ ੫੪੩)

*—ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ॥* (ਅੰਗ ੭੧੯)

*—ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥* (ਅੰਗ ੬੪੯)
*—ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ॥* (ਅੰਗ ੬੭੯)

## ਕੌਤਕ ਕਾਮਰੇਡੀ ਸਿੱਖਾਂ ਦੇ

*—ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ॥ (ਅੰਗ ੬੩੭)*

ਭਗਤ ਰਵਿਦਾਸ ਜੀ ਆਪਣੀ ਮਾਨਸਿਕ ਦਸ਼ਾ ਦੱਸ ਰਹੇ ਹਨ ਕਿ ਮੇਰੀ ਬਾਹਰਲੀ ਗਰੀਬੀ ਦੇਖ ਕੇ ਤਾਂ ਹਰ ਕੋਈ ਹੱਸਦਾ ਹੈ ਪਰ ਕਿਸੇ ਨੂੰ ਇਹ ਨਹੀਂ ਪਤਾ ਕੇ ਪਰਮੇਸ਼ਰ ਜੀ ਤੁਹਾਡੀ ਕ੍ਰਿਪਾ ਸਦਕਾ ਅਠਾਰਾਂ ਸਿੱਧੀਆਂ ਮੇਰੇ ਹੱਥ ਦੀਆਂ ਤਲੀਆਂ 'ਤੇ ਪਈਆਂ ਹਨ :

*ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥*
*ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ॥ (ਅੰਗ ੮੫੮)*

ਸੋ ਸਹੀ ਹੋਇਆ ਕਿ ਰਿਧੀਆਂ ਸਿਧੀਆਂ ਹਨ ਅਤੇ ਪਰਮੇਸ਼ਰ ਦੇ ਭਗਤਾਂ ਨੂੰ ਇਹ ਸੁਤੇ ਹੀ ਪ੍ਰਾਪਤ ਹੁੰਦੀਆਂ ਹਨ।

'ਰਿਧਿ ਸਿਧਿ ਅਵਰਾ ਸਾਦੁ' ਜਦ ਗੁਰੂ ਸਾਹਿਬ ਆਖਦੇ ਹਨ ਤਾਂ ਮੁਰਾਦ ਇਹ ਹੈ ਕਿ ਜੋਗੀ ਲੋਕ ਤਰਾਟਕ ਮੁਦ੍ਰਾ ਅਤੇ ਜੋਗ ਕਿਰਿਆ ਰਾਹੀਂ ਇਨ੍ਹਾਂ ਰਿਧੀਆਂ ਸਿਧੀਆਂ ਨੂੰ ਪਾ ਲੈਣਾ ਹੀ ਜੀਵਨ ਲਕਸ਼ ਸਮਝਦੇ ਸੀ:

*ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ॥*
*ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ*
*ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ॥ (ਅੰਗ ੮੩੫)*

ਨਾਲ ਹੀ ਜਦ ਇਹ ਅਲੌਕਿਕ ਸ਼ਕਤੀਆਂ ਪ੍ਰਾਪਤ ਹੁੰਦੀਆਂ ਸਨ ਤਾਂ ਆਪਣੀ ਪ੍ਰਭੁਤਾ ਵਾਸਤੇ ਲੋਕਾਂ ਨੂੰ ਇਨ੍ਹਾਂ ਰਾਹੀਂ ਡਰਾ ਕੇ ਜਾਂ ਕਿਸੇ ਦਾ ਕਾਰਜ ਸੁਆਰ ਕੇ ਆਪਣੀ ਪ੍ਰਸਿੱਧੀ ਕਰਾਉਣਾ ਉਨ੍ਹਾਂ ਦਾ ਪ੍ਰਯੋਜਨ ਸੀ। ਜਦ ਪ੍ਰਭੁਤਾ ਆ ਜਾਂਦੀ ਸੀ ਤਾਂ ਬਿਰਤੀ ਹੰਕਾਰੀ ਹੋ ਜਾਂਦੀ ਸੀ, ਨਾਲ ਹੀ ਕ੍ਰੋਧ ਵੱਸ ਹੋ ਕੇ ਇਸ ਦਾ ਦੁਰਪ੍ਰਯੋਗ ਕਰਦੇ ਸਨ। ਇਨ੍ਹਾਂ ਗੱਲਾਂ ਵਿਚ ਹੀ ਜ਼ਿੰਦਗੀ ਖਰਾਬ ਕਰ ਲੈਂਦੇ ਸੀ ਜਿਸ ਲਈ ਮਹਾਰਾਜ ਨੇ ਕਿਹਾ "ਰਿਧਿ ਸਿਧਿ ਅਵਰਾ ਸਾਦੁ॥" ਇਸ ਵਿਚਾਰ ਦੀ ਪ੍ਰੋੜ੍ਹਤਾ ਲਈ ਬਾਬਾ ਬੰਦਾ ਸਿੰਘ ਬਹਾਦਰ ਦਾ ਪ੍ਰਮਾਣ ਮੌਜੂਦ ਹੈ ਕਿ ਕਿਸ ਤਰ੍ਹਾਂ ਆਪਣੇ ਡੇਰੇ ਵਿਚ ਆਏ ਬੰਦੇ ਨੂੰ ਪਲੰਘ 'ਤੇ ਬਿਠਾ ਕੇ ਪਲੰਘ ਉਲਟਾ ਕੇ ਖਿੜ ਖਿੜਾ ਕੇ ਹੱਸਦਾ ਸੀ। ਦਸਮੇਸ਼ ਜੀ ਨਾਲ ਭੀ ਇੰਜ ਹੀ ਕੀਤਾ ਸੀ ਪਰ ਜਦ ਗੁਰੂ ਸਾਹਿਬ ਅੱਗੇ ਬੰਦੇ ਦੀ ਕਰਾਮਾਤ ਨਾ ਚੱਲੀ ਤਾਂ ਚਰਨੀਂ ਪੈ ਗਿਆ।

ਜਿਸ ਤਰ੍ਹਾਂ ਸਿਆਣਾ ਡਾਕਟਰ ਮਰੀਜ਼ ਦੀ ਮਰਜ਼ ਦੇਖ ਕੇ, ਪੀਣ ਦੀ ਦਵਾਈ, ਇੰਜੈਕਸ਼ਨ ਜਾਂ ਓਪਰੇਸ਼ਨ ਜੋ ਠੀਕ ਹੋਵੇ ਉਹ ਇਲਾਜ ਕਰਦਾ ਹੈ। ਇਸੇ ਤਰ੍ਹਾਂ ਗੁਰੂ ਸਾਹਿਬ ਨੇ ਮਾਨਸਿਕ ਬੀਮਾਰੀ ਵਾਲੇ ਲੋਕਾਂ ਲਈ, ਜੋ ਉਨ੍ਹਾਂ ਨੂੰ ਠੀਕ ਲੱਗਿਆ ਉਹੀ ਕੀਤਾ। ਮੰਤਵ ਲੋਕ ਕਲਿਆਣ ਦਾ ਸੀ। ਪਰ ਸਿੱਧਾਂ ਦਾ ਪ੍ਰਯੋਜਨ ਇਸ ਦੇ ਉਲਟ ਸੀ ਇਸ ਲਈ ਸਿੱਧਾਂ ਵਰਗੇ ਨਾਟਕ-ਚੇਟਕਾਂ ਨੂੰ ਭੰਡਿਆ ਹੈ।

"ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ" ਅਨੁਸਾਰ ਗੁਰੂ ਸਾਹਿਬ ਨੇ ਲੋਕਾਈ ਦਾ ਭਲਾ ਕਰਨ ਲਈ ਜਦ ਦੇਖਿਆ ਕਿ ਬੰਦਾ ਅਗਿਆਨੀ ਹੈ ਤਾਂ ਗੁਰਬਾਣੀ ਦਾ ਗਿਆਨ ਬਖਸ਼ ਕੇ ਸਿੱਧੇ ਰਾਹ ਪਾ ਦਿੱਤਾ, ਜਿਥੇ ਦੇਖਿਆ ਕਿ ਸ਼ੁਭ ਵਿਚਾਰਾਂ ਦੀ ਘਾਟ ਹੈ ਉਹ ਪੂਰੀ ਕੀਤੀ, ਜਿਥੇ ਦੇਖਿਆ ਕਿ ਕੋਈ ਪਦਾਰਥਕ ਲੋੜ ਪੂਰੀ ਕਰਨ ਨਾਲ ਬੰਦਾ ਪ੍ਰਭੂ ਪ੍ਰੇਮੀ ਬਣ ਜਾਵੇਗਾ ਤਾਂ ਸਹਾਇਤਾ ਕਰ ਦਿੱਤੀ। ਜਿਥੇ ਦੇਖਿਆ ਕਿ ਹੰਕਾਰੀ ਬਿਰਤੀ ਦਾ ਅੜੀਅਲ ਬੰਦਾ ਹੈ, ਵਿਚਾਰ ਕੰਮ ਨਹੀਂ

ਆਉਣਗੇ ਤਾਂ ਪੰਜਾ ਸਾਹਿਬ ਵਾਲੀ ਕਲਾ ਵਰਤਾ ਦਿੱਤੀ।

ਛੁਰਾ ਡਾਕੂ ਕੋਲ ਭੀ ਹੈ ਅਤੇ ਡਾਕਟਰ ਕੋਲ ਭੀ ਹੈ। ਡਾਕੂ ਦਾ ਛੁਰਾ ਲੋਕਾਂ ਨੂੰ ਲੁੱਟਣ ਲਈ ਦੁਖਦਾਇਕ ਹੈ ਪਰ ਡਾਕਟਰ ਦਾ ਚਾਕੂ ਓਪਰੇਸ਼ਨ ਕਰ ਕੇ ਕਿਸੇ ਦੀ ਜਾਨ ਬਚਾਉਣ ਲਈ ਹੈ। ਲੋਹੇ ਦੀ ਤਲਵਾਰ ਦਸਮੇਸ਼ ਪਿਤਾ ਕੋਲ ਵੀ ਸੀ ਅਤੇ ਲੋਹੇ ਦੀ ਹੀ ਤਲਵਾਰ ਔਰੰਗਜ਼ੇਬ ਕੋਲ ਵੀ ਸੀ। ਔਰੰਗਜ਼ੇਬੀ ਤਲਵਾਰ ਜ਼ੁਲਮ ਢਾਹੁਣ ਲਈ ਚੱਲੀ ਅਤੇ ਦਸਮੇਸ਼ ਜੀ ਦੀ ਤਲਵਾਰ ਜ਼ੁਲਮ ਨੂੰ ਰੋਕਣ ਲਈ ਚੱਲੀ। ਇਸੇ ਤਰ੍ਹਾਂ ਲੋਕ ਭਲਾਈ ਲਈ ਵਰਤੀ ਆਤਮ ਸ਼ਕਤੀ (ਕਰਾਮਾਤ) ਠੀਕ ਹੈ ਪਰ ਆਪਣੀ ਸ਼ੋਭਾ ਵਧਾਉਣ ਲਈ ਜਾਂ ਲੋਕਾਂ ਨੂੰ ਡਰਾ ਕੇ ਮਾਇਆ ਇਕੱਠੀ ਕਰਨ ਲਈ ਕਰਾਮਾਤ 'ਧਿਗ ਸਿਧੀ ਧਿਗ ਕਰਾਮਤ' ਹੈ।

ਭਗਤ ਨਾਮਦੇਵ ਜੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਵੇਲੇ ਹਾਕਮ ਵਲੋਂ ਰੱਖੀ ਗਈ ਸ਼ਰਤ ਕਿ ਕਰਾਮਾਤ ਦਿਖਾਓ ਤਾਂ ਛੱਡ ਦਿੱਤਾ ਜਾਵੇਗਾ; ਕਿਸੇ ਤਰ੍ਹਾਂ ਭੀ ਲੋਕ ਭਲਾਈ ਲਈ ਨਹੀਂ ਕਿਹਾ ਜਾ ਸਕਦਾ ਬਲਕਿ ਆਪਣੀ ਜਾਨ ਬਚਾਉਣ ਲਈ ਰਾਜੇ ਦੀ ਗੱਲ ਮੰਨਣੀ ਹੀਣਤਾ ਵਾਲੀ, ਸਾਹਮਣੇ ਆਈ ਮੌਤ ਤੋਂ ਡਰ ਕੇ ਕਰਨ ਵਾਲਾ ਕਾਰਾ ਕਿਹਾ ਜਾਣਾ ਸੀ। ਇਸ ਲਈ ਗੁਰੂ ਸਾਹਿਬ ਨੇ ਰਜ਼ਾ ਵਿਚ ਰਹਿ ਕੇ ਸੀਸ ਭੇਟ ਕਰ ਕੇ ਬਾਦਸ਼ਾਹ ਦੇ ਹੰਕਾਰ ਨੂੰ ਤੋੜ ਕੇ ਅਸਲੀ ਜਿੱਤ ਹਾਸਲ ਕੀਤੀ ਹੈ, ਜੋ ਸਦਾ ਅਮਰ ਰਹੇਗੀ। ਪਰ ਘੱਗਾ ਜੀ ਅਤੇ ਇਸ ਦੇ ਸਮਰਥਕ ਵਿਗਿਆਨਕ ਸੋਚ ਦੇ ਮਾਲਕ ਇਨ੍ਹਾਂ ਡੂੰਘੀਆਂ ਰਮਜ਼ਾਂ ਤੋਂ ਅਣਭਿੱਜ ਇਨ੍ਹਾਂ ਸ਼ਕਤੀਆਂ ਨੂੰ ਹੀ ਮੰਨਣ ਨੂੰ ਤਿਆਰ ਨਹੀਂ ਕਿਉਂਕਿ ਵਿਗਿਆਨ ਇਨ੍ਹਾਂ ਨੂੰ ਨਹੀਂ ਮੰਨਦਾ ਅਤੇ ਸ਼ਬਦ-ਜਾਲ ਰਾਹੀਂ ਸਿੱਖ ਇਤਿਹਾਸ ਅਤੇ ਗੁਰ ਇਤਿਹਾਸ ਨਾਲ ਖਿਲਵਾੜ ਕਰ ਰਹੇ ਹਨ।

ਇੰਦਰ ਸਿੰਘ ਘੱਗਾ ਅਤੇ ਇਸ ਦੀ ਵੀਚਾਰਧਾਰਾ ਦੇ ਮਿਸ਼ਨਰੀ ਕਾਲਜਾਂ ਦੇ ਸਾਥੀ ਗੁਰੂ ਘਰ ਵਿਚ ਅਲੌਕਿਕ ਆਤਮਕ ਸ਼ਕਤੀ ਤੋਂ ਮੁਨਕਰ ਹਨ ਜਦਕਿ ਇਹ ਆਪ ਇਸ ਕਿਤਾਬਚੇ ਦੇ ਆਰੰਭ ਵਿਚ ਮੰਨਦੇ ਹਨ ਕਿ ਬਾਬਾ ਅਟੱਲ ਜੀ ਅਤੇ ਬਾਬਾ ਗੁਰਦਿੱਤਾ ਜੀ ਗੁਰੂ ਪਿਤਾ ਦਾ ਹੁਕਮ ਮੰਨ ਕੇ ਸਰੀਰ ਛੱਡ ਗਏ। ਕੀ ਇਹ ਕਰਾਮਾਤ (ਆਤਮਕ ਸ਼ਕਤੀ) ਨਹੀਂ ਸੀ? ਕੀ ਇੰਦਰ ਸਿੰਘ ਘੱਗਾ ਅਤੇ ਇਸ ਦੇ ਵੀਚਾਰਧਾਰਕ ਇਸ ਤਰ੍ਹਾਂ ਕਰ ਕੇ ਦਿਖਾ ਸਕਦੇ ਹਨ? ਯਾ ਕੋਈ ਵਿਗਿਆਨੀ ਇਸ ਤਰ੍ਹਾਂ ਕਰ ਸਕਦਾ ਹੈ?

ਗੁਰੂ ਬਾਬੇ ਦੀ ਮੱਕੇ ਦੀ ਫੇਰੀ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ :

*ਟੰਗੋਂ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।*
*ਹੋਇ ਹੈਰਾਨੁ ਕਰੇਨਿ ਜੁਹਾਰੀ॥* (ਵਾਰ ੧/੩੨)

ਸਪੱਸ਼ਟ ਅਰਥ ਹਨ ਕਿ ਗੁਰੂ ਸਾਹਿਬ ਨੂੰ ਲੱਤ ਤੋਂ ਫੜ ਕੇ ਘਸੀਟਿਆ ਗਿਆ, ਪੈਰਾਂ ਦੇ ਘੁੰਮਣ ਦੇ ਨਾਲ-ਨਾਲ ਮੱਕਾ ਘੁੰਮ ਗਿਆ ਅਤੇ ਹੈਰਾਨ ਹੋ ਕੇ ਸਭ ਨੇ ਗੁਰੂ ਸਾਹਿਬ ਨੂੰ ਨਮਸਕਾਰ ਜਾਂ ਸਿਜਦਾ ਕੀਤਾ। ਪਰ ਵਿਗਿਆਨਕ ਸੋਚ ਨੂੰ ਇਹ ਅਰਥ ਪ੍ਰਵਾਣ ਨਹੀਂ ਸੀ ਇਸ ਲਈ ਕਹਿੰਦੇ ਹਨ ਕਿ ਬਾਬੇ ਨੇ ਕਿਹਾ ਕਿ ਭਾਈ! ਜਿਧਰ ਰੱਬ ਨਹੀਂ ਉਧਰ ਪੈਰ ਕਰ ਦੇਵੋ ਤਾਂ ਉਨ੍ਹਾਂ ਨੂੰ ਭੇਦ ਭਰੀ ਗੱਲ ਸਮਝ ਆ ਗਈ। ਅਸੀਂ ਆਖਦੇ ਹਾਂ ਕਿ ਅੱਜ ਦਾ ਕੋਈ ਭੀ ਤਰਕਸ਼ੀਲ ਮੈਦਾਨ ਵਿਚ

ਆਵੇ ਅਤੇ ਬਾਬੇ ਵਾਂਗ ਕਾਬੇ ਵੱਲ ਪੈਰ ਕਰ ਕੇ ਸੌਂ ਜਾਵੇ, ਟਿਕਟ ਦਾ ਖਰਚਾ ਅਸੀਂ ਦੇਵਾਂਗੇ। ਜੀਵਨ ਬੀਮਾ ਆਪਣਾ ਉਹ ਕਰਵਾ ਲਵੇ। ਫਿਰ ਦੇਖੋ ਜੇ ਉਸ ਦੀਆਂ ਹੱਡੀਆਂ ਭੀ ਮੁੜ ਕੇ ਆ ਜਾਣ। ਜਿੰਨਾ ਪੈਸਾ ਉਹ ਮੰਗੇ ਅਸੀਂ ਦੇਵਾਂਗੇ। ਸਭ ਤੋਂ ਪਹਿਲਾਂ ਤਾਂ ਅਸੀਂ ਇੰਦਰ ਸਿੰਘ ਘੱਗਾ ਨੂੰ ਕਹਾਂਗੇ ਕਿ ਹਿੰਮਤ ਕਰੇ ਅਤੇ ਗਿੰਨੀਜ਼ ਬੁੱਕ ਵਿਚ ਆਪਣਾ ਨਾਉਂ ਦਰਜ ਕਰਵਾ ਲਵੇ। ਜਦ ਦਾਸ ਨੇ ਟੈਲੀਫੋਨ 'ਤੇ ਘੱਗਾ ਜੀ ਨੂੰ ਇਸ ਬਾਰੇ ਪੁੱਛਿਆ ਤਾਂ ਉਹ ਕਹਿਣ ਲੱਗੇ ਕਿ ਤੁਸੀਂ ਮੈਨੂੰ ਮਰਵਾਉਣਾ ਚਾਹੁੰਦੇ ਹੋ? ਜਦਕਿ ਉਹ ਇਸ ਲੇਖ ਦੇ ਆਰੰਭ ਵਿਚ ਜੀਵਤ ਦੀ ਵਿਆਖਿਆ ਕਰ ਰਹੇ ਹਨ "ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥" ਫਿਰ ਇਹ ਮਰਨ ਤੋਂ ਡਰਦੇ ਕਿਉਂ ਹਨ?

ਪੰਜੋਖਰਾ ਸਾਹਿਬ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਇਕ ਗੂੰਗੇ ਝੀਵਰ ਦੇ ਸਿਰ 'ਤੇ ਆਪਣੀ ਖੂੰਡੀ ਰੱਖ ਕੇ, ਗੀਤਾ ਦੇ ਅਰਥ ਕਰਵਾ ਦਿੱਤੇ। ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਇਸ ਤੱਥ ਨੂੰ 'ਜੀਵਨ ਬ੍ਰਿਤਾਂਤ ਸ੍ਰੀ ਗੁਰੂ ਹਰਿਕਿਸ਼ਨ' ਜੀ ਵਿਚ ਕਬੂਲਿਆ ਹੈ। ਇਸ ਤਰ੍ਹਾਂ ਜਦ ਬ੍ਰਾਹਮਣਾਂ ਦੇ ਸਿਖਾਏ ਇਕ ਕੋੜ੍ਹ ਦਾ ਮਰੀਜ਼ ਗੁਰੂ ਸਾਹਿਬ ਦੀ ਪਾਲਕੀ ਅੱਗੇ ਲੇਟ ਗਿਆ ਤਾਂ ਗੁਰੂ ਸਾਹਿਬ ਨੇ ਆਪਣੀ ਜੇਬ ਵਿਚੋਂ ਰੁਮਾਲ ਦੇ ਕੇ, ਉਸ ਨੂੰ ਆਪਣੇ ਸਰੀਰ 'ਤੇ ਫੇਰਨ ਲਈ ਕਿਹਾ ਅਤੇ ਨਾਮ ਜਪਣ ਦਾ ਉਪਦੇਸ਼ ਦਿੱਤਾ, ਜਿਸ ਨਾਲ ਉਹ ਠੀਕ ਹੋ ਗਿਆ। ਇਸ ਹਕੀਕਤ ਨੂੰ ਭੀ ਪ੍ਰੋ. ਸਾਹਿਬ ਸਿੰਘ ਜੀ ਅਤੇ ਮਿਸ਼ਨਰੀ ਕਾਲਜ ਲੁਧਿਆਣਾ ਵਾਲੇ ਮੰਨਦੇ ਹਨ। ਪਰ ਇੰਦਰ ਸਿੰਘ ਘੱਗਾ ਨੇ ਸ਼ਬਦ-ਜਾਲ ਵਿਛਾ ਕੇ ਪਹਿਲੀ ਘਟਨਾ ਨੂੰ ਨਾਟਕੀ ਢੰਗ ਨਾਲ ਤਰੋੜ-ਮਰੋੜ ਕੇ ਇਸ ਕਿਤਾਬਚੇ ਵਿਚ ਪੇਸ਼ ਕੀਤਾ ਹੈ।

ਦੁਨੀਆਂ ਦੇ ਸਾਰੇ ਧਰਮ ਅਜਿਹੀਆਂ ਅਲੌਕਿਕ ਸ਼ਕਤੀਆਂ ਨੂੰ ਮੰਨਦੇ ਹਨ। ਕੇਵਲ ਕਾਮਰੇਡੀ ਸਿੱਖ ਚੁੰਚ ਗਿਆਨ ਦੁਆਰਾ ਗੁਰਬਾਣੀ ਦੇ ਅਰਥਾਂ ਦੇ ਅਨਰਥ ਕਰ ਰਹੇ ਹਨ ਅਤੇ ਗੁਰ ਇਤਿਹਾਸ ਜਾਂ ਸਿੱਖ ਇਤਿਹਾਸ ਨਾਲ ਖਿਲਵਾੜ ਕਰ ਰਹੇ ਹਨ। ਦੁਨੀਆਂ ਮੰਨ ਜਾਵੇਗੀ ਪਰ ਇਹ ਕਦੇ ਨਹੀਂ ਮੰਨਣਗੇ।

ਸ਼ਬਦ ਦੇ ਅਰਥ ਕਰਨ ਵੇਲੇ ਇੰਦਰ ਸਿੰਘ ਘੱਗਾ ਅਤੇ ਇਸ ਦੇ ਸਾਥੀ ਲੇਖਕ ਨੇ ਜੋ ਕਾਮਰੇਡੀ ਰੰਗ ਭਰਿਆ (ਨਾਮਦੇਵ ਦੇ ਸਾਥੀ ਵਹੀਰਾਂ ਘਤ ਕੇ ਆ ਗਏ, ਬਾਦਸ਼ਾਹ ਢਿੱਲਾ ਪੈ ਗਿਆ, ਇਤਿਆਦਿ) ਹੈ, ਤੋਂ ਪਤਾ ਚਲਦਾ ਹੈ ਕਿ ਲੇਖਕਾਂ ਨੂੰ ਉਸ ਸਮੇਂ ਦੀ ਰਾਜਨੀਤਕ ਅਤੇ ਸਮਾਜਕ ਮਾਨਸਿਕਤਾ ਬਾਰੇ ਕੁਝ ਭੀ ਪਤਾ ਨਹੀਂ ਹੈ।

ਬੁੱਧ ਧਰਮ ਅਤੇ ਇਸ ਪਿਛੋਂ ਜੈਨ ਧਰਮ ਦੀ 'ਅਹਿੰਸਾ ਪਰਮੋ ਧਰਮਾ' ਦੇ ਅਸੂਲ ਅਨੁਸਾਰ ਜਨਤਾ ਨੇ ਸ਼ਸਤਰਾਂ ਦਾ ਤਿਆਗ ਕਰ ਦਿੱਤਾ ਸੀ ਅਤੇ ਵਿਦੇਸ਼ੀ ਹਮਲਾਵਰਾਂ ਦੇ ਵਾਰ-ਵਾਰ ਦੇ ਹਮਲਿਆਂ ਅਤੇ ਜ਼ੁਲਮਾਂ ਨੇ ਦੇਸ਼ ਵਾਸੀਆਂ ਨੂੰ ਹੀਣ ਭਾਵ ਵਾਲੇ ਅਤੇ ਕਾਇਰ ਬਣਾ ਦਿੱਤਾ ਸੀ। ਹਾਲਤ ਇਹ ਸੀ ਕਿ ਤੁਗ਼ਲਕਾਂ ਦੇ ਰਾਜ ਤੋਂ ਬਹੁਤ ਦੇਰ ਪਹਿਲਾਂ ਮੁਹੰਮਦ ਬਿਨ ਕਾਸਮ ਕੇਵਲ ਪੰਜ ਸੌ ਘੋੜ ਸਵਾਰਾਂ ਨਾਲ ਪੰਜਾਬ ਤੇ ਸਿੰਧ ਦੇ ਖਿੱਤੇ ਵਿਚ ਕਾਬਜ਼ ਹੋ ਗਿਆ ਸੀ। ਇੰਦਰ ਸਿੰਘ ਘੱਗਾ ਇਕ ਵੀ ਮਿਸਾਲ ਇਤਿਹਾਸਕ ਹਵਾਲੇ ਨਾਲ ਪੇਸ਼ ਨਹੀਂ ਕਰ ਸਕਦਾ ਜਿਥੇ ਭਗਤ ਨਾਮਦੇਵ ਜੀ ਦੇ ਬਹਾਦਰ ਹਮਾਇਤੀਆਂ ਨੇ ਕੋਈ ਜਨਤਕ ਅੰਦੋਲਨ ਕੀਤਾ ਹੋਵੇ।

ਮੁਹੰਮਦ ਤੁਗਲਕ ਦੇ ਬਾਬਾ ਗਯਾਸੁਦੀਨ ਤੁਗਲਕ ਅਤੇ ਪਿਤਾ ਫਿਰੋਜ਼ ਸ਼ਾਹ ਤੁਗਲਕ ਨੇ ਜੋ ਜ਼ੁਲਮ ਦੇਸ਼ ਵਾਸੀਆਂ 'ਤੇ ਢਾਹੇ ਜੇ ਕਿਤੇ ਪਾਠਕ ਇਨ੍ਹਾਂ ਦਾ ਇਤਿਹਾਸ ਪੜ੍ਹ ਲੈਣ ਤਾਂ ਹਕੀਕਤ ਨਜ਼ਰ ਆ ਜਾਵੇਗੀ।

ਮੁਗ਼ਲਾਂ ਵੇਲੇ ਇਹ ਹਾਲ ਸੀ ਕਿ ਕੋਈ ਇਕ ਮੁਗ਼ਲ ਜਾਂ ਪਠਾਨ ਘੋੜੇ 'ਤੇ ਚੜ੍ਹ ਕੇ ਪਿੰਡ ਦੇ ਬਾਹਰ ਜਾ ਖੜ੍ਹਦਾ, ਸਾਰਾ ਪਿੰਡ ਹੱਥ ਜੋੜ ਕੇ ਉਸ ਅੱਗੇ ਖੜ੍ਹ ਜਾਂਦਾ ਅਤੇ ਉਹ ਪਠਾਨ ਪੈਸਾ ਟਕਾ ਔਰਤ ਜੋ ਮਰਜ਼ੀ ਲੈ ਜਾਂਦਾ, ਕੋਈ ਚੂਰਕ ਨਹੀਂ ਸਕਦਾ ਸੀ। 'ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ' ਦੇ ਕਰਤਾ ਦੌਲਤ ਰਾਏ ਨੇ ਆਪਣੀ ਕਿਤਾਬ ਵਿਚ ਇਤਿਹਾਸਕ ਤੱਥ ਦੇ ਕੇ ਕਿਤਾਬ ਦੇ ਪੰਨਾ ੨੫ ਤੋਂ ੫੦ ਤੱਕ ਸਹੀ ਤਸਵੀਰ ਪੇਸ਼ ਕੀਤੀ ਹੈ। ਦੇਸ਼ ਦੇ ਸ਼ਸਤਰਧਾਰੀ ਖੱਤਰੀਆਂ ਲਈ ਅਖਾਣ "ਧਰਮ ਹਮਾਰਾ ਤੋਲਣ ਤਕੜੀ ਨੰਗੀ ਕਰਦ ਕਬਹੂੰ ਨਹੀਂ ਪਕੜੀ" ਇਸ ਦੀ ਪ੍ਰੋੜ੍ਹਤਾ ਲਈ ਕਾਫ਼ੀ ਹੈ। ਜੇ ਕਿਸੇ ਹਿੰਦੂ ਨੇ ਹਾਕਮ ਕੋਲ ਅਰਜ਼ ਕਰਨੀ ਹੁੰਦੀ ਤਾਂ ਗਲ ਵਿਚ ਪੱਲੂ ਪਾ ਕੇ ਮੂੰਹ ਵਿਚ ਘਾਹ ਲੈ ਕੇ ਹਥ ਜੋੜ ਕੇ ਖੜ੍ਹਦਾ ਸੀ। ਇਸ ਦੇ ਵਿਪਰੀਤ ਘੱਗਾ ਅਤੇ ਉਸ ਦਾ ਸਾਥੀ ਲੇਖਕ ਭਗਤ ਨਾਮਦੇਵ ਜੀ ਅਤੇ ਉਸ ਦੇ ਅਖੌਤੀ ਹਮਾਇਤੀਆਂ ਨੂੰ ਸਮੇਂ ਦੀ ਹਕੂਮਤ ਨਾਲ ਟੱਕਰ ਲੈਣ ਵਾਲੇ ਬਹਾਦਰ ਦਰਸਾ ਰਹੇ ਹਨ, ਨਿਰਾ ਕੁਫ਼ਰ ਹੈ।

ਇਸ ਤੋਂ ਅੱਗੇ, ਲੇਖ ਦੇ ਅਖ਼ੀਰ ਵਿਚ ਜੋ ਕੁਝ ਲਿਖਿਆ ਹੈ, ਹਕੀਕਤ ਤੋਂ ਉਲਟ ਹੈ। ੧੯੮੪ ਅਤੇ ਇਸ ਤੋਂ ਪਿਛੋਂ ਤਕਰੀਬਨ ਬਾਰਾਂ ਸਾਲ ਇੰਦਰ ਸਿੰਘ ਘੱਗਾ ਅਨੁਸਾਰ, ਬ੍ਰਾਹਮਣਵਾਦੀ ਦਮਦਮੀ ਟਕਸਾਲ ਅਤੇ ਭਾਈ ਰਣਧੀਰ ਸਿੰਘ ਜੀ ਦੇ ਅਖੰਡ ਕੀਰਤਨੀ ਜਥੇ ਨੇ ਜੋ ਕੁਰਬਾਨੀ ਕੀਤੀ ਅਤੇ ਕਸ਼ਟ ਸਹੇ ਉਹ ਮੌਜੂਦਾ ਸਿੱਖ ਇਤਿਹਾਸ ਦੀ ਸ਼ਾਨਦਾਰ ਝਾਕੀ ਪੇਸ਼ ਕਰਦਾ ਹੈ ਜਦਕਿ ਇੰਦਰ ਸਿੰਘ ਘੱਗਾ ਅਤੇ ਮਿਸ਼ਨਰੀ ਕਾਲਜਾਂ ਦੇ ਪੈਰੋਕਾਰ ਤਕਰੀਬਨ ਕਈ ਲੱਖ ਤੋਂ ਉਪਰ ਗਿਣਤੀ ਦੇ ਬਾਵਜੂਦ ਕੁਝ ਭੀ ਐਸਾ ਨਹੀਂ ਕਰ ਸਕੇ ਜੋ ਇਤਿਹਾਸ ਵਿਚ ਲਿਖਣਯੋਗ ਹੋਵੇ।

ਜਿਸ ਤਰ੍ਹਾਂ ਜੱਬਲਪੁਰ ਆਰ. ਐਸ. ਐਸ. ਦਾ 'ਥਿੰਕ ਟੈਂਕ' ਬਣਾਇਆ ਹੋਇਆ ਹੈ ਜਿਸ ਵਿਚ ਤਕਰੀਬਨ ਤੀਹ-ਬੱਤੀ ਸੇਵਾ ਮੁਕਤ ਆਈ. ਏ. ਐਸ. ਅਧਿਕਾਰੀ ਦੱਸੇ ਜਾਂਦੇ ਹਨ, ਗੁਰਬਾਣੀ ਅਤੇ ਸਿੱਖ ਇਤਿਹਾਸ ਨੂੰ ਪੜ੍ਹ ਕੇ ਆਪਣੀ ਮਰਜ਼ੀ ਅਨੁਸਾਰ, ਸਹੀ ਤੱਥਾਂ ਨੂੰ ਤਰੋੜ-ਮਰੋੜ ਕੇ ਦੁਨੀਆਂ ਨੂੰ ਗੁੰਮਰਾਹ ਕਰ ਰਹੇ ਹਨ। ਇਸੇ ਤਰ੍ਹਾਂ ਮਾਲੂਮ ਹੁੰਦਾ ਹੈ ਕਿ ਕਾਮਰੇਡਾਂ ਦਾ ਭੀ, ਬਹੁਤ ਵਿਦਵਾਨ ਅਤੇ ਘਾਗ ਬੰਦਿਆਂ ਦਾ ਟੋਲਾ ਗੁਰਬਾਣੀ ਅਤੇ ਸਿੱਖ ਇਤਿਹਾਸ ਨੂੰ ਕਾਮਰੇਡੀ ਰੰਗਣ ਵਿਚ ਰੰਗ ਕੇ ਪੇਸ਼ ਕਰ ਰਿਹਾ ਹੈ ਜਿਸ ਤਰ੍ਹਾਂ ਕਿ ਮਹਿੰਦਰ ਸਿੰਘ ਜੋਸ਼ ਦੀਆਂ ਲਿਖਤਾਂ ਤੋਂ ਸਿੱਧ ਹੁੰਦਾ ਹੈ। ਵਰਨਾ ਡਾ. ਅਨੋਖ ਸਿੰਘ ਜੀ ਦੇ ਕਥਨ ਅਨੁਸਾਰ ਅੱਠਵੀਂ ਪਾਸ, ਡਰਾਈਵਰ ਤੋਂ ਡਿਸਮਿਸ ਹੋਏ ਇੰਦਰ ਸਿੰਘ ਘੱਗੇ ਵਲੋਂ ਕੀਤੀ ਅਜਿਹੀ ਪੇਸ਼ਕਾਰੀ ਸ਼ੱਕ ਦੇ ਦਾਇਰੇ ਵਿਚ ਆਉਂਦੀ ਹੈ ਜਦਕਿ ਇਸ ਦੇ ਭਾਈਵਾਲ, ਸਿਪਾਹੀ ਦੀ ਨੌਕਰੀ ਤੋਂ ਡਿਸਮਿਸ 'ਸੰਤਾਂ ਦੇ ਕੌਤਕ' ਦੇ ਕਰਤਾ ਸੁਖਵਿੰਦਰ ਸਿੰਘ ਸਭਰਾ ਦੀ ਸ਼ਬਦਾਵਲੀ ਬਿਲਕੁਲ ਇਸ ਤੋਂ ਵੱਖਰੀ ਹੈ। 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਦੀਆਂ ਪੁਸਤਕਾਂ ਬਾਰੇ ਅਸੀਂ ਸਾਬਤ ਕਰ ਦਿੱਤਾ ਕਿ ਇਨ੍ਹਾਂ ਦਾ ਲੇਖਕ ਕਾਲਾ ਅਫਗਾਨਾ ਨਹੀਂ ਕੋਈ ਹੋਰ ਹੈ।

### ਕੌਤਕ ਕਾਮਰੇਡੀ ਸਿੱਖਾਂ ਦੇ

# ਪਾਗ਼ਲ - ਪਾ+ਗ਼ਲ ਅਤੇ ਪੈ+ਗਲ

ਜਿਸ ਬੰਦੇ ਨੂੰ ਆਪਣੇ ਆਪ ਦਾ ਅਹਿਸਾਸ ਨਾ ਹੋਵੇ ਕਿ ਮੈਂ ਕੌਣ ਹਾਂ, ਆਪਣੇ ਹਾਨ-ਲਾਭ ਦਾ ਪਤਾ ਨਾ ਹੋਵੇ, ਮਿੱਤਰ ਅਤੇ ਦੁਸ਼ਮਣ ਦੀ ਪਹਿਚਾਨ ਨਾ ਹੋਵੇ, ਦੁੱਖ ਸੁੱਖ ਦੇ ਫਰਕ ਦਾ ਪਤਾ ਨਾ ਹੋਵੇ, ਜ਼ਿੰਦਗੀ ਦੇ ਮਨੋਰਥ ਦੀ ਸਮਝ ਨਾ ਹੋਵੇ ਅਤੇ ਕਿਸੇ ਨਿਯਮ ਵਿਚ ਬੱਝਾ ਨਾ ਹੋਵੇ, ਸੰਸਾਰੀ ਭਾਸ਼ਾ ਵਿਚ ਉਹ ਪਾਗ਼ਲ ਕਿਹਾ ਜਾਂਦਾ ਹੈ। ਅਜਿਹੇ ਬੰਦੇ ਨਾਲ ਜੇ ਗੱਲ ਕਰੀਏ ਉਹ ਆਪਣੇ ਆਪ ਨੂੰ ਸਭ ਤੋਂ ਸਮਝਦਾਰ ਅਤੇ ਸਾਰੀ ਦੁਨੀਆਂ ਨੂੰ ਪਾਗ਼ਲ ਸਮਝਦਾ ਹੈ, ਭਲੇ ਬੁਰੇ ਦੀ ਪਹਿਚਾਣ ਨਾ ਹੋਣ ਕਾਰਨ ਜੋ ਸਾਹਮਣੇ ਆਵੇ ਉਸ ਨੂੰ ਵੱਟੇ ਮਾਰਦਾ ਹੈ ਅਤੇ ਗਾਲ੍ਹਾਂ ਕੱਢਦਾ ਹੈ। ਸਮਝਦਾਰ ਬੰਦੇ ਉਸ ਦੇ ਸਾਹਮਣੇ ਨਹੀਂ ਹੁੰਦੇ, ਜੇ ਸਾਹਮਣੇ ਆ ਜਾਵੇ ਤਾਂ ਪਾਸਾ ਵੱਟ ਕੇ ਨਿਕਲ ਜਾਂਦੇ ਹਨ।

ਦੂਸਰਾ ਵਰਗ ਸੰਸਾਰ ਦੇ ਮਹਾਨ ਚਿੰਤਕਾਂ, ਕਲਾਕਾਰਾਂ, ਕਵੀਆਂ ਅਤੇ ਸਾਇੰਸਦਾਨਾਂ ਆਦਿ ਦਾ ਹੁੰਦਾ ਹੈ। ਰਹਿਣੀ ਬਹਿਣੀ ਇਨ੍ਹਾਂ ਦੀ ਭੀ ਆਜ਼ਾਦ ਫੱਕਰਾਂ ਵਾਲੀ ਦੁਨੀਆਂ ਤੋਂ ਬੇਪ੍ਰਵਾਹ, ਦੁਨਿਆਵੀ ਹਾਨ-ਲਾਭ ਤੋਂ ਪਰ੍ਹੇ, ਕਈ ਵਾਰ ਸਮਾਜਿਕ ਬੰਧਨਾਂ ਤੋਂ ਭੀ ਮੁਕਤ ਅਤੇ ਹਮੇਸ਼ਾ ਆਪਣੀ ਧੁਨ ਵਿਚ ਮਸਤ ਰਹਿੰਦੇ ਹਨ। ਮਿਰਜ਼ਾ ਗਾਲਿਬ ਵਾਂਗ ਦੁਨੀਆਂ ਆਮ ਤੌਰ 'ਤੇ ਇਨ੍ਹਾਂ ਨੂੰ ਭੀ ਪਾਗ਼ਲ ਹੀ ਸਮਝਦੀ ਹੈ ਪਰ ਮਰਨ ਪਿਛੋਂ ਦੁਨੀਆਂ ਇਨ੍ਹਾਂ ਨੂੰ ਯਾਦ ਕਰਦੀ ਹੈ, ਇਨ੍ਹਾਂ ਦੇ ਮਕਬਰੇ ਜਾਂ ਹੋਰ ਯਾਦਗਾਰਾਂ ਬਣਾ ਕੇ ਹਰ ਸਾਲ ਇਨ੍ਹਾਂ ਨੂੰ ਯਾਦ ਕਰਦੀ ਹੈ।

ਇੰਗਲੈਂਡ ਦਾ ਮਹਾਨ ਸਾਇੰਸਦਾਨ ਮਿਸਟਰ ਫੈਰਾਡੇ ਜਿਸ ਨੇ Faraday's Laws of Electromagnetic Iduction ਦੇ ਅਸੂਲ ਲੱਭ ਕੇ ਸੰਸਾਰ ਵਿਚ ਬਿਜਲੀ ਦੀ ਕ੍ਰਾਂਤੀ ਲਿਆਂਦੀ। ਬਾਰਾਂ ਸਾਲ ਚੁੰਬਕ ਦਾ ਇਕ ਟੁਕੜਾ ਹੱਥ ਵਿਚ ਲੈ ਕੇ ਫਿਰਦਾ ਰਿਹਾ ਅਤੇ ਖੋਜ ਕਰਦਾ ਰਿਹਾ। ਅਖ਼ੀਰ ਉਸ ਨੇ ਖੋਜ ਕੀਤੀ ਕਿ ਤਾਂਬੇ ਦੀਆਂ ਤਾਰਾਂ ਦੇ ਗੁੱਛੇ (Coil) ਵਿਚ ਜਦ ਚੁੰਬਕ ਦਾ ਇਕ ਟੁਕੜਾ ਆਰ ਪਾਰ ਕੀਤਾ ਜਾਵੇ ਤਾਂ ਗੁੱਛੇ ਵਿਚ ਬਿਜਲੀ ਪੈਦਾ ਹੋ ਜਾਂਦੀ ਹੈ।

ਫੈਰਾਡੇ ਨੇ ਜਾ ਕੇ ਬਾਦਸ਼ਾਹ ਨੂੰ ਦੱਸਿਆ ਕਿ ਮੈਂ ਬਾਰਾਂ ਸਾਲਾਂ ਦੀ ਮਿਹਨਤ ਨਾਲ ਖੋਜ ਕਰ ਕੇ ਇਕ ਚੀਜ਼ ਲੱਭੀ ਹੈ ਅਤੇ ਮੈਂ ਦਰਬਾਰ ਵਿਚ ਦਿਖਾਉਣਾ ਚਾਹੁੰਦਾ ਹਾਂ। ਬਾਦਸ਼ਾਹ ਨੇ ਸਮਾਂ ਨਿਸਚਿਤ ਕਰ ਦਿੱਤਾ। ਸਾਰੇ ਦਰਬਾਰੀ, ਅਮੀਰ, ਵਜ਼ੀਰ ਇਕੱਠੇ ਹੋ ਗਏ। ਫੈਰਾਡੇ ਆਪਣੇ ਜੰਤਰ ਲੈ ਕੇ ਹਾਜ਼ਰ ਹੋ ਗਿਆ। ਜਦ ਸਭ ਦੇ ਸਾਹਮਣੇ ਫੈਰਾਡੇ ਨੇ ਤਾਰਾਂ ਦੇ Coil ਵਿਚੋਂ ਚੁੰਬਕ ਦਾ ਟੁਕੜਾ ਆਰ ਪਾਰ ਕੀਤਾ ਤਾਂ ਨਾਲ ਲਗਾਏ ਗਲਵੈਨੋ ਮੀਟਰ ਦੀ ਸੂਈ ਇਕ ਪਾਸੇ ਘੁੰਮ ਗਈ। ਸਾਰੇ ਦਰਬਾਰੀ ਹੱਸ ਪਏ ਅਤੇ ਬਾਦਸ਼ਾਹ ਨੂੰ ਕਹਿਣ ਲੱਗੇ ਕਿ ਹਜ਼ੂਰ ਇਹ ਪਾਗ਼ਲ ਕਿਥੋਂ ਆ ਗਿਆ, ਬੱਸ ਇੰਨੀ ਗੱਲ ਦਿਖਾਉਣ ਲਈ ਇਸ ਪਾਗ਼ਲ ਨੇ ਆਪ ਨੂੰ ਤਕਲੀਫ਼ ਦਿੱਤੀ ਅਤੇ ਸਾਨੂੰ ਬੁਲਾਇਆ।

ਫੈਰਾਡੇ ਕਹਿਣ ਲੱਗਾ ਕਿ ਇਹ ਪਾਗ਼ਲਪਨ ਨਹੀਂ, ਇਸ ਨਾਲ ਰਿਆਸਤ ਮਾਲਾ-ਮਾਲ ਹੋ ਜਾਵੇਗੀ, ਲੋਕਾਂ ਦਾ ਰਹਿਣ-ਸਹਿਣ ਬਦਲ ਜਾਵੇਗਾ ਪਰ ਕਿਸੇ ਨੂੰ ਯਕੀਨ ਨਾ ਆਇਆ ਅਤੇ ਅੱਜ ਸਾਬਤ ਹੋ ਗਿਆ ਹੈ, ਪਾਗ਼ਲ ਫੈਰਾਡੇ ਨਹੀਂ ਸੀ ਪਰ ਉਸ ਨੂੰ ਪਾਗ਼ਲ ਕਹਿਣ ਵਾਲੇ ਸਨ।

ਇਕ ਹੋਰ ਅਜਿਹੇ ਬੰਦੇ ਹੁੰਦੇ ਹਨ, ਉਨ੍ਹਾਂ ਨੂੰ ਆਪਣੇ ਆਪ ਅਤੇ ਜੀਵਨ ਮਨੋਰਥ ਦਾ ਪਤਾ ਹੁੰਦਾ ਹੈ, ਦੁਨੀਆਂ ਤੋਂ ਨਿਰਲੇਪ, ਦੁਨਿਆਵੀ ਲੋਭ ਲਾਲਚ ਤੋਂ ਉਪਰ ਉਠ ਕੇ ਪਰਮੇਸ਼ਰ ਦੇ ਰੰਗ ਵਿਚ ਵਿਚਰਦੇ ਹਨ, ਜਿਨ੍ਹਾਂ ਬਾਬਤ ਗੁਰਬਾਣੀ ਵਿਚ ਲਿਖਿਆ ਹੈ :

*ਜਿਨ ਕਉ ਪੂਰਬਿ ਲਿਖਿਆ ਤਿਨ ਰੰਗੁ ਲਗਾ ਨਿਰੰਕਾਰ॥*
*ਓਨੀ ਛਡਿਆ ਮਾਇਆ ਸੁਆਵੜਾ ਧਨੁ ਸੰਚਿਆ ਨਾਮੁ ਅਪਾਰੁ॥*
*ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ॥* (ਅੰਗ ੯੫੯-੬੦)

ਅਜਿਹੇ ਗੁਰਮੁਖਾਂ ਦੀ ਸੰਸਾਰ ਦੀ ਵਰਤਣ ਦਾ ਜ਼ਿਕਰ ਇਉਂ ਹੈ :

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥੩॥*
(ਅੰਗ ੬੩੩-੩੪)

ਅਜਿਹੇ ਬੰਦੇ ਭੀ ਸੰਸਾਰ ਲਈ ਪਾਗ਼ਲ ਹੀ ਹੁੰਦੇ ਹਨ ਕਿਉਂਕਿ ਸੰਸਾਰ ਤੋਂ ਅਟੰਕ:

*ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥*
*ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥*
*ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ॥* (ਅੰਗ ੪੭੩)

ਇਸ ਲਈ ਪਰਮਾਰਥ ਤੋਂ ਘੁੱਥੇ, ਮਾਇਆ ਦੀ ਮਾਰ ਖਾ ਕੇ ਪਾਗ਼ਲ ਹੋਏ ਬੰਦਿਆਂ ਨੂੰ ਇਹ ਰੱਬੀ ਬੰਦੇ ਪਾਗ਼ਲ ਦਿੱਸਦੇ ਹਨ। ਤੀਸਰੇ ਉਹ ਹਨ ਜੋ ਦੇਖਣ ਨੂੰ ਠੀਕ ਲਗਦੇ ਹਨ, ਖਾਂਦੇ ਪੀਂਦੇ ਹਨ, ਸੰਸਾਰੀ ਸੁੱਖ ਭੋਗਦੇ ਹਨ ਪਰ ਪਾਗ਼ਲ ਕੁੱਤੇ ਵਾਂਗ ਜਿਹੜਾ ਸਾਹਮਣੇ ਆਇਆ ਉਸੇ ਨੂੰ ਪੈ ਜਾਂਦੇ ਹਨ। ਇਨ੍ਹਾਂ ਦੀ ਬਿਰਤੀ ਨਾ ਪਾਗ਼ਲ ਵਾਲੀ ਨਾ ਪਾ+ਗ਼ਲ ਵਾਲੀ ਪਰ ਪੈ-ਗ਼ਲ ਵਾਲੀ ਹੁੰਦੀ ਹੈ। ਅਜਿਹੀ ਬਿਰਤੀ ਵਾਲੇ 'ਸੰਤਾਂ ਦੇ ਕੌਤਕ' ਨਾਮੀ ਪੁਸਤਕ ਦੇ ਕਰਤਾ ਨੇ ਭਾਈ ਰਣਧੀਰ ਸਿੰਘ ਜੀ 'ਤੇ ਦੂਸ਼ਣ ਲਾਇਆ ਹੈ ਕਿ ਉਹ ਪਾਗ਼ਲ ਮਾਈ ਦੇ ਪੈਰੀਂ ਡਿੱਗਦਾ ਰਿਹਾ। ਇਸ ਮਾਈ ਦੀ ਆਤਮਿਕ ਅਵਸਥਾ ਦਾ ਬਿਆਨ ਭਾਈ ਰਣਧੀਰ ਸਿੰਘ ਜੀ ਨੇ 'ਜੇਲ੍ਹ ਚਿੱਠੀਆਂ' ਦੇ ਪੰਨਾ ੭੬ ਤੋਂ ੮੦ ਤੱਕ, ਜੋ ਲਿਖਿਆ ਹੈ, ਅਸੀਂ ਹੂ-ਬ-ਹੂ ਉਨ੍ਹਾਂ ਅੱਖਰਾਂ ਵਿਚ ਦੇ ਰਹੇ ਹਾਂ ਤਾਂ ਜੋ ਪਾਠਕਾਂ ਨੂੰ ਸਹੀ ਪਤਾ ਚਲ ਜਾਵੇ ਕਿ ਮਾਈ ਗੁਲਾਬ ਕੌਰ ਪਾਗ਼ਲ ਸੀ ਜਾਂ ਫਿਰ ਮਾਈ ਨੂੰ ਪਾਗ਼ਲ ਕਹਿਣ ਵਾਲਾ ਆਪ

ਪਾਗ਼ਲ ਅਤੇ ਪੈ-ਗਲ਼ ਬਿਰਤੀ ਦਾ ਮਾਲਕ ਹੈ।

ਮਾਈ ਗੁਲਾਬ ਕੌਰ ਦਾ ਪ੍ਰਸੰਗ ਜੋ ਦਾਸ ਨੇ ਇਕ ਸਿੰਘ ਪਾਸੋਂ ਸੁਣਿਆ, ਇਸ ਬਿਧ ਹੈ ਕਿ -

"ਇਸ ਮਾਈ ਦਾ ਪਤੀ ਇਕ ਬੜਾ ਗੁਰੂ ਘਰ ਦਾ ਪ੍ਰੇਮੀ ਤੇ ਸ਼ਰਧਾਲੂ ਸੀ। ਗੁਰਮੁਖ ਲਾਲ ਨੂੰ ਧਰਮ ਪਤਨੀ ਭੀ ਗੁਰਮੁਖ ਹੀ ਮਿਲੀ ਜਿਸ ਦੇ ਪਤੀ-ਬ੍ਰਤ ਧਰਮ ਦੇ ਪੂਰਨੇ ਆਪਣੀ ਮਿਸਾਲ ਆਪ ਹੀ ਰੱਖਦੇ ਸਨ। ਪਤੀ ਦੀ ਸੇਵਾ ਤੇ ਆਗਿਆਕਾਰੀ ਤੋਂ ਬਿਨਾਂ ਪਤੀ-ਪ੍ਰੇਮ ਵਿਚ ਏਥੋਂ ਤਾਈਂ ਰੱਤੀ ਹੋਈ ਸੀ ਕਿ ਪਤੀ ਨੂੰ ਸੱਚ-ਮੁੱਚ ਪਰਮੇਸ਼ਰ ਸਮਾਨ ਸਮਝ ਕੇ ਪੂਜਦੀ ਸੀ ਅਤੇ ਪਤੀ ਦੇ ਦਰਸ਼ਨਾਂ ਬਾਝੋਂ ਚੰਦ ਕੁਮੁਦਨੀ ਨਿਆਈਂ ਇਕ ਤਿਲ ਭੀ ਨਾ ਧੀਰਦੀ ਸੀ। ਪਤੀ ਦੀ ਆਗਿਆ ਅਨੁਸਾਰ 'ਸ੍ਰੀ ਸੁਖਮਨੀ ਸਾਹਿਬ' ਤੇ 'ਬਾਵਨ ਅੱਖਰੀ' ਬਾਣੀਆਂ ਵੀ ਇਸ ਸੁਭਾਗੀ ਨੇ ਕੰਠ ਕਰ ਲਈਆਂ ਸਨ। ਗੁਰਮੰਤਰ ਸਿਮਰਨ ਦੀ ਚੌਂਪ ਐਸੀ ਨਹੀਂ ਸੀ ਜਿਤਨੀ ਕਿ ਆਪਣੇ ਪਤੀ ਦੇ ਦਰਸ਼ਨਾਂ ਵਿਚ ਮਗਨ ਰਹਿਣ ਦੀ ਪ੍ਰੇਮ ਲਗਨ ਵਿਖੇ ਸੀ। ਨਾਮ ਦਾ ਪ੍ਰਕਾਸ਼ ਅਜੇ ਨਹੀਂ ਸੀ ਹੋਇਆ ਕਿ ਕਰਤਾਰ ਭਾਣੇ ਅੰਦਰ ਗੁਰਮੁਖ ਪਤੀ ਹੋਰੀਂ ਸਚਖੰਡ ਚਲ ਵੱਸੇ। ਪਤੀ ਦੇ ਬ੍ਰਿਹੋਂ ਦੀ ਚੋਟ ਐਸੀ ਵੱਜੀ ਕਿ "ਬਿਰਹੁ ਚੋਟ ਮਰੰਨਿ" ਵਾਲੀਆਂ ਸਤੀਆਂ ਵਿਚੋਂ ਸੱਚਮੁੱਚ ਜਿਊਂਦੀ ਜਾਗਦੀ ਨਾਮ ਕਲਾ ਭਰਪੂਰ ਸਦਾ ਸੁਹਾਗਣ ਸਤੀ ਬਣ ਗਈ ਅਤੇ ਅੰਤਰ ਆਤਮਿਓਂ ਜੋਤ ਪ੍ਰਕਾਸ਼ੀ ਤੇ ਨੂਰ ਦਾ ਅੰਕੁਰ ਆਣ ਉਦੇ ਹੋਇਆ। ਆਪਣੇ ਪਤੀ ਦੇ ਦਰਸ-ਕੰਵਲ ਦੀ ਭੰਵਰੇ ਵਤ ਮਸਤ ਮਾਈ ਹੁਣ ਚੋਜੀ ਗੁਰੂ ਕਰਤਾਰ ਦੇ ਚਰਨ ਕੰਵਲਾਂ ਦੀ ਮੌਜ ਵਾਲੇ ਰੰਗਾਂ ਵਿਚ ਮਸਤੂਲ-ਮਸਤ ਹੋ ਗਈ। ਅਜੇ ਆਯੂ ਅਵਸਥਾ ਵੀ ਨਵਜੋਬਨ ਬਾਲੀ ਹੀ ਸੀ ਕਿ ਰੱਬੀ ਨੂਰ ਵਾਲਾ ਜਗਮਗਤਾ ਜੋਬਨ ਲਹਿ ਲਹਾ ਕੇ ਚੜ੍ਹ ਗਿਆ। ਗੁਰਮੁਖ ਲਾਲੋ ਲਾਲ ਗੁਲਾਬ ਕੌਰ ਦੀਆਂ ਝਲ-ਮਲੰਤੀਆਂ ਲਾਲੀਆਂ ਦੀ ਝਾਲ ਨਾ ਝੱਲੀ ਜਾਵੇ। ਇਸੇ ਬਿਰਹੋਂ ਮਸਤੀ ਵਿਚ ਝੂਲਦੇ ਹਾਥੀ ਦੀ ਨਿਆਈਂ ਨਿਰਭੈ ਪਦ ਨੂੰ ਪ੍ਰਾਪਤ ਹੋ ਚੁੱਕੀ ਨਵਜੋਬਨ ਬਾਲੜੀ ਮਾਈ ਘਰ-ਬਾਰ ਤੋਂ ਨਿਰਮੋਹ ਹੋ ਕੇ ਚੱਕਰਵਰਤੀ ਹੋ ਤੁਰੀ। ਪ੍ਰੇਮ ਤਣਾਵਾਂ ਅਜਿਹੀਆਂ ਕਸਵੀਆਂ ਖਿੱਚੀਆਂ ਗਈਆਂ ਕਿ ਅੱਠੇ ਪਹਿਰ ਲੋਚਨ ਤਾਰ ਲੱਗੀ ਰਹੇ। ਸਰੀਰ ਦੀ ਸੁੱਧ ਬੁੱਧ ਵਿਸਰ ਗਈ। ਨਾਮ ਆਧਾਰ ਵਿਚ ਸੰਤੁਸ਼ਟ ਚਲੂਲੇ ਰੰਗਾਂ ਵਿਚ ਲਾਲ ਗੁਲਾਲ ਮਾਈ ਗੁਲਾਬ ਕੌਰ ਦੀਆਂ ਅਨੇਕ ਬਚਿਤ੍ਰ ਲੀਲ੍ਹਾਂ ਤੇ ਕਹਾਣੀਆਂ ਹਨ, ਜੋ ਵਿਸਥਾਰ ਹੋ ਜਾਣ ਦੇ ਭੈ ਕਰਕੇ ਵਰਣਨ ਨਹੀਂ ਕੀਤੀਆਂ ਜਾ ਸਕਦੀਆਂ। ਬਸਤੀ, ਬਾਜ਼ਾਰ, ਉਦਿਆਨ, ਉਜਾੜ ਵਿਚ ਜਿਥੇ ਭੀ ਮਸਤ ਰੰਗਾਂ ਵਿਚ ਬਿਗਸੀ ਮੌਲੀ ਹੋਈ ਮਾਈ ਜਾ ਬਿਚਰੇ, ਉਥੇ ਹੀ ਗੁਲਜ਼ਾਰ ਬਣ ਜਾਵੇ। ਮਾਈ ਦੀ ਧਾਕ ਹਜ਼ਾਰੇ, ਹਰੀਪੁਰ ਦੇ ਇਲਾਕੇ ਵਿਚ ਚਾਰ ਚੁਫ਼ੇਰੇ ਪੈ ਗਈ। ਰਸ ਪ੍ਰੇਮ ਰੰਗਾਂ ਵਿਚ ਬੇ-ਪ੍ਰਵਾਹ ਮਾਈ ਬੋਲਣੋਂ ਕੂਣੋਂ ਭੀ ਰਹਿ ਖੜੋਤੀ।

*ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥*

ਦੀਆਂ ਚੋਜਾਂ ਵਾਲੀ ਮਸਤ ਮਾਈ ਦੇ ਸਰੀਰ ਦੇ ਬਸਤ੍ਰ ਭੀ ਮਸਤਾਨੇ ਹੋ ਗਏ। ਓੜਕ ਪਰਮਹੰਸ ਮਾਈ ਦਾ ਇਕ ਕਾਲਾ ਕੰਬਲ ਤੇ ਕਛਹਿਰਾ ਹੀ ਰਹਿ ਗਿਆ। ਦਾਸ ਨੇ ਸਿੰਘਾਂ ਪਾਸ ਮਾਈ ਦੇ ਦਰਸ਼ਨ ਦੀ ਅਭਿਲਾਖਾ ਪ੍ਰਗਟ ਕੀਤੀ, ਤਾਂ ਕਹਿਣ ਲੱਗੇ ਕਿ ਜੀ! ਉਹ ਤਾਂ ਨੇੜੇ ਕਿਸੇ ਨੂੰ ਨਹੀਂ ਆਉਣ ਦਿੰਦੀ, ਦੂਰੋਂ ਹੀ ਦੁਰਕਾਰ

ਦਿੰਦੀ ਹੈ, ਤੇ ਇੱਟਾਂ ਵੱਟਿਆਂ, ਛੀਮਾਂ ਦੀ ਮਾਰ, ਮਾਰ ਕੇ ਭਜਾ ਦਿੰਦੀ ਹੈ, ਕੋਈ ਡਰਦਾ ਮਾਰਿਆ ਉਸ ਦੇ ਨੇੜੇ ਨਹੀਂ ਜਾਂਦਾ, ਨਾ ਹੀ ਅੱਜ ਤੱਕ ਕਿਸੇ ਨਾਲ ਬੋਲਦੀ ਸੁਣੀ ਹੈ। ਆਪਣੇ ਮਤੇ ਵਿਚ ਹੀ ਗੰਭੀਰ ਗੁਪਤ ਗੋਸ਼ਟੀ ਉਚਰਨ ਉਚਰਦੀ ਰਹਿੰਦੀ ਹੈ। ਉਸ ਦੇ ਨੇੜੇ ਢੁਕਣਾ ਕੋਈ ਮਾੜੀ ਧੀੜੀ ਗੱਲ ਨਹੀਂ; ਜੇ ਦੂਰੋਂ ਦਰਸ਼ਨ ਕਰਨਾ ਹੈ ਤਾਂ ਕਰਾ ਲਿਆਉਂਦੇ ਹਾਂ। ਜੇ ਆਪ ਨੇ ਅੱਗੇ ਉਸ ਦੇ ਕੋਲ ਜਾਣਾ ਹੋਇਆ ਤਾਂ ਅਸੀਂ ਪਿਛੇ ਮੁੜ ਆਵਾਂਗੇ, ਕਿਉਂਕਿ ਸਾਡਾ ਹੀਆ ਉਸ ਦੇ ਸਾਹਮਣੇ ਨੇੜੇ ਹੋ ਕੇ ਜਾਣ ਦਾ ਨਹੀਂ ਪੈਂਦਾ। ਗੱਲ ਕੀ, ਦਾਸ ਉਨ੍ਹਾਂ ਨੂੰ ਨਾਲ ਲੈ ਕੇ ਮਾਈ ਦੇ ਪਵਿੱਤਰ ਪਾਵਨ ਦਰਸ਼ਨ ਲਈ ਅਰਦਾਸਾ ਸੋਧ ਕੇ ਤੁਰ ਪਿਆ। ਪਤਾ ਲੱਗਾ ਕਿ ਮਾਈ ਫਲਾਣੇ ਬਾਜ਼ਾਰ ਵਿਚ ਇਕ ਬੰਦ ਦੁਕਾਨ ਦੇ ਅੱਗੇ ਕੰਬਲ ਵਲ੍ਹੇਟੀ ਬਿਰਾਜਮਾਨ ਹੈ। ਨਾਲ ਦੇ ਸਿੰਘਾਂ ਨੇ ਦਾਸ ਨੂੰ ਖਾਸੀ ਦੂਰੋਂ ਹੀ ਜਿਥੇ ਕੁ ਉਸੇ ਬਾਜ਼ਾਰ ਦਾ ਮੋੜ ਮੁੜਦਾ ਸੀ, ਸੈਨਤ ਕਰਕੇ ਮਾਈ ਨੂੰ ਦਿਖਾਇਆ ਕਿ ਔਹ ਕੰਬਲ ਵਲ੍ਹੇਟੀ ਪਈ ਹੈ। ਐਸ ਪਾਸੇ ਪਿੱਠ ਹੈ ਤੇ ਪਰਲੇ ਪਾਸੇ ਮੁਖ ਹੈ। ਮੁਖ ਭੀ ਕੰਬਲ ਦੇ ਅੰਦਰ ਹੀ ਸੀ। ਉਹ ਸਾਰੇ ਤਾਂ ਇਸ਼ਾਰਾ ਕਰ ਕੇ ਮੁੜਨ ਹੀ ਲੱਗੇ ਸਨ ਤੇ ਦਾਸ ਅੱਗੇ ਕਦਮ ਵਧਾਉਣ ਹੀ ਲੱਗਾ ਸੀ ਕਿ ਦਿੱਬ ਦ੍ਰਿਸ਼ਟੀ ਦੀ ਕਲਾ ਸੰਪੰਨ ਮਾਈ, ਪ੍ਰੇਮੀਆਂ, ਦਰਸ ਪ੍ਰੇਮੀਆਂ ਦੀਆਂ ਪ੍ਰੇਮ ਤਾਰਾਂ ਦੀ ਜਾਣੂ ਮਾਈ ਇਕ ਬਿਜਲੀ ਵਾਲੀ ਤਾਣ ਤਰਬ ਨਾਲ ਦਾਸ ਦੀ ਓਰ ਮੁਖਾਰਬਿੰਦ ਕਰ ਕੇ ਉਠ ਖੜ੍ਹੀ ਹੋਈ, ਅਤੇ ਖਲੋ ਕੇ ਦੋਹਾਂ ਹੱਥ ਜੋੜ ਗੱਜ ਕੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ' ਦਾ ਬੁਲਾਵਣਾ ਕੀਤਾ। ਦਾਸ ਦੀਆਂ ਖੁਸ਼ੀਆਂ ਦੀ ਹੱਦ ਨਾ ਰਹੀ ਤੇ ਨਾਲ ਦੇ ਸਿੰਘਾਂ ਦੀ ਹੈਰਾਨੀ ਦੀ ਹੱਦ ਨਾ ਰਹੀ। ਇਕ ਦੋ ਪ੍ਰੇਮੀ ਸੱਜਣ ਤਾਂ ਮੇਰੇ ਨਾਲ ਧੁਰ ਤਾਈਂ ਆਣ ਹੀ ਪੁੱਜੇ। ਮਾਈ ਆਪਣੀ ਪ੍ਰੇਮ ਲਟਕ ਦੀ ਮੌਜ ਵਿਚ ਉਸੇ ਤਰ੍ਹਾਂ ਹੱਥ ਜੋੜੀ ਖੜ੍ਹੀ ਸੀ ਕਿ ਦਾਸ ਨੇ ਜਾਣ ਸਾਰ ਚਰਨਾਂ ਉਤੇ ਢੈਣ ਦੀ ਕੀਤੀ, ਪ੍ਰੰਤੂ ਦਾਸ ਦਾ ਸੀਸ ਮਾਈ ਨੇ ਆਪਣੇ ਹਸਤ ਕੰਵਲਾਂ ਵਿਚ ਬੋਚ ਲਿਆ ਤੇ ਆਪਣੇ ਉਪਰਲਾ ਕੰਬਲ ਲਾਹ ਕੇ ਦਾਸ ਦੇ ਹੇਠਾਂ ਵਿਛਾਉਣ ਹੀ ਲੱਗੇ ਸਨ ਕਿ ਦਾਸ ਨੇ ਮਾਈ ਹੋਰਾਂ ਅੱਗੇ ਨਿਮ੍ਰੀ ਭੂਤ ਹੋ ਕੇ ਬੇਨਤੀ ਕੀਤੀ ਕਿ ਏਤਨੀ ਝਾਲ ਝੱਲਣ ਜੋਗਾ ਇਹ ਦਰਸ ਭਿਖਾਰੀ ਨਹੀਂ। ਧੂੜਾਂ ਵਿਚ ਲਿਟਣ ਵਾਲਾ ਹੈ। ਇਹ ਕਹਿ ਕੇ ਦਾਸ ਭੁੰਜੇ ਹੀ ਬੈਠ ਗਿਆ ਤੇ ਕੰਬਲ ਉਨ੍ਹਾਂ ਦੇ ਕੋਲ ਹੀ ਪਿਆ ਰਿਹਾ ਅਤੇ ਆਪ ਇਕ ਤਾਰ ਲਿਵਤਾਰ ਦੀ ਲਹਿਰ ਤੇ ਲਟਕ ਵਿਚ ਨਿਮਗਨ ਹੋ ਕੇ ਬੈਠ ਗਏ। ਜੈਸੇ ਮੌਜ ਕ੍ਰਿਸ਼ਮੇ ਵਾਲੀ ਬੈਠਣੀ ਮਾਈ ਹੋਰੀਂ ਓਸ ਵੇਲੇ ਬੈਠੇ ਸਨ, ਉਸ ਦਾ ਹੂਬਹੂ ਫੋਟੋ ਦਾਸ ਦੇ ਹਿਰਦੇ ਉਪਰ ਹੁਣ ਤਾਈਂ ਖਿੱਚਿਆ ਪਿਆ ਹੈ। ਮੇਰੇ ਮਨ ਤਨ ਹੀਅਰੇ ਨੂੰ ਠਾਰ ਦੇਣ ਵਾਲਾ ਉਹ ਕਉਤਕੀ ਕ੍ਰਿਸ਼ਮਾ ਅੱਖਰਾਂ ਵਿਚ ਉਕਰਿਆ ਜਾਣਾ ਅਤਿ ਅਸੰਭਵ ਹੈ। ਮੈਂ ਪੇਖਤ ਹੀ ਪੁਨੀਤ ਹੋ ਗਿਆ ਅਤੇ ਦਰਸ ਭੇਟ ਹੋਣ ਸਾਰ ਹੀ ਨਾਮ ਦਾ ਖੰਡਾ ਜ਼ੋਰੋ ਜ਼ੋਰ ਖੜਕਣ ਲੱਗ ਪਿਆ। ਮੈਨੂੰ ਮਾਈ ਦੀਆਂ ਗੋਝ ਆਤਮ ਤੇਜਮਈ ਸੈਨਤਾਂ ਮੇਰੇ ਨਾਲ ਗੂੜ੍ਹ ਗਿਆਨ ਗੋਸ਼ਟ ਕਰਦੀਆਂ ਦਿੱਸਣ। ਦਾਸ ਤੇ ਉਨ੍ਹਾਂ ਦੇ ਅੰਦਰ ਦੀ ਗੋਝ ਕਥਾ ਇਕ ਮਿਕ ਹੋ ਗਈ। ਮੂੰਹੋਂ ਬੋਲਣ ਦੀ ਹੁਣ ਕਿਸ ਨੂੰ ਲੋੜ! ਓੜਕ ਮਾਈ ਜੀ ਇਸ ਬਿਧ ਮਧੁਰ ਬਚਨ ਬੋਲ ਕੇ ਦਾਸ ਦੀ ਓਰ ਮੁਖਾਤਬ ਹੋਏ -

"ਮੁਸਾਫ਼ਰ ਹਾਂ, ਪ੍ਰਾਹੁਣਚਾਰੀ ਕੀ ਕਰਾਂ? ਮੁਸਾਫ਼ਰ ਹਾਂ, ਮੁਸਾਫ਼ਰ ਹਾਂ!"

ਇਵੇਂ ਜਿਵੇਂ ਪ੍ਰੇਮ ਬੈਰਾਗਨੀ ਮਧੁਰ ਧੁਨੀ ਉਨ੍ਹਾਂ ਦੇ ਮੁਖਾਰਬਿੰਦ ਤੋਂ ਨਿਕਲਦੀ ਰਹੀ। ਫੇਰ ਹੰਭਲਾ ਮਾਰ ਕੇ ਉਠੇ, ਕੰਬਲ ਚੁੱਕਿਆ ਅਤੇ ਦਾਸ ਨੂੰ ਉਥੇ ਹੀ ਬੈਠੇ ਰਹਿਣ ਦਾ ਇਸ਼ਾਰਾ ਕਰਕੇ ਝੂਮਦੇ ਮੌਲਦੇ ਇਕ ਫਲਾਂ ਵਾਲੇ ਦੀ ਦੁਕਾਨ ਉਤੇ ਜਾ ਫਿਰੇ ਅਤੇ ਉਸ ਦੇ ਬੋਝਣ (ਟੋਕਰੇ ਆਦਿ) ਵਿਚੋਂ ਲੁਕਾਟਾਂ ਦੀ ਝੋਲੀ ਭਰ ਲਿਆਂਦੀ ਅਤੇ ਦਾਸ ਉਤੇ ਤੁੱਠ ਕੇ ਆਖਣ ਲੱਗੇ—ਬਿਬੇਕੀਆਂ ਦਾ ਇਹ ਪ੍ਰਸ਼ਾਦ ਹੈ, ਪਰਵਾਨ ਕਰੋ! ਦਾਸ ਨੇ ਧੰਨਭਾਗ ਸਮਝ ਕੇ ਸੰਤ ਪ੍ਰਸ਼ਾਦ ਜਾਣ ਕੇ ਮਾਈ ਜੀ ਦੇ ਪ੍ਰੇਮ ਨੂੰ ਪ੍ਰਸ਼ਾਦ ਨੂੰ ਪੱਲੇ ਪੁਆ ਲਿਆ ਤੇ ਲੜ ਬੰਨ੍ਹ ਲਿਆ। ਫੇਰ ਦਾਸ ਵੱਲ ਵੇਖ ਵਿਗਸ ਕੇ 'ਨਿਹਾਲ ਨਿਹਾਲ' ਦਾ ਖੁਸ਼ਾ ਬਖਸ਼ਿਆ ਅਤੇ ਇਉਂ ਭਾਖਿਆ—ਗੁਰੂ ਕੇ ਸਿੱਖਾ! ਤੂੰ ਨਿਹਾਲ ਹੋਇਉਂ! ਸੋਹਣਾ ਦੀਵਾ ਸਤਿਗੁਰੂ ਨੇ ਜਗਾਇਆ ਹੈ। ਇਉਂ ਕਹਿ ਕੇ ਬਿਸਮਾਦ ਰੰਗਾਂ ਵਿਚ ਰੰਗੀਜ ਕੇ ਉਠ ਤੁਠਣੀ ਕਰਾਂਤ ਵਿਚ ਦ੍ਰਵ ਉਠੇ। ਦਾਸ ਨੇ ਬਿਨੈ ਅਲਾਈ ਕਿ ਕਿਰਪਾ ਕਰ ਅਸੀਸੜੀ ਦੇਵੋ ਕਿ ਇਹ ਦੀਵਾ ਇਵੇਂ ਜਿਵੇਂ ਹੀ ਦਗਦਾ ਜਗਦਾ ਰਹੇ। ਬਚਨ ਹੋਇਆ, 'ਇਹ ਜਗਮਗੀ ਜੋਤਿ ਘਟਅੰਤਰੀ ਨਾਮ ਦੀਵਾ ਹੋਰ ਵੀ ਲਟ ਲਟ ਜਗੂ।' ਇਹ ਅਮੋਘ ਰੂਪੀ ਬਾਣ ਬਾਹ ਕੇ ਉਹ ਖੜ੍ਹੇ ਖੜ੍ਹੇ ਹੀ ਫੇਰ ਪ੍ਰੇਮ ਵਿਚ ਨਿਮਗਨ ਹੋ ਗਏ, ਅੱਖ ਉਘੜੀ ਤਾਂ ਵਿਦਾਇਗੀ ਦਾ ਇਸ਼ਾਰਾ ਹੋਇਆ। ਦਾਸ ਨੇ ਜੋਦੜੀ ਕੀਤੀ ਕਿ ਫੇਰ ਦਰਸ਼ਨ ਮੇਲੇ ਕਦੋਂ ਹੋਣਗੇ? ਉਚਾਰਣ ਹੋਇਆ ਕਿ 'ਅੰਤਰ ਆਤਮੇ ਮਿਲ ਰਹੇ ਸ਼ਬਦ ਮੇਲੀਆਂ ਦਾ ਸਦਾ ਹੀ ਮੇਲ ਬਣਿਆ ਹੋਇਆ ਹੈ, ਵਿਛੋੜਾ ਕਦੇ ਨਹੀਂ। ਉਂਞ ਪਰਸਪਰ ਸਨਮੁਖੀ ਦਰਸ਼ਨ ਦੀਦਾਰੇ ਤਾਂ ਹੁਣ ਧੁਰ ਦਰਗਾਹੀਂ ਹੋਣਗੇ।' ਅਤੇ ਬਚਨ ਹੋਇਆ, 'ਕਿ ਅਸੀਸ ਹੋਈ— 'ਹੁਕਮ ਅਖੰਡ ਪਾਠਾਂ ਦੇ ਪਰਵਾਹ ਚਲਾਉਣ ਦਾ ਲੈ ਕੇ ਤੁਰੇ ਹੋ। ਜਾਓ ਦੇਸਾਂ ਨੂੰ, ਭਾਣੇ ਅੰਦਰ ਅਨੰਦ ਮਾਣੋ। ਅਤੇ ਪੰਜੇ ਸਾਹਿਬ ਜੀ ਦੀ ਦਰਸ਼ਨ ਯਾਤ੍ਰਾ ਕਰਦੇ ਜਾਓ।'

ਇਸ ਪ੍ਰਕਾਰ ਦੇ ਗਿਣਵੇਂ ਮਿਣਵੇਂ ਬਚਨ ਹੋਏ। ਦਾਸ ਚਰਨਾਂ 'ਤੇ ਢਹਿ ਪਿਆ। ਉਹ ਨੇਤਰਾਂ ਵਿਚ ਪ੍ਰੇਮ ਬੈਰਾਗ ਨਾਲ ਜਲ ਭਰ ਲਿਆਏ, ਦਾਸ ਦੇ ਦੀਦੇ ਭੀ ਜਲ ਪੂਰਤ ਹੋ ਗਏ। ਫੇਰ ਦਇਆ ਕਰ ਦਾਸ ਨੂੰ ਬਾਹੋਂ ਫੜ ਕੇ ਸਾਵਧਾਨ ਕੀਤਾ ਤੇ ਥਾਪੜਾ ਦੇ ਕੇ ਤੋਰ ਦਿੱਤਾ।'

ਇਹ ਆਤਮਕ ਅਵਸਥਾ ਮਾਈ ਗੁਲਾਬ ਕੌਰ ਦੀ ਹੈ ਜਿਸ ਨੂੰ 'ਸੰਤਾਂ ਦੇ ਕੌਤਕ' ਦਾ ਲੇਖਾਰੀ ਕਾਮਰੇਡ ਸਭਰਾ ਪਾਗ਼ਲ ਆਖਦਾ ਹੈ। ਪਾਠਕ ਜਨ ਖ਼ੁਦ ਅੰਦਾਜ਼ਾ ਲਾ ਲੈਣ ਕਿ ਗੁਰਮੁਖ ਮਾਈ ਪਾਗ਼ਲ ਹੈ ਜਾਂ ਸਭਰਾ ਅਤੇ ਇੰਦਰ ਸਿੰਘ ਘੱਗਾ ਸਮੇਤ ਇਹ ਸਾਰੀ ਜੁੰਡਲੀ ਮੂਰਖ ਅਤੇ ਪਾਗ਼ਲਾਂ ਦਾ ਟੋਲਾ ਇਕੱਠਾ ਹੋਇਆ ਹੈ:

*ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ ਸੁਖਾਇ॥*
*ਜਿਉ ਜਿਉ ਰਾਮੁ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ॥*
*ਧ੍ਰਿਗੁ ਧ੍ਰਿਗੁ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ ਸਖਾਇ॥*
*ਸੇ ਹਰਿ ਕੇ ਚੋਰ ਵੇਮੁਖ ਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ॥* (ਅੰਗ ੮੮੧)

ਇਸੇ ਤਰ੍ਹਾਂ 'ਸੰਤਾਂ ਦੇ ਕੌਤਕ' ਦੇ ਕਰਤਾ ਨੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ 'ਤੇ ਦੋ ਹੋਰ ਦੂਸ਼ਣ ਲਾਏ ਹਨ ਕਿ ਭਾਈ ਸਾਹਿਬ ਲੋਹੇ ਦੇ ਭਾਂਡਿਆਂ ਵਿਚ ਪ੍ਰਸ਼ਾਦਾ ਛਕਦੇ ਸੀ ਅਤੇ ਬੀਬੀਆਂ ਲਈ ਕੇਸਕੀ ਦੀ ਨਵੀਂ ਰੀਤ ਤੋਰ ਦਿੱਤੀ।

ਜਿਸ ਬੰਦੇ ਨੂੰ ਸਿੱਖੀ ਪ੍ਰੰਪਰਾਵਾਂ ਦੀ ਥੋੜੀ-ਬਹੁਤ ਵੀ ਸੂਝ ਹੈ ਉਸ ਨੂੰ ਪਤਾ ਹੋਵੇਗਾ ਕਿ ੧੯੪੭ ਤੋਂ ਪਹਿਲਾਂ ਸਾਰੇ ਗੁਰਦੁਆਰਿਆਂ ਵਿਚ ਸਰਬ ਲੋਹ ਦੀਆਂ ਦੇਗਾ ਲੰਗਰ ਸਜਾਉਣ ਲਈ ਹੁੰਦੀਆਂ ਸਨ ਅਤੇ ਸਰਬ ਲੋਹ ਦੇ ਬਾਟੇ ਹੀ ਪਾਣੀ ਪੀਣ ਲਈ ਵਰਤੇ ਜਾਂਦੇ ਸਨ। ਇਨ੍ਹਾਂ ਭਾਂਡਿਆਂ ਵਿਚ ਲੰਗਰ ਤਿਆਰ ਕਰਨ ਅਤੇ ਛਕਣ ਦਾ ਫਾਇਦਾ ਡਾਕਟਰ ਵਧੇਰੇ ਦੱਸ ਸਕਦੇ ਹਨ ਕਿ ਲੋਹ ਤੱਤ ਸਾਡੇ ਸਰੀਰ ਲਈ ਕਿੰਨਾ ਜ਼ਰੂਰੀ ਹੈ। ਦਾਲ ਸਬਜ਼ੀ ਤਿਆਰ ਹੋਣ ਵੇਲੇ ਲੋਹ ਤੱਤ ਇਸ ਵਿਚ ਮਿਲਣ ਕਰਕੇ ਇਸ ਦਾ ਰੰਗ ਕਾਲਾ ਹੋ ਜਾਂਦਾ ਸੀ, ਨਾਲ ਹੀ ਸਰਬ ਲੋਹ ਦੇ ਭਾਂਡਿਆਂ ਨੂੰ ਜੰਗਾਲ ਤੋਂ ਬਚਾਉਣ ਲਈ ਸੁਕ ਮਾਂਜ ਕਰਨ ਦੀ ਮੁਸ਼ੱਕਤ ਜ਼ਿਆਦਾ ਕਰਨੀ ਪੈਂਦੀ ਸੀ। ਇਸ ਲਈ ਐਲੂਮੀਨੀਅਮ ਦੇ ਬਰਤਨ ਬਾਜ਼ਾਰ ਵਿਚ ਆਉਣ ਕਾਰਨ ਇਕ ਸਸਤੇ ਦੂਸਰੇ ਸਫਾਈ ਪੱਖੋਂ ਇਨ੍ਹਾਂ ਨੂੰ ਅਪਣਾਇਆ ਗਿਆ ਹੈ। ਇਸ ਧਾਤ ਦੇ ਹਾਨੀਕਾਰਕ ਸਿੱਟਿਆਂ ਤੋਂ ਆਪ ਸੰਗਤ ਨੂੰ ਪਤਾ ਨਹੀਂ। ਸਭਰਾ ਨੂੰ ਇਹ ਭਾਂਡੇ ਮੁਆਫਕ ਨਹੀਂ। ਇੰਗਲੈਂਡ ਵਿਚ ਕਈ ਥਾਂ ਹੁਣ ਸਰਬ ਲੋਹ (Wrought Iron) ਦੇ ਭਾਂਡੇ ਵਰਤਣੇ ਸ਼ੁਰੂ ਹੋ ਗਏ ਹਨ ਅਤੇ ਨਿਹੰਗ ਸਿੰਘਾਂ ਦੀਆਂ ਸਾਰੀਆਂ ਜਥੇਬੰਦੀਆਂ ਹੁਣ ਤਕ ਸਰਬ ਲੋਹ ਦੇ ਭਾਂਡੇ ਵਰਤ ਰਹੀਆਂ ਹਨ।

ਜਿਥੋਂ ਤੱਕ ਬੀਬੀਆਂ ਦੀ ਕੇਸਕੀ ਦੀ ਗੱਲ ਹੈ ਪੁਰਾਤਨ ਸਮੇਂ ਸਭ ਸਿੱਖ ਬੀਬੀਆਂ ਕੇਸਕੀ ਸਜਾਉਂਦੀਆਂ ਸਨ। ਅਜਾਇਬ-ਘਰਾਂ ਵਿਚ ਪੁਰਾਤਨ ਸਿੰਘ-ਸਿੰਘਣੀਆਂ ਦੀਆਂ ਲੱਗੀਆਂ ਫੋਟੋਆਂ ਇਸ ਦੀ ਪੁਸ਼ਟੀ ਕਰ ਰਹੀਆਂ ਹਨ। ਅੰਗਰੇਜ਼ ਇਤਿਹਾਸਕਾਰ ਜੌਸਫ ਡੇਵਿਡ ਕਨਿੰਘਮ ਨੇ ਆਪਣੀ ਕਿਤਾਬ ਵਿਚ ਲਿਖਿਆ ਹੈ ਕਿ ਬਾਕੀ ਦੇਸ਼ਵਾਸੀ ਇਸਤਰੀਆਂ ਨਾਲੋਂ ਸਿੱਖ ਬੀਬੀਆਂ ਦੀ ਪਹਿਚਾਨ ਸਿਰ 'ਤੇ ਕੇਸਕੀ ਕਰਕੇ ਹੀ ਵੱਖਰੀ ਹੈ।

ਸਿੰਘ ਸਭਾ ਲਹਿਰ ਵੇਲੇ ਬੀਬੀਆਂ ਦੀ ਵਿਦਿਆ ਲਈ ਚਾਰ ਸਕੂਲ ਖੋਲ੍ਹੇ ਗਏ ਸੀ। ਕੈਰੋਂ (ਅੰਮ੍ਰਿਤਸਰ), ਜਸਪਾਲੋਂ (ਲੁਧਿਆਣਾ), ਮਹਾਂਕੰਨਿਆ ਵਿਦਿਆਲਾ (ਫਿਰੋਜ਼ਪੁਰ) ਅਤੇ ਸਿਧਵਾਂ ਖੁਰਦ (ਲੁਧਿਆਣਾ), ਇਨ੍ਹਾਂ ਸਾਰਿਆਂ ਸਕੂਲਾਂ ਵਿਚ ਸਿੱਖ ਬੱਚੀਆਂ ਲਈ ਕੇਸਕੀ ਸਜਾਉਣਾ ਲਾਜ਼ਮੀ ਸੀ। ਨਿਹੰਗ ਸਿੰਘਾਂ ਦੀਆਂ ਸਾਰੀਆਂ ਸਿੰਘਣੀਆਂ ਕੇਸਕੀ ਸਜਾਉਂਦੀਆਂ ਹਨ। ਰਹਿਤਨਾਮਿਆਂ ਵਿਚ ਕੇਸਕੀ ਸਜਾਉਣ ਲਈ ਦਰਦ ਹੈ। ਭਗਤ ਪੂਰਨ ਸਿੰਘ ਜੀ ਵੱਲੋਂ ਲਿਖਿਆ 'ਸਿੱਖ ਬੀਬੀਆਂ ਦਾ ਪਹਿਰਾਵਾ' ਵਿਚ ਕੇਸਕੀ ਦੇ ਫਾਇਦੇ ਲਿਖੇ ਹੋਏ ਹਨ।

ਰਹਿਤ ਮਰਯਾਦਾ ਦਾ ਖਰੜਾ ਤਿਆਰ ਕਰਨ ਵਾਲੇ ਅਧਿਕਾਂਸ ਮਾਡਰਨ ਖਿਆਲਾਂ ਦੇ ਸੀ, ਇਸ ਲਈ ਲਿਖ ਦਿੱਤਾ ਗਿਆ ਕਿ ਸਿੱਖ ਬੀਬੀ ਦਸਤਾਰ ਸਜਾਵੇ ਜਾਂ ਨਾ ਉਸ ਦੀ ਮਰਜ਼ੀ ਹੈ। ਇਹ ਵੀ ਇਸ ਗੱਲ ਦੀ ਪੁਸ਼ਟੀ ਹੈ ਕਿ ਉਸ ਵੇਲੇ ਬੀਬੀਆਂ ਕੇਸਕੀ ਸਜਾਉਂਦੀਆਂ ਸਨ।

ਸਿੱਖ ਬੀਬੀਆਂ ਦਾ ਪਹਿਲਾਂ ਸਿਰ ਦਾ ਜੂੜਾ ਗਿੱਚੀ ਪਿੱਛੇ ਆ ਗਿਆ, ਫਿਰ ਖੁੱਲ੍ਹ ਕੇ ਮਨਮਤੀਆਂ ਵਾਂਗ ਗੁੱਤ ਬਣ ਗਈ ਪਰ ਸਿਰ 'ਤੇ ਚੁੰਨੀ ਕਾਇਮ ਸੀ। ਪਰ ਹੁਣ ਗੁੱਤ ਵੀ ਗਈ ਅਤੇ ਚੁੰਨੀ ਵੀ ਉੱਡ ਗਈ। ਭੂਤਨੀਆਂ ਵਾਂਗ ਕੇਸ ਖਿਲਾਰ ਕੇ ਸਰੇ ਬਾਜ਼ਾਰ ਵਿਚ ਘੁੰਮਦੀਆਂ ਹਨ। ਸਭਰਾ ਅਤੇ ਘੱਗੇ ਨੂੰ ਕੋਈ ਸ਼ਰਮ ਨਹੀਂ ਆਉਂਦੀ ਅਤੇ ਦੂਸ਼ਣ ਭਾਈ ਰਣਧੀਰ ਸਿੰਘ ਜੀ 'ਤੇ ਲਾਉਂਦੇ ਹਨ ਕਿ ਨਵੀਂ ਰੀਤ ਤੋਰ ਦਿੱਤੀ।

# ਮੇਰਾ ਬਾਬਾ ਮੇਰੇ ਘਰ ਹੀ ਹੈ

ਸੰਨ ੧੯੫੫ ਦੀਆਂ ਸਰਦੀਆਂ ਦੀ ਰੁੱਤ ਵਿਚ ਪਟਿਆਲੇ ਦੇ ਲੀਲਾ ਭਵਨ ਕੋਲ, ਜਿਥੇ ਅੱਜ ਕੱਲ੍ਹ 'ਗੋਪਾਲ ਸਵੀਟ ਹਾਊਸ' ਹੈ, ਕਈ ਦਿਨ ਦੀਵਾਨ ਸਜਦੇ ਰਹੇ ਅਤੇ ਸੰਤ ਈਸ਼ਰ ਸਿੰਘ ਜੀ ਰਾੜੇ ਵਾਲੇ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਸੰਤ ਜੀ ਦੀ ਮਿੱਠੀ ਸੁਰੀਲੀ ਆਵਾਜ਼ ਅਤੇ ਉਨ੍ਹਾਂ ਦਾ ਸਿੱਧੀਆਂ ਧਾਰਨਾ ਨਾਲ ਕੀਰਤਨ ਕਰਨ ਦਾ ਢੰਗ ਬੜਾ ਪ੍ਰਭਾਵਸ਼ਾਲੀ ਸੀ। ਜਿਸ ਨਾਲ ਕੀ ਹਿੰਦੂ, ਕੀ ਸਿੱਖ, ਸਭ ਬੜੇ ਪਿਆਰ ਨਾਲ ਸੁਣਦੇ ਅਤੇ ਕਾਫ਼ੀ ਵੱਡਾ ਪੰਡਾਲ ਖਚਾਖਚ ਭਰ ਜਾਂਦਾ।

ਸੰਤ ਜੀ ਪਹਿਲਾਂ ਕੋਈ ਧਾਰਨਾ ਲਾਉਂਦੇ,ਜਿਸ ਸ਼ਬਦ ਦੇ ਆਧਾਰ 'ਤੇ ਧਾਰਨਾ ਲਾਉਂਦੇ, ਪੂਰਾ ਸ਼ਬਦ ਪੜ੍ਹਦੇ। ਫਿਰ ਸ਼ਬਦ ਦੀ ਵਿਆਖਿਆ ਅਤੇ ਲੋੜ ਅਨੁਸਾਰ ਕੋਈ ਸਾਖੀ ਸੁਣਾ ਕੇ ਫਿਰ ਧਾਰਨਾ ਲਾਉਂਦੇ ਤੇ ਐਸਾ ਰਸ ਬੱਝਦਾ ਕਿ ਸਮੇਂ ਦਾ ਪਤਾ ਹੀ ਨਾ ਲੱਗਦਾ। ਆਪਣੇ ਆਪ ਨੂੰ ਰਾੜਾ ਸਾਹਿਬ ਦੀ ਸੰਪਰਦਾ ਦੇ ਭਾਈਵਾਲ ਕਹਾਉਣ ਵਾਲੇ ਅੱਜ ਦੇ ਬਹੁਤੇ ਅਖੌਤੀ ਸੰਤਾਂ ਕੋਲ ਸਿਵਾਏ ਧਾਰਨਾ ਅਤੇ ਤੋਤੇ ਰਟਨ ਵਾਲੀਆਂ ਸਾਖੀਆਂ ਤੋਂ ਇਲਾਵਾ ਕੁਝ ਭੀ ਨਹੀਂ ਹੈ।

ਸੁਰਤ-ਸ਼ਬਦ ਦੇ ਮੇਲ, ਮਨ ਨੂੰ ਟਿਕਾਉਣ ਅਤੇ ਨਾਮ ਜਪਣ ਦੀ ਵਿਧੀ, ਇਸ ਵਿਚ ਪੈਣ ਵਾਲੀਆਂ ਅਟਕਾਰਾਂ ਅਤੇ ਉਨ੍ਹਾਂ ਦਾ ਸਮਾਧਾਨ ਜੋ ਉਹ ਦੱਸਦੇ ਸਨ ਅੱਜ ਕੱਲ੍ਹ ਉਹ ਕੁਝ ਭੀ ਸੁਣਨ ਨੂੰ ਨਹੀਂ ਮਿਲਦਾ। ਪ੍ਰਸੰਗ ਚਾਹੇ ਹਿਤੋਪਦੇਸ਼ ਦਾ, ਗਿਆਨ, ਤਿਆਗ, ਵੈਰਾਗ ਜਾਂ ਬੀਰ ਰਸ, ਕਾਸੇ ਦਾ ਹੋਵੇ ਕਦੇ ਉਤੇਜਿਤ ਨਹੀਂ ਹੁੰਦੇ ਸਨ, ਬਿਰਤੀ ਹਮੇਸ਼ਾ ਇਕ ਰਸ ਰਹਿੰਦੀ ਸੀ।

ਅਸੀਂ ਉਦੋਂ ਮਾਡਲ ਟਾਊਨ ਰਹਿੰਦੇ ਸਾਂ ਅਤੇ ਕਈ ਵਾਰੀ ਕੀਰਤਨ ਸੁਣਦੇ ਸਾਂ। ਬਾਈ ਨੰਬਰ ਫਾਟਕ 'ਤੇ ਸਵ. ਕਰਨਲ ਰਘਬੀਰ ਸਿੰਘ ਚੀਫ਼ ਮਨਿਸਟਰ ਪੈਪਸੂ ਦੀ ਨਾਲ ਲਗਦੀ ਕੋਠੀ ਵਿਚ ਸ੍ਰ. ਦਲੀਪ ਸਿੰਘ ਛੀਨਾ ਰਿਟਾਇਰਡ ਇੰਸਪੈਕਟਰ ਜਨਰਲ ਪੁਲਿਸ ਪੈਪਸੂ ਰਹਿੰਦੇ ਸਨ। ਸਰਵਿਸ ਵੇਲੇ ਬਾਪੂ ਜੀ ਨਾਲ ਉਹ ਕਾਫ਼ੀ ਸਮਾਂ ਇਕੱਠੇ ਰਹੇ ਸਨ, ਸਾਡੀ ਉਨ੍ਹਾਂ ਨਾਲ ਘਰ ਵਰਗੀ ਨੇੜਤਾ ਸੀ। ਇਕ ਦਿਨ ਮੈਂ ਜਰਨੈਲ ਸਾਹਿਬ ਨੂੰ ਜਾ ਕੇ ਕਿਹਾ ਕਿ ਸੰਤ ਜੀ ਬਹੁਤ ਅੱਛਾ ਕੀਰਤਨ ਕਰਦੇ ਹਨ ਇਸ ਲਈ ਤੁਸੀਂ ਭੀ ਚਲੋ। ਜਰਨੈਲ ਸਾਹਿਬ ਨੇ ਉਤਰ ਦਿੱਤਾ, "ਕਾਕਾ ਤੂੰ ਜਾਇਆ ਕਰ ਮੇਰਾ ਇਥੇ ਹੀ ਸਰ ਜਾਂਦਾ ਹੈ।"

ਦੂਸਰੇ ਦਿਨ ਮੈਂ ਫਿਰ ਜਾ ਕੇ ਬੇਨਤੀ ਕੀਤੀ ਕਿ ਸੰਤ ਜੀ ਬਹੁਤ ਅੱਛਾ ਕੀਰਤਨ ਕਰਦੇ ਹਨ, ਤੁਸੀਂ ਭੀ ਚੱਲੋ। ਉਨ੍ਹਾਂ ਫਿਰ ਉਹੀ ਉੱਤਰ ਦਿੱਤਾ। ਉਨ੍ਹਾਂ ਦੇ ਨਾ ਜਾਣ ਦਾ ਕਾਰਨ ਪੁੱਛਣ 'ਤੇ ਉਨ੍ਹਾਂ ਕਿਹਾ ਕਿ ਮੈਂ ਵੱਡੇ ਬਾਬਾ ਜੀ ਦਾ ਕੀਰਤਨ ਸੁਣਦਾ ਹਾਂ। ਮੈਂ ਫਿਰ ਪੁੱਛਿਆ ਕਿ ਵੱਡੇ ਬਾਬਾ ਜੀ ਕਿਥੇ ਹਨ, ਉਨ੍ਹਾਂ ਨੇ ਹੱਥ ਨਾਲ ਕੋਠੀ ਦੇ ਚੁਬਾਰੇ ਵੱਲ ਇਸ਼ਾਰਾ ਕਰ ਦਿੱਤਾ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ।

ਮੈਨੂੰ ਗੱਲ ਪੂਰੀ ਤਰ੍ਹਾਂ ਸਮਝ ਨਾ ਆਈ। ਮੇਰੀ ਹੈਰਾਨੀ ਦੂਰ ਕਰਨ ਲਈ ਉਨ੍ਹਾਂ ਆਪਣੀ ਹੱਡਬੀਤੀ ਇੰਜ ਬਿਆਨ ਕੀਤੀ।

"ਇਕ ਦਿਨ ਮੈਂ ਸਹਿਜ ਪਾਠ ਕਰ ਰਿਹਾ ਸਾਂ। ਪਾਠ ਕਰਦੇ ਸੂਹੀ ਰਾਗ ਦੇ ਕੁਝ ਅਜਿਹੇ ਸ਼ਬਦਾਂ ਦਾ ਪਾਠ ਆਇਆ ਜਿਸ ਦੀ ਇਹ ਸਮਝ ਪੈਂਦੀ ਸੀ ਕਿ ਕੋਈ ਸੰਤ ਮਹਾਂਪੁਰਸ਼ ਦੀ ਸੰਗਤ ਬਗ਼ੈਰ ਗੁਜ਼ਾਰਾ ਨਹੀਂ ਹੈ। ਮਨ ਵਿਚ ਦੁਬਿਧਾ ਖੜ੍ਹੀ ਹੋ ਗਈ, ਪਾਠ ਵਿਚ ਮਨ ਨਾ ਲੱਗੇ। ਅਖ਼ੀਰ ਮੈਂ ਗੁਰੂ ਮਹਾਰਾਜ 'ਤੇ ਰੁਮਾਲਾ ਦੇ ਕੇ, ਗੁਰੂ ਮਹਾਰਾਜ ਦੇ ਸਨਮੁੱਖ ਹੋ ਅਰਦਾਸ ਕੀਤੀ ਕਿ ਹੇ ਦਸਮੇਸ਼ ਪਿਤਾ! ਤੁਸੀਂ ਸਾਨੂੰ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ ਸੀ ਪਰ ਗੁਰਬਾਣੀ ਦੇ ਭਾਵ ਜੋ ਮੈਨੂੰ ਸਮਝ ਪੈ ਰਹੇ ਹਨ ਉਸ ਅਨੁਸਾਰ ਕਿਸੇ ਹੀਨ ਹਯਾਤ ਸੰਤ ਦੀ ਲੋੜ ਮਹਿਸੂਸ ਹੁੰਦੀ ਹੈ। ਦਾਸਰੇ 'ਤੇ ਕਿਰਪਾ ਕਰੋ ਜੀ, ਜੋ ਆਪ ਦਾ ਹੁਕਮ ਹੈ ਪ੍ਰਤੱਖ ਤੌਰ 'ਤੇ ਜ਼ਾਹਿਰ ਕਰੋ ਜੀ।

"ਅਰਦਾਸ ਕਰ ਕੇ ਮੈਂ ਫਿਰ ਪਾਠ ਕਰਨ ਲੱਗ ਪਿਆ। ਪਾਠ ਕਰਦੇ ਦੇ ਮੇਰੇ ਸਿਰ ਪੀੜ ਹੋਣੀ ਸ਼ੁਰੂ ਹੋ ਗਈ। ਦੂਸਰੇ ਪਾਸੇ ਪਾਠ ਦਾ ਆਨੰਦ ਆਉਣ ਲੱਗ ਪਿਆ। ਸਿਰ ਦੀ ਪੀੜ ਭੀ ਵਧਦੀ ਗਈ ਅਤੇ ਪਾਠ ਦਾ ਆਨੰਦ ਭੀ ਵਧਦਾ ਗਿਆ। ਹਾਲਤ ਇਹ ਹੋ ਗਈ ਕਿ ਮੈਨੂੰ ਲੱਗਾ ਕਿ ਮੇਰਾ ਸਿਰ ਫੱਟ ਜਾਵੇਗਾ ਪਰ ਗੁਰੂ ਮਹਾਰਾਜ ਦੀ ਕ੍ਰਿਪਾ ਸਦਕਾ ਮੈਂ ਪਾਠ ਜਾਰੀ ਰੱਖਿਆ।

"ਫਿਰ ਮੈਨੂੰ ਮਹਿਸੂਸ ਹੋਇਆ ਕਿ ਕਿਸੇ ਨੇ ਮੇਰੇ ਮੱਥੇ ਅੱਗੋਂ, ਜਿਸ ਤਰ੍ਹਾਂ ਅਲਮਾਰੀ ਦਾ ਸਲਾਈਡਿੰਗ ਸ਼ੀਸ਼ਾ ਹਟਾਈਦਾ ਹੈ ਇਸ ਤਰ੍ਹਾਂ ਕੁਝ ਪਰਦਾ ਹਟਾ ਦਿੱਤਾ ਹੈ। ਆਨੰਦਮਈ ਪਾਠ ਮੇਰਾ ਜਾਰੀ ਰਿਹਾ। ਪਾਠ ਕਰਦੇ ਕਰਦੇ ਮੈਂ ਦੇਖਿਆ ਕਿ ਦੂਰ ਇਕ ਛੋਟਾ ਜਿਹਾ ਪ੍ਰਕਾਸ਼ ਬਿੰਦੂ ਹੈ ਅਤੇ ਮੇਰੇ ਵੱਲ ਆ ਰਿਹਾ ਹੈ ਅਤੇ ਇਹ ਪ੍ਰਕਾਸ਼ ਮੈਂ ਦੀਵਾਰ ਵਿਚ ਦੀ ਆਰ-ਪਾਰ ਦੇਖ ਰਿਹਾ ਸਾਂ। ਹੌਲੀ ਹੌਲੀ ਉਹ ਪ੍ਰਕਾਸ਼ ਮੇਰੇ ਕੋਲ ਆ ਗਿਆ। ਅਖ਼ੀਰ ਵਿਚ ਉਹ ਲਾਈਟ ਮੇਰੇ ਪਾਠ ਵਾਲੇ ਕਮਰੇ ਵਿਚ ਆ ਗਈ ਅਤੇ ਉਹ ਲਾਈਟ ਇਕ ਵੱਡੇ ਪ੍ਰਕਾਸ਼ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਸਰੂਪ ਸੀ। ਕੋਈ ਹੋਰ ਆਦਮੀ ਉਥੇ ਨਹੀਂ ਸੀ ਅਤੇ ਪ੍ਰਕਾਸ਼ਮਈ ਸਰੂਪ ਨੂੰ ਆਟੋਮੈਟਿਕ ਚੌਰ ਹੋ ਰਿਹਾ ਸੀ।

"ਐਸੀ ਗੁਰੂ ਮਹਾਰਾਜ ਨੇ ਕਿਰਪਾ ਕੀਤੀ, ਸਰੀਰ ਮੇਰਾ ਪਹਿਲੇ ਸਰੂਪ ਦੀ ਤਾਬਿਆ ਹੈ, ਸੂਖ਼ਸਮ ਸਰੀਰ ਰਾਹੀਂ ਮੈਂ ਨਵੇਂ ਆਏ ਸਰੂਪ ਨੂੰ ਮੱਥਾ ਟੇਕਿਆ, ਹੁਕਮਨਾਮਾ ਲਿਆ ਪਰ ਉਹ ਹੁਕਮਨਾਮਾ ਮੇਰੇ ਹੁਣ ਯਾਦ ਨਹੀਂ (ਸ਼ਾਇਦ ਮੈਨੂੰ ਨਾ ਦੱਸਣਾ ਚਾਹੁੰਦੇ ਹੋਣ)।

"ਬਸ ਉਸ ਦਿਨ ਤੋਂ ਮੈਨੂੰ ਯਕੀਨ ਆ ਗਿਆ ਕਿ ਗੁਰੂ ਗ੍ਰੰਥ ਸਾਹਿਬ ਤੋਂ ਵੱਡਾ ਕੋਈ ਸੰਤ ਨਹੀਂ, ਮੇਰੀ ਸਾਰੀ ਭਟਕਣਾਂ ਮੁੱਕ ਗਈ, ਹੁਣ ਮੈਨੂੰ ਕਿਤੇ ਜਾਣ ਦੀ ਲੋੜ ਨਹੀਂ।"

ਜਰਨੈਲ ਸਾਹਿਬ ਨੂੰ ਸਰਕਾਰ ਨੇ ਬਗੈਰ ਕਿਸੇ ਕਾਰਨ ਦੱਸੋ ਨੋਟਿਸ ਤੋਂ ਪਰੀਮੈਚਿਊਰ ਰਿਟਾਇਰ ਕਰ ਦਿੱਤਾ ਸੀ। ਅਦਾਲਤ ਵਿਚੋਂ ਕੇਸ ਜਿੱਤ ਕੇ ਨੌਕਰੀ 'ਤੇ ਬਹਾਲ ਹੋਏ। ਇਕ ਦਿਨ ਸਰਵਿਸ ਕਰ ਕੇ ਅਗਲੇ ਦਿਨ ਰਿਟਾਇਰ ਹੋ ਗਏ। ਕੇਸ ਜਿੱਤਣ 'ਤੇ ਕਾਫ਼ੀ ਪੈਸਾ ਇਕੱਠਾ ਮਿਲਿਆ ਸੀ।

ਨਾਮਧਾਰੀ, ਰਾਧਾ ਸੁਆਮੀ, ਨਿਰੰਕਾਰੀ ਅਤੇ ਹੋਰ ਪਾਖੰਡੀ ਗੁਰੂਆਂ ਦੇ ਚੇਲੇ ਅਨੇਕਾਂ ਉਨ੍ਹਾਂ ਕੋਲ ਆਏ ਪਰ ਜਰਨੈਲ ਸਾਹਿਬ ਨੇ ਸਭ ਝਾੜ ਕੇ ਬਹਾ ਦਿੱਤੇ। ਜਰਨੈਲ ਸਾਹਿਬ ਹਰ ਇਕ ਨੂੰ ਪੁੱਛਦੇ ਕਿ ਤੁਹਾਡਾ ਬਾਬਾ ਸਾਨੂੰ ਕੀ ਦੇਵੇਗਾ? ਚੇਲੇ ਕਹਿੰਦੇ—ਜੀ! ਗਿਆਨ ਮਿਲੇਗਾ। ਉਹ ਪੁੱਛਦੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਵੱਡਾ ਗਿਆਨ ਕਿਸੇ ਕੋਲ ਹੈ? ਚੇਲੇ ਕਹਿੰਦੇ—ਜੀ ਨਾਮ ਮਿਲੇਗਾ। ਜਰਨੈਲ ਸਾਹਿਬ ਆਖਦੇ ਕਿ ਅਸਾਂ ਅੰਮ੍ਰਿਤ ਛਕਣ ਵੇਲੇ ਵਾਹਿਗੁਰੂ ਮੰਤਰ ਦਾ ਨਾਮ ਲਿਆ ਹੋਇਆ ਹੈ। ਮੈਂ ਇਹੀ ਨਾਮ ਜਪਦਾ ਹਾਂ। ਇਸ ਤੋਂ ਵੱਡਾ ਕੋਈ ਨਾਮ ਹੈ? ਫਿਰ ਉਹ ਚੇਲਿਆਂ ਨੂੰ ਆਖਦੇ ਗੁਰਬਾਣੀ ਦੱਸ ਰਹੀ ਹੈ:

*ਸੋਧਤ ਸੋਧਤ ਸੋਧਿ ਬੀਚਾਰਾ॥*
*ਬਿਨੁ ਹਰਿ ਭਜਨ ਨਹੀ ਛੁਟਕਾਰਾ॥* (ਅੰਗ ੨੬੦)

ਜੇ ਮੈਂ ਆਪਣਿਆਂ ਗੋਡਿਆਂ ਨਾਲ ਹੀ ਤੁਰ ਕੇ ਜਾਣਾ ਹੈ, ਤੁਹਾਡੇ ਬਾਬੇ ਦੀ ਮੈਨੂੰ ਕੀ ਲੋੜ ਹੈ? ਅਤੇ ਜੇ ਤੁਹਾਡਾ ਬਾਬਾ ਮੈਨੂੰ ਕੁਝ ਦੇ ਸਕਦਾ ਹੈ ਲਿਆਉ ਸਭ ਕੁਝ ਮੇਰੇ ਕੋਲੋਂ ਲੈ ਜਾਵੇ। ਕੱਚੇ ਪਿੱਲੇ ਸਭ ਝੜ ਗਏ।

ਇਸੇ ਤਰ੍ਹਾਂ ਦਾ ਝਲਕਾਰਾ ਭਾਈ ਰਣਧੀਰ ਸਿੰਘ ਜੀ ਅਤੇ ਹੋਰ ਗੁਰੂ ਕੇ ਪਿਆਰਿਆਂ ਨੂੰ ਅੱਡ-ਅੱਡ ਤਰੀਕੇ ਨਾਲ ਦਿਖਿਆ ਜਿਸ ਨੂੰ ਭਾਈ ਸਾਹਿਬ ਨੇ 'ਜੇਲ੍ਹ ਚਿੱਠੀਆਂ' ਵਿਚ ਲਿਖ ਦਿੱਤਾ। ਕਿਉਂਕਿ ਪ੍ਰੋ. ਸਾਹਿਬ ਸਿੰਘ ਜੀ ਨੂੰ ਇਸ ਤਰ੍ਹਾਂ ਦੀ ਗੁਰ-ਬਖਸ਼ਿਸ਼ ਪ੍ਰਾਪਤ ਨਹੀਂ ਹੋਈ, ਇਸ ਲਈ ਉਹ ਕਿਤੇ ਲਿਖ ਕੇ ਨਹੀਂ ਗਏ।

ਮਿਸ਼ਨਰੀ ਕਾਲਜਾਂ ਦੇ ਸੰਚਾਲਕ ਅਤੇ ਡਾਕ ਰਾਹੀਂ ਦੋ ਸਾਲਾ ਗੁਰਮਤਿ ਡਿਗਰੀ ਲੈਣ ਵਾਲੇ ਅਫਲਾਤੂਨਾ ਦੀ ਧਾਰਨਾ ਹੈ ਕਿ ਜਦ ਸਾਡੇ ਬਾਬਾ ਜੀ ਨੂੰ ਅਜਿਹਾ ਕੁਝ ਅਨੁਭਵ ਨਹੀਂ ਹੋਇਆ ਹੋਰ ਕਿਸੇ ਨੂੰ ਕਿਵੇਂ ਹੋ ਸਕਦਾ ਹੈ? ਇਸ ਲਈ ਸਭ ਝੂਠ ਹੈ, ਪਾਖੰਡ ਹੈ ਅਤੇ ਬ੍ਰਾਹਮਣਵਾਦੀ ਗੱਲਾਂ ਹਨ। ਵਿਗਿਆਨ ਇਸ ਨੂੰ ਨਹੀਂ ਮੰਨਦਾ, ਅਸੀਂ ਕਿਵੇਂ ਮੰਨੀਏ?

ਸਭ ਤੋਂ ਵੱਡਾ ਸਾਡਾ ਬਾਬਾ ਹੈ। ਜਦ ਸਾਰੀ ਗੁਰਬਾਣੀ ਦਾ, ਵਿਆਕਰਣ ਅਨੁਸਾਰ, ਗੁਰਬਾਣੀ ਦੀ ਵਿਆਖਿਆ ਕਰਨ ਵਾਲੇ 'ਤੇ ਇਹ ਕਲਾ ਨਹੀਂ ਵਰਤੀ ਤਾਂ ਇਕ ਪੁਲਿਸ ਜਰਨੈਲ ਜਾਂ ਅਨਪੜ੍ਹ ਸਾਧ ਗੁਰੂ ਸਾਹਿਬ ਨੂੰ ਪਿਆਰਾ ਕਿਵੇਂ ਹੋ ਸਕਦਾ ਹੈ? ਇਨ੍ਹਾਂ ਨੂੰ ਕੌਣ ਸਮਝਾਏ ਕਿ ਵਿਦਵਤਾ ਮੱਥੇ ਵਿਚ ਹੁੰਦੀ ਹੈ ਅਤੇ ਭਾਵਨਾ ਹਿਰਦੇ ਵਿਚ ਹੁੰਦੀ ਹੈ। ਤਰਕ ਮੱਥੇ ਦੀ ਉਪਜ ਹੈ, ਸ਼ਰਧਾ ਅਤੇ ਪਿਆਰ ਦਾ ਖਜ਼ਾਨਾ ਦਿਲ ਵਿਚ ਹੈ।

*—ਜੋ ਪ੍ਰਾਣੀ ਹਰਿ ਨਾਮੁ ਧਿਆਵੈ॥*
*ਪੜਿਆ ਅਣਪੜਿਆ ਪਰਮ ਗਤਿ ਪਾਵੈ॥* (ਅੰਗ ੧੯੭)

*—ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥* (ਅੰਗ ੧੪੮)

# ਨਾਮ ਦਾਰੂ

ਸੰਸਾਰ ਦੇ ਸਿਆਣਿਆਂ ਨੇ ਆਧਿ, ਬਿਆਧ ਅਤੇ ਉਪਾਧੀ ਵਾਲੇ ਤਿੰਨ ਪ੍ਰਕਾਰ ਦੇ ਦੁੱਖ ਜਾਂ ਰੋਗ ਮੰਨੇ ਹਨ। 'ਆਧਿ ਰੋਗ' ਉਹ ਹਨ ਜੋ ਅਸੀਂ ਪੂਰਬਲੇ ਕਰਮਾਂ ਅਨੁਸਾਰ ਧੁਰੋਂ ਲਿਖਾ ਕੇ ਲਿਆਏ ਹਾਂ ਜਾਂ ਸਾਨੂੰ ਮਾਤਾ ਪਿਤਾ ਕੋਲੋਂ ਵਿਰਾਸਤ ਵਿਚ ਮਿਲੇ ਹਨ ਅਤੇ ਜਿਸ ਨੂੰ ਅੱਜ ਕੱਲ੍ਹ ਦੀ ਵਿਦਿਆ ਅਨੁਸਾਰ 'ਜੀਨ' ਰੋਗ ਆਖਦੇ ਹਨ।

'ਬਿਆਧ ਰੋਗ' ਉਹ ਹਨ ਜੋ ਗੈਰ ਕੁਦਰਤੀ ਅਮਲਾਂ ਦੇ ਕਾਰਨ ਪੈਦਾ ਹੁੰਦੇ ਹਨ। ਜਿਹਾ ਕਿ ਖਾਣ ਪੀਣ ਦਾ ਪਥ ਪਰਹੇਜ਼ ਨਾ ਕਰਨਾ, ਮੌਸਮ ਅਨੁਸਾਰ ਨਾ ਚੱਲਣਾ ਜਿਸ ਨਾਲ ਸਰੀਰ ਰੋਗੀ ਹੋ ਜਾਂਦਾ ਹੈ ਅਤੇ ਅਸੀਂ ਦੁੱਖ ਭੋਗਦੇ ਹਾਂ।

ਇਸੇ ਤਰ੍ਹਾਂ ਕਿਸੇ ਨਾਲ ਲੜਾਈ ਝਗੜਾ ਹੋਣ ਕਾਰਨ ਜਾਂ ਕਿਸੇ ਐਕਸੀਡੈਂਟ ਅਤੇ ਸੱਟ ਫੇਟ ਕਾਰਨ ਪੈਦਾ ਹੋਏ ਦੁੱਖਾਂ ਨੂੰ ਜਾਂ ਰੋਗਾਂ ਨੂੰ 'ਉਪਾਧ ਰੋਗ' ਕਿਹਾ ਜਾਂਦਾ ਹੈ। ਇਨ੍ਹਾਂ ਰੋਗਾਂ ਦੀਆਂ ਅਲਾਮਤਾਂ ਸਰੀਰ 'ਤੇ ਦਿਖਦੀਆਂ ਹਨ ਪਰ ਤਕਲੀਫ਼ ਮਨ ਨੂੰ ਮਹਿਸੂਸ ਹੁੰਦੀ ਹੈ।

ਇਸ ਤੋਂ ਇਲਾਵਾ ਕੁਝ ਇਕ ਮਾਨਸਿਕ ਰੋਗ ਹਨ ਜਿਹਾ ਕਿ ਬਲੱਡ ਪ੍ਰੈਸ਼ਰ, ਸ਼ੂਗਰ, ਹਾਈਪਰ ਟੈਨਸ਼ਨ, ਡਿਪਰੈਸ਼ਨ ਆਦਿ। ਗੁਰਬਾਣੀ ਵਿਚ ਮਨ ਦੇ ਰੋਗਾਂ ਦਾ ਨਾਉਂ—ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਲਿਖਿਆ ਹੈ। ਇਹ ਰੋਗ ਬਾਹਰੋਂ ਦਿਖਦੇ ਨਹੀਂ ਪਰ ਇਨ੍ਹਾਂ ਦਾ ਪ੍ਰਭਾਵ ਮਾਰੂ ਅਸਰ ਰੱਖਦਾ ਹੈ।

ਪਹਿਲਾਂ-ਪਹਿਲ ਵਿਦਵਾਨ ਡਾਕਟਰ ਮਨ ਦੇ ਇਨ੍ਹਾਂ ਮਾਰੂ ਰੋਗਾਂ ਨੂੰ ਨਹੀਂ ਮੰਨਦੇ ਸੀ ਪਰ ਹੁਣ ਮੰਨਣ ਲੱਗ ਪਏ ਹਨ। ਮੈਡੀਕਲ ਸਾਇੰਸ ਨੇ ਤੱਤ ਕੱਢੇ ਹਨ ਕਿ ਆਦਮੀ ਨੂੰ ਕ੍ਰੋਧ ਆਉਣ ਨਾਲ ਬਲੱਡ ਪ੍ਰੈਸ਼ਰ ਵਧਦਾ ਹੈ। ਜ਼ਿਆਦਾ ਕ੍ਰੋਧੀ ਬੰਦੇ ਦਾ ਹਾਜਮਾ ਖਰਾਬ ਰਹਿੰਦਾ ਹੈ। ਇਥੋਂ ਤੱਕ ਕਿ ਮਿਹਦੇ ਦਾ ਅਲਸਰ ਜਾਂ ਰਸੌਲੀ ਵੀ ਹੋ ਸਕਦੀ ਹੈ। ਮਾਨਸਿਕ ਰੋਗ ਚਿੰਤਾ, ਅਨੇਕਾਂ ਬੀਮਾਰੀਆਂ ਨੂੰ ਜਨਮ ਦਿੰਦੀ ਹੈ।

ਅਧਿਕ ਕਾਮੀ ਪੁਰਸ਼ ਉਮਰ ਤੋਂ ਪਹਿਲਾਂ ਬੁੱਢਾ ਹੋ ਜਾਂਦਾ ਹੈ। ਮਨ ਦਾ ਇਸ 'ਤੇ ਕੰਟਰੋਲ ਨਾ ਹੋਣ ਕਾਰਨ ਅੱਜ ਕੱਲ੍ਹ ਦੀ ਲਾਇਲਾਜ ਬੀਮਾਰੀ 'ਏਡਜ਼' ਦਾ ਕਾਰਨ ਬਣਦਾ ਹੈ ਅਤੇ ਹੋਰ ਮੂਤਰ ਰੋਗ ਦੀਆਂ ਬੀਮਾਰੀਆਂ ਪੈਦਾ ਕਰਦਾ ਹੈ ਜਾਂ ਫਿਰ ਬਲਾਤਕਾਰੀ ਬਣ ਕੇ ਜੇਲ੍ਹ ਦੀ ਹਵਾ ਖਾਂਦਾ ਹੈ ਅਤੇ ਸਮਾਜ ਵਿਚ ਬਦਨਾਮ ਹੁੰਦਾ ਹੈ।

ਮੋਹ, ਲੋਭ ਅਤੇ ਅਹੰਕਾਰ ਵੀ ਸੀਮਾ ਤੋਂ ਵੱਧ ਜਾਣ ਕਾਰਨ ਅਨੇਕਾਂ ਮਾਨਸਿਕ ਰੋਗਾਂ ਨੂੰ ਜਨਮ ਦਿੰਦਾ ਹੈ। ਸਮਾਜ ਵਿਚ ਬਦਨਾਮੀ ਦਾ ਕਾਰਨ ਬਣਦਾ ਹੈ। ਇਹ ਪੰਜੇ ਵਿਕਾਰ ਪਸ਼ੂ, ਪੰਛੀਆਂ ਵਿਚ ਭੀ ਹਨ ਪਰ ਉਹ ਕੁਦਰਤ ਦੇ ਨਿਯਮ ਅਨੁਸਾਰ ਸੀਮਾ ਵਿਚ ਰਹਿੰਦੇ ਹਨ। ਮਨੁੱਖ ਸੁਤੰਤਰ ਹੋਣ ਕਾਰਨ, ਗਰੀਬ-ਅਮੀਰ, ਅਨਪੜ੍ਹ

ਕੀ ਵਿਦਵਾਨ, ਸਭ 'ਤੇ ਇਹ ਭਾਰੂ ਹਨ ਅਤੇ ਗੁਰਬਾਣੀ ਨੇ ਦੋ ਟੂਕ ਫੈਸਲਾ ਕੀਤਾ ਹੈ :

*ਜੋ ਜੋ ਦੀਸੈ ਸੋ ਸੋ ਰੋਗੀ॥*
*ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥* *(ਅੰਗ ੧੧੪੦)*

ਅੱਸੀ ਪ੍ਰਤੀਸ਼ਤ ਤੋਂ ਵੱਧ ਸਰੀਰਕ ਰੋਗ ਅਸਲ ਵਿਚ ਮਾਨਸਿਕ ਰੋਗਾਂ ਕਾਰਨ ਹੁੰਦੇ ਹਨ। ਬੰਦਾ ਸ਼ਰਾਬ ਦਾ ਆਦੀ ਹੋਣ ਕਾਰਨ ਗੁਰਦੇ ਫੇਲ੍ਹ ਹੋ ਜਾਂਦੇ ਹਨ, ਜਿਗਰ ਦੀਆਂ ਬੀਮਾਰੀਆਂ ਹੁੰਦੀਆਂ ਹਨ। ਮਰੀਜ਼ ਡਾਕਟਰ ਕੋਲ ਜਾਂਦਾ ਹੈ। ਡਾਕਟਰ ਦਵਾਈ ਨਾਲ ਸਰੀਰ ਠੀਕ ਕਰ ਦਿੰਦਾ ਹੈ, ਨਾਲ ਹੀ ਮਰੀਜ਼ ਨੂੰ ਕਹਿ ਦਿੰਦਾ ਹੈ ਕਿ ਸ਼ਰਾਬ ਨਹੀਂ ਪੀਣੀ।

ਮਨ 'ਤੇ ਕੰਟਰੋਲ ਨਾ ਹੋਣ ਕਾਰਨ ਬੰਦਾ ਫਿਰ ਸ਼ਰਾਬ ਪੀਂਦਾ ਹੈ, ਫਿਰ ਬੀਮਾਰ ਹੁੰਦਾ ਹੈ, ਫਿਰ ਡਾਕਟਰ ਕੋਲ ਜਾਂਦਾ ਹੈ, ਡਾਕਟਰ ਫਿਰ ਉਹੀ ਕੁਝ ਕਰਦਾ ਹੈ। ਸੋ ਮਾਨਸਿਕ ਰੋਗੀ ਹੋਣ ਕਾਰਨ ਸਰੀਰ ਰੋਗੀ ਹੁੰਦਾ ਹੈ। ਪੰਜਾਂ ਵਿਕਾਰਾਂ ਅਧੀਨ ਮਨ ਰੋਗੀ ਹੁੰਦਾ ਹੈ, ਜਿਸ ਦਾ ਡਾਕਟਰ ਕੋਲ ਕੋਈ ਇਲਾਜ ਨਹੀਂ ਹੈ। ਪਰ ਸਤਿਗੁਰੂ ਦੀ ਸ਼ਰਨ ਵਿਚ ਆਇਆਂ ਹੀ ਬੰਦਾ ਮਨ ਦੇ ਰੋਗਾਂ ਤੋਂ ਮੁਕਤ ਹੋ ਸਕਦਾ ਹੈ। ਭਾਈ ਗੁਰਦਾਸ ਜੀ ਦੱਸਦੇ ਹਨ:

*ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ।*
*(ਵਾਰ ੨੬/੧੯)*

ਅਤੇ ਸਤਿਗੁਰੂ ਜੀ ਆਪਣੇ ਸਿੱਖ ਨੂੰ ਉਪਦੇਸ ਦਿੰਦੇ ਹਨ :

*—ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ*
*ਮਨਿ ਤਨਿ ਭਏ ਅਰੋਗਾ॥* *(ਅੰਗ ੬੧੧)*

*—ਲਲਾ ਲਾਵਉ ਅਉਖਧ ਜਾਹੂ॥*
*ਦੂਖ ਦਰਦ ਤਿਹ ਮਿਟਹਿ ਖਿਨਾਹੂ॥*
*ਨਾਮ ਅਉਖਧੁ ਜਿਹ ਰਿਦੈ ਹਿਤਾਵੈ॥*
*ਤਾਹਿ ਰੋਗੁ ਸੁਪਨੈ ਨਹੀ ਆਵੈ॥*
*ਹਰਿ ਅਉਖਧੁ ਸਭ ਘਟ ਹੈ ਭਾਈ॥*
*ਗੁਰ ਪੂਰੇ ਬਿਨੁ ਬਿਧਿ ਨ ਬਨਾਈ॥*
*ਗੁਰਿ ਪੂਰੈ ਸੰਜਮੁ ਕਰਿ ਦੀਆ॥*
*ਨਾਨਕ ਤਉ ਫਿਰਿ ਦੂਖ ਨ ਥੀਆ॥* *(ਅੰਗ ੨੫੯)*

ਅਰਥ : ਲੱਲਾ ਅੱਖਰ ਦੀ ਉਥਾਨਕਾ ਨਾਲ ਗੁਰੂ ਸਾਹਿਬ ਦੱਸ ਰਹੇ ਹਨ ਕਿ ਜਿਸ ਨੂੰ (ਨਾਮ ਰੂਪੀ) ਦਵਾਈ ਲੱਗ ਜਾਵੇ, ਉਸ ਦੇ ਸਾਰੇ ਦੁੱਖ ਅਤੇ ਦਰਦ ਉਸੇ ਵੇਲੇ ਮਿਟ ਜਾਂਦੇ ਹਨ। ਜਿਸ ਦੇ ਮਨ ਨੂੰ ਨਾਮ ਰੂਪੀ ਦਵਾਈ ਭਾਅ ਗਈ ਜਾਂ ਮਨ ਵਿਚ ਵਸ ਗਈ. ਉਸ ਨੂੰ ਸੁਪਨੇ ਵਿਚ ਵੀ ਰੋਗ ਨਹੀਂ ਆਉਂਦਾ। ਹੇ ਭਾਈ! ਇਹ ਨਾਮ ਰੂਪੀ ਦਾਰੂ ਸਭ ਦੇ ਹਿਰਦੇ ਵਿਚ ਹੁੰਦਾ ਹੈ ਪਰ ਪੂਰੇ ਗੁਰੂ ਦੀ ਦੱਸੀ ਵਿਧੀ ਬਗੈਰ ਗੱਲ ਬਣਦੀ ਨਹੀਂ। ਪੂਰੇ ਗੁਰੂ ਨੇ ਦਵਾਈ ਦੇ ਨਾਲ ਪ੍ਰਹੇਜ਼ ਭੀ ਦਿੱਤਾ ਹੈ ਅਤੇ ਜਿਸ ਨੇ ਭੀ ਗੁਰੂ ਦੀ ਮੱਤ ਅਨੁਸਾਰ ਦਵਾਈ ਖਾ ਕੇ ਪਰਹੇਜ਼ ਰੱਖਿਆ ਹੈ ਉਸ ਨੂੰ ਫਿਰ ਕੋਈ ਦੁੱਖ ਨਹੀਂ ਲਗਦਾ।

ਇਸ ਤਰ੍ਹਾਂ ਦੇ ਅਨੇਕਾਂ ਹੋਰ ਗੁਰ ਫੁਰਮਾਨਾਂ ਤੋਂ ਸਿੱਧ ਹੋ ਜਾਂਦਾ ਹੈ ਕਿ ਗੁਰਬਾਣੀ ਅਤੇ ਨਾਮ ਦਾਰੂ ਨਾਲ ਸਭ ਰੋਗ ਅਤੇ ਦੁੱਖ ਖਤਮ ਹੋ ਜਾਂਦੇ ਹਨ। ਹੁਣ ਇਸ ਦੀ ਪੁਸ਼ਟੀ ਲਈ ਅਸੀਂ ਪਾਠਕਾਂ ਦੀ ਗਿਆਤ ਲਈ ਕੁਝ ਉਦਾਹਰਣਾਂ ਦੇ ਰਹੇ ਹਾਂ ਤਾਂ ਜੋ ਗੁਰੂ ਸਾਹਿਬ ਦੇ ਬਚਨਾਂ 'ਤੇ ਵਿਸ਼ਵਾਸ ਆ ਜਾਵੇ। ਅਸੀਂ ਉਦਾਹਰਣਾਂ ਭੀ ਕਿਸੇ ਸੰਤ ਦੀਆਂ ਨਹੀਂ ਬਲਕਿ ਪ੍ਰਤਿਸ਼ਟ ਸੰਸਾਰੀ ਵਿਅਕਤੀਆਂ ਦੀਆਂ ਦੇ ਰਹੇ ਹਾਂ ਜਿਨ੍ਹਾਂ ਦੇ ਠੀਕ ਹੋਣ ਨਾਲ ਲੋਕਾਂ ਦਾ ਗੁਰਬਾਣੀ ਵਿਚ ਵਿਸ਼ਵਾਸ ਵਧਿਆ ਹੈ।

੧. ਭਾਈ ਕਾਲ੍ਹਾ ਸਿੰਘ ਨਿਹੰਗ ਗੱਡੀ ਰਾਹੀਂ ਹਜ਼ੂਰ ਸਾਹਿਬ ਜਾ ਰਿਹਾ ਸੀ। ਰਸਤੇ ਵਿਚ ਪਾਣੀ ਲੈਣ ਉਤਰਿਆ ਤਾਂ ਗੱਡੀ ਚੱਲ ਪਈ। ਜਲਦੀ ਵਿਚ ਜਿਹੜਾ ਡੱਬਾ ਸਾਹਮਣੇ ਆਇਆ ਉਸ ਵਿਚ ਚੜ੍ਹ ਗਿਆ। ਉਸ ਡੱਬੇ ਵਿਚ ਦੋ ਪਠਾਣ ਅਤੇ ਇਕ ਬੁਰਕੇ ਵਾਲੀ ਔਰਤ ਬੈਠੇ ਸਨ, ਉਨ੍ਹਾਂ ਕੋਲ ਹੀ ਸਿੰਘ ਜੀ ਬੈਠ ਗਏ। ਥੋੜ੍ਹੀ ਦੇਰ ਪਿਛੋਂ ਸਟੇਸ਼ਨ ਆਉਣ 'ਤੇ ਦੋਵੇਂ ਪਠਾਣ ਪਾਣੀ ਲਈ ਉਤਰੇ ਤਾਂ ਬੁਰਕੇ ਵਾਲੀ ਔਰਤ ਨੇ ਆਪਣਾ ਪੈਰ ਸਿੰਘ ਜੀ ਦੇ ਪੈਰ ਨਾਲ ਛੁਹਾਇਆ। ਭਾਈ ਕਾਲ੍ਹਾ ਸਿੰਘ ਸਾਵਧਾਨ ਹੋ ਗਿਆ। ਥੋੜ੍ਹੀ ਦੇਰ ਪਿਛੋਂ ਉਸ ਬੀਬੀ ਨੇ ਫਿਰ ਆਪਣਾ ਪੈਰ ਮਾਰਿਆ। ਕਾਲ੍ਹਾ ਸਿੰਘ ਨੇ ਪੈਰ ਪਿਛੇ ਕਰ ਕੇ ਉਸ ਨੂੰ ਸੁਚੇਤ ਹੋਣ ਲਈ ਕਿਹਾ। ਜਦ ਤੀਸਰੀ ਵਾਰ ਉਸ ਨੇ ਪੈਰ ਮਾਰਿਆ ਕਾਲ੍ਹਾ ਸਿੰਘ ਨੂੰ ਕੁਝ ਗੜਬੜ ਨਜ਼ਰ ਆਈ। ਜਦ ਉਸ ਨੇ ਉਸ ਔਰਤ ਦਾ ਬੁਰਕਾ ਚੁੱਕਿਆ ਤਾਂ ਦੇਖਿਆ ਕਿ ਬੀਬੀ ਦਾ ਮੂੰਹ ਕੱਪੜਾ ਤੁੰਨ ਕੇ ਬੰਦ ਕੀਤਾ ਹੋਇਆ ਹੈ ਅਤੇ ਹੱਥ ਪਿੱਛੇ ਕਰਕੇ ਬੰਨ੍ਹੇ ਹੋਏ ਹਨ। ਮੂੰਹ ਵਿਚੋਂ ਕੱਪੜਾ ਕੱਢਣ 'ਤੇ ਉਸ ਬੀਬੀ ਨੇ ਰੋ ਰੋ ਕੇ ਦੱਸਿਆ ਕਿ ਕਿਵੇਂ ਇਨ੍ਹਾਂ ਬਦਮਾਸ਼ਾਂ ਨੇ ਉਸ ਦਾ ਸਤ ਭੰਗ ਕੀਤਾ ਹੈ ਅਤੇ ਅਗਵਾ ਕਰਕੇ ਕਿਤੇ ਲਿਜਾ ਰਹੇ ਹਨ।

ਇੰਨੇ ਨੂੰ ਦੋਵੇਂ ਪਠਾਣ ਭੀ ਆ ਗਏ ਅਤੇ ਉਨ੍ਹਾਂ ਨੇ ਆਉਂਦੇ ਹੀ ਕਾਲ੍ਹਾ ਸਿੰਘ 'ਤੇ ਛੁਰੇ ਨਾਲ ਵਾਰ ਕਰ ਦਿੱਤਾ। ਕਾਲ੍ਹਾ ਸਿੰਘ ਨੇ ਵਾਰ ਬਚਾ ਕੇ ਭਰਵਾਂ ਵਾਰ ਕੀਤਾ ਤੇ ਵਾਰੀ ਵਾਰੀ ਦੋਵੇਂ ਪਠਾਣ ਮਾਰ ਦਿੱਤੇ। ਇੰਨੇ ਨੂੰ ਸਟੇਸ਼ਨ ਆ ਗਿਆ, ਸਵਾਰੀਆਂ ਹੋਰ ਚੜ੍ਹ ਗਈਆਂ ਕਤਲ ਦਾ ਰੌਲਾ ਪੈ ਗਿਆ ਅਤੇ ਕਾਲ੍ਹਾ ਸਿੰਘ ਪੁਲਿਸ ਦੇ ਹਵਾਲੇ ਹੋ ਗਿਆ।

ਪੁਲਿਸ ਕੇਸ ਚੱਲਿਆ ਅਤੇ ਕਾਲ੍ਹਾ ਸਿੰਘ ਨੂੰ ਉਮਰ ਕੈਦ ਹੋ ਗਈ। ਬਾਹਰ ਦੀਆਂ ਜੇਲ੍ਹਾਂ ਵਿਚ ਰਹਿ ਕੇ ਅਖੀਰ ਉਸ ਨੂੰ ਅੰਬਾਲੇ ਜੇਲ੍ਹ ਵਿਚ ਭੇਜ ਦਿੱਤਾ ਗਿਆ।

੧੯੬੨ ਵਿਚ ਪੰਜਾਬੀ ਸੂਬੇ ਦੇ ਮੋਰਚੇ ਅਧੀਨ ਅੱਜ ਕੱਲ੍ਹ ਦੇ ਹਰਿਆਣੇ ਦੇ ਅਕਾਲੀ ਲੀਡਰ ਸ. ਕਰਤਾਰ ਸਿੰਘ ਟੱਕਰ ਅਤੇ ਸ. ਸੁਰਜੀਤ ਸਿੰਘ ਬਰਨਾਲਾ ਵਾਂਗ ਹੋਰ ਕਈ ਅਕਾਲੀ ਲੀਡਰ ਵੀ ਅੰਬਾਲੇ ਜੇਲ੍ਹ ਵਿਚ ਸਨ। ਇਨ੍ਹਾਂ ਨੇ ਭਾਈ ਕਾਲ੍ਹਾ ਸਿੰਘ ਦੀ ਕਹਾਣੀ ਸੁਣ ਕੇ ਬਾਕੀ ਸਜ਼ਾ ਮੁਆਫ਼ੀ ਲਈ ਰਾਸ਼ਟਰਪਤੀ ਨੂੰ ਅਪੀਲ ਕਰਵਾ ਦਿੱਤੀ।

ਅਕਾਲੀ ਲੀਡਰਾਂ ਦੇ ਉਦਮ ਸਦਕਾ ਰਿਹਾਈ ਦੇ ਹੁਕਮ ਆਉਣ ਤੋਂ ਪਹਿਲਾਂ ਹੀ ਕਾਲ੍ਹਾ ਸਿੰਘ ਨੂੰ ਅਧਰੰਗ ਦਾ ਦੌਰਾ ਪੈ ਗਿਆ ਅਤੇ ਸਰੀਰ ਨਿੱਸਲ ਹੋ ਗਿਆ। ਜਦ ਰਿਹਾਈ ਦਾ ਹੁਕਮ ਆ ਗਿਆ ਜੇਲ੍ਹ ਵਾਲੇ ਕਹਿਣ ਕਿ ਬਾਬਾ ਜੀ ਤੁਸੀਂ

ਆਪਣੇ ਘਰ ਨੂੰ ਜਾਓ, ਬਾਬਾ ਕਹੇ ਕਿ ਮੈਂ ਜਾਵਾਂ ਕਿਥੇ, ਨਾ ਮੇਰਾ ਕੋਈ ਅੱਗੇ ਨਾ ਪਿੱਛੇ।

ਬਾਬੇ ਨੇ ਨਿਰਾਸ਼ਤਾ ਦੀ ਹਾਲਤ ਵਿਚ ਇਕ ਮਨ ਚਿੱਤ ਹੋ ਕੇ ਗੁਰੂ ਚਰਨਾਂ ਵਿਚ ਅਰਦਾਸ ਕੀਤੀ ਕਿ "ਸੱਚੇ ਪਾਤਸ਼ਾਹ! ਅਜਬ ਤੇਰੀ ਖੇਡ ਹੈ। ਜਦ ਠੀਕ ਤੰਦਰੁਸਤ ਸੀ, ਤਾਂ ਜੇਲ੍ਹ ਵਿਚ, ਜੇ ਹੁਣ ਰਿਹਾਈ ਹੋਈ ਹੈ ਤਾਂ ਸਰੀਰ ਨਿੱਸਲ। ਹੁਣ ਮੈਂ ਕਿਥੇ ਜਾਵਾਂ, ਮੈਨੂੰ ਕੌਣ ਸੰਭਾਲੂ, ਤੂੰ ਆਪ ਹੀ ਬਹੁੜੀ ਕਰ ਕੋਈ ਰਸਤਾ ਦੱਸ।"

ਭਾਣਾ ਕਰਤਾਰ ਦਾ ਰਾਤ ਨੂੰ ਸੁਪਨੇ ਵਿਚ ਦਸਮੇਸ਼ ਪਿਤਾ ਦੇ ਦਰਸ਼ਨ ਹੋਏ ਅਤੇ ਕਿਹਾ ਕਿ ਸਿੰਘਾ ਘਾਬਰ ਨਾ, ਸ੍ਰੀ ਅੰਮ੍ਰਿਤਸਰ ਜਾ ਕੇ ਇਸ਼ਨਾਨ ਕਰ, ਸਭ ਠੀਕ ਹੋਵੇਗਾ। ਅਗਲੇ ਦਿਨ ਫਿਰ ਜੇਲ੍ਹ ਕਰਮਚਾਰੀ ਆਏ ਅਤੇ ਆਖਣ ਲੱਗੇ ਕਿ ਬਾਬਾ ਜੀ ਰਿਹਾਈ ਦੇ ਹੁਕਮ ਪਿਛੋਂ ਅਸੀਂ ਤੁਹਾਨੂੰ ਜੇਲ੍ਹ ਵਿਚ ਨਹੀਂ ਰੱਖ ਸਕਦੇ। ਕਾਲ੍ਹਾ ਸਿੰਘ ਨੇ ਬੇਨਤੀ ਕੀਤੀ ਕਿ ਕਿਰਪਾ ਕਰ ਕੇ ਮੈਨੂੰ ਅੰਮ੍ਰਿਤਸਰ ਦੀ ਗੱਡੀ ਵਿਚ ਬਿਠਾ ਦੇਵੋ। ਪੁਲਿਸ ਵਾਲਿਆਂ ਨੇ ਮੰਨ ਕੇ ਗੱਡੀ ਵਿਚ ਬਿਠਾ ਦਿੱਤਾ ਅਤੇ ਭਾਈ ਕਾਲ੍ਹਾ ਸਿੰਘ ਸ੍ਰੀ ਅੰਮ੍ਰਿਤਸਰ ਪੁੱਜ ਗਿਆ।

ਉਥੇ ਭੀ ਗੁਰੂ ਨੇ ਕਿਸੇ ਦੇ ਮਨ ਮਿਹਰ ਪਾਈ ਅਤੇ ਭਾਈ ਕਾਲ੍ਹਾ ਸਿੰਘ ਦਰਬਾਰ ਸਾਹਿਬ ਪਹੁੰਚ ਗਿਆ। ਗੁਰੂ ਦੇ ਚਰਨਾਂ ਦਾ ਧਿਆਨ ਧਰ ਕੇ ਬਸ ਇਕੋ ਡੁਬਕੀ ਸਰੋਵਰ ਵਿਚ ਲਾਈ ਅਤੇ ਰਜਨੀ ਦੇ ਪਤੀ ਵਾਂਗ ਬਿਲਕੁਲ ਨੌ-ਬਰ-ਨੌ ਹੋ ਕੇ ਬਾਹਰ ਨਿਕਲਿਆ। ਭਾਈ ਕਾਲ੍ਹਾ ਸਿੰਘ ਨੇ ਬਾਹਰ ਆ ਕੇ ਜੈਕਾਰਾ ਛੱਡਿਆ, ਨਮਸਕਾਰ ਕੀਤੀ, ਪਰਕਰਮਾ ਕਰਕੇ ਦਰਬਾਰ ਸਾਹਿਬ ਮੱਥਾ ਟੇਕਿਆ। ਫਿਰ ਅਕਾਲ ਤਖਤ ਸਾਹਿਬ 'ਤੇ ਸਜੇ ਦੀਵਾਨ ਵਿਚ ਆਪਣੀ ਵਿਥਿਆ ਸੁਣਾਈ। ਦੀਵਾਨ ਵਿਚ ਜੈਕਾਰੇ ਛੱਡੇ ਗਏ ਅਤੇ ਭਾਈ ਕਾਲ੍ਹਾ ਸਿੰਘ ਨੂੰ ਜਲੂਸ ਦੀ ਸ਼ਕਲ ਵਿਚ ਪਰਕਰਮਾ ਵਿਚ ਫੇਰਿਆ ਗਿਆ।

### ੨. ਬੀਬੀ ਸ਼ੀਲਾ ਜੀ :

ਤਕਰੀਬਨ ਪੱਚੀ-ਤੀਹ ਸਾਲ ਦੀ ਗੱਲ ਹੈ ਹਰਿਆਣੇ ਦੇ ਜੰਮਪਲ ਕੰਵਰ ਸ਼ਮਸ਼ੇਰ ਸਿੰਘ ਜੋ ਕਿ ਉਸ ਵੇਲੇ ਪੰਜਾਬ ਪੁਲਿਸ ਵਿਚ ਪੁਲਿਸ ਜਰਨੈਲ ਸਨ, ਦੀ ਪਤਨੀ ਬੀਬੀ ਸ਼ੀਲਾ ਜੀ ਨੂੰ ਕੋਹੜ ਰੋਗ ਹੋ ਗਿਆ। ਇਸ ਦਾ ਅਸਰ ਜ਼ਿਆਦਾ ਹੱਥਾਂ 'ਤੇ ਹੋਇਆ ਜਿਸ ਕਰਕੇ ਆਪਣੀ ਸਰੀਰਕ ਕਿਰਿਆ ਸਾਧਣ ਤੋਂ ਇਲਾਵਾ ਬੀਬੀ ਸ਼ੀਲਾ ਜੀ ਆਪਣੇ ਦੋਹਤੇ, ਪੋਤੇ ਨੂੰ ਚੁੱਕ ਕੇ ਪਿਆਰ ਕਰਨ ਤੋਂ ਭੀ ਅਸਮਰਥ ਸੀ। ਹਰ ਪ੍ਰਕਾਰ ਦੇ ਡਾਕਟਰੀ ਇਲਾਜ ਕਰਵਾਏ ਗਏ ਪਰ ਕੋਈ ਫਰਕ ਨਾ ਪਿਆ।

ਸਰਦਾਰ ਵਧਾਵਾ ਸਿੰਘ ਜੋ ਉਸ ਵੇਲੇ ਭਾਸ਼ਾ ਵਿਭਾਗ ਵਿਚ ਉਚ ਪਦਵੀ 'ਤੇ ਸੀ ਅਤੇ ਜਿਨ੍ਹਾਂ ਦਾ ਕੰਵਰ ਸ਼ਮਸ਼ੇਰ ਸਿੰਘ ਜੀ ਨਾਲ ਅੱਛਾ ਮਿਲਵਰਤਣ ਸੀ, ਨੇ ਜਰਨੈਲ ਸਾਹਿਬ ਨੂੰ ਸਲਾਹ ਦਿੱਤੀ ਕਿ ਤੁਸੀਂ ਬੀਬੀ ਜੀ ਨੂੰ ਗੁਰੂਸਰ ਸਧਾਰ ਭਾਈ ਸ਼ੇਰ ਸਿੰਘ ਕੋਲ ਲੈ ਜਾਓ, ਉਹ ਬਹੁਤ ਨਾਮ ਦੀ ਕਮਾਈ ਵਾਲੇ ਗੁਰਸਿੱਖ ਹਨ ਜੇ ਕ੍ਰਿਪਾ ਹੋ ਗਈ ਤਾਂ ਬੀਬੀ ਜੀ ਠੀਕ ਹੋ ਜਾਣਗੇ।

ਇਲਾਕੇ ਦੇ ਥਾਣੇਦਾਰ ਰਾਹੀਂ ਭਾਈ ਸਾਹਿਬ ਦਾ ਪਤਾ ਕਰਕੇ ਜਰਨੈਲ

ਸਾਹਿਬ ਬੀਬੀ ਸ਼ੀਲਾ ਜੀ ਨੂੰ ਕਾਰ ਵਿਚ ਬਿਠਾ ਕੇ ਮਿਲਣ ਲਈ ਤੁਰ ਪਏ। ਪਿੰਡ ਦੇ ਬਾਹਰ ਵਾਰ ਇਕ ਕ੍ਰਿਪਾਨ ਧਾਰੀ ਗੁਰਸਿੱਖ ਸਾਈਕਲ 'ਤੇ ਡੰਗਰਾਂ ਵਾਸਤੇ ਪੱਠੇ ਲਿਜਾ ਰਿਹਾ ਸੀ। ਉਸ ਤੋਂ ਜਰਨੈਲ ਸਾਹਿਬ ਨੇ ਭਾਈ ਸ਼ੇਰ ਸਿੰਘ ਦੇ ਘਰ ਬਾਰੇ ਪੁੱਛਿਆ। ਉੱਤਰ ਵਿਚ ਉਸ ਨੇ ਕਿਹਾ ਕਿ ਮੇਰੇ ਪਿਛੇ ਪਿਛੇ ਤੁਰੀ ਆਵੋ।

ਘਰ ਪਹੁੰਚ ਕੇ ਗੁਰਸਿੱਖ ਨੇ ਸਾਈਕਲ ਤੋਂ ਪੱਠੇ ਉਤਾਰ ਕੇ ਜਰਨੈਲ ਸਾਹਿਬ ਤੋਂ ਪੁੱਛਿਆ ਦੱਸੋ! ਕੀ ਕੰਮ ਹੈ? ਜਰਨੈਲ ਸਾਹਿਬ ਨੇ ਫਿਰ ਕਿਹਾ ਕਿ ਅਸੀਂ ਭਾਈ ਸ਼ੇਰ ਸਿੰਘ ਜੀ ਨੂੰ ਮਿਲਣਾ ਹੈ। ਉੱਤਰ ਮਿਲਿਆ ਕਿ ਮੈਂ ਹੀ ਸ਼ੇਰ ਸਿੰਘ ਹਾਂ ਕੰਮ ਦੱਸੋ? ਸੁਣ ਕੇ ਜਰਨੈਲ ਸਾਹਿਬ ਸੁੰਨ ਹੋ ਗਏ ਕਿ ਇਹ ਕਿਹੋ ਜਿਹਾ ਸਿੱਖ ਹੈ। ਉਨ੍ਹਾਂ ਦੇ ਖਿਆਲ ਵਿਚ ਕੋਈ ਲੰਮੇ ਚੋਲੇ, ਗੋਲ ਪੱਗ ਵਾਲਾ ਹੱਥ ਵਿਚ ਲੰਮੀ ਮਾਲਾ ਵਾਲਾ ਕੋਈ ਬਾਬਾ ਘੁੰਮ ਰਿਹਾ ਸੀ ਪਰ ਇਥੇ ਗੱਲ ਹੋਰ ਹੀ ਹੈ।

ਜਰਨੈਲ ਸਾਹਿਬ ਨੇ ਆਪਣਾ ਆਪ ਸੰਭਾਲਦਿਆਂ ਆਪਣੇ ਆਉਣ ਦਾ ਪ੍ਰਯੋਜਨ ਦੱਸਿਆ ਅਤੇ ਬੀਬੀ ਸ਼ੀਲਾ ਜੀ ਦੀ ਬਿਮਾਰੀ ਬਾਰੇ ਬੇਨਤੀ ਕੀਤੀ। ਭਾਈ ਸਾਹਿਬ ਨੇ ਉਤਰ ਦਿੱਤਾ ਕਿ ਪਹਿਲਾਂ ਆਪਣਾ ਖਾਨ ਪਾਨ ਠੀਕ ਕਰੋ, ਫਿਰ ਆਉਣਾ। ਉਸ ਸਮੇਂ ਸਾਰਾ ਪਰਿਵਾਰ ਮੀਟ ਸ਼ਰਾਬ ਦਾ ਆਦੀ ਸੀ।

ਆਪਣੀ ਲੋੜ ਲਈ ਖਾਣਾ ਪੀਣਾ ਠੀਕ ਕਰ ਕੇ ਜਰਨੈਲ ਸਾਹਿਬ ਫਿਰ ਹਾਜ਼ਰ ਹੋਏ ਤਾਂ ਭਾਈ ਸਾਹਿਬ ਕਹਿਣ ਲੱਗੇ ਗੁਰੂ ਨਾਨਕ ਦੇ ਘਰ ਵਿਚ ਸਭੋ ਬਰਕਤਾਂ ਹਨ, ਗੁਰਬਾਣੀ ਪੜ੍ਹਨ ਸੁਣਨ ਨਾਲ ਸਭ ਦੁੱਖ ਦੂਰ ਹੁੰਦੇ ਹਨ। ਬੀਬੀ ਜੀ ਨੂੰ ਕਹੋ ਪੰਜ ਬਾਣੀਆਂ ਦੇ ਪਾਠ ਨਾਲ ਸਤੇ ਬਲਵੰਡ ਦੀ ਵਾਰ ਦਾ ਪਾਠ ਵਿਚਾਰ ਕੇ ਆਪ ਕਰਨ ਜਾਂ ਕਿਸੇ ਤੋਂ ਸੁਣਨ ਗੁਰੂ ਮਹਾਰਾਜ ਜ਼ਰੂਰ ਕ੍ਰਿਪਾ ਕਰਨਗੇ।

ਜਰਨੈਲ ਸਾਹਿਬ ਦਾ ਸਾਰਾ ਪਰਿਵਾਰ ਪੰਜਾਬੀ ਕੇਵਲ ਸਮਝ ਸਕਦਾ ਸੀ ਬਾਕੀ ਸਭ ਕੰਮ ਅੰਗਰੇਜ਼ੀ ਜਾਂ ਹਿੰਦੀ ਵਿਚ ਹੁੰਦਾ ਸੀ। ਸੋ ਜਰਨੈਲ ਸਾਹਿਬ ਨੇ ਆਪਣੇ ਦਫ਼ਤਰ ਦੇ ਸੇਵਾਦਾਰ ਸਾਧੂ ਸਿੰਘ ਨੂੰ ਪੁੱਛਿਆ ਕਿ ਦਫ਼ਤਰ ਵਿਚ ਕੋਈ ਗੁਰਸਿੱਖ ਹੈ ਜੋ ਗੁਰਬਾਣੀ ਦਾ ਪਾਠ ਅਰਥਾਂ ਨਾਲ ਕਰ ਸਕਦਾ ਹੋਵੇ। ਸਾਧੂ ਸਿੰਘ ਨੇ ਗਿਆਨੀ ਹਰਬੰਸ ਸਿੰਘ, ਜੋ ਉਸ ਵੇਲੇ ਚੰਡੀਗੜ੍ਹ ਪੁਲਿਸ ਦੇ ਮਹਿਕਮੇ ਵਿਚ ਆਫ਼ਿਸ ਸੁਪਰਡੈਂਟ ਸੀ, ਦਾ ਨਾਉਂ ਦੱਸ ਦਿੱਤਾ। ਪਾਠਕਾਂ ਦੇ ਗਿਆਤ ਲਈ ਦੱਸਣਾ ਜ਼ਰੂਰੀ ਹੈ ਕਿ ਉਹੋ ਗਿਆਨੀ ਹਰਬੰਸ ਸਿੰਘ ਜੀ ਹਨ ਜਿਨ੍ਹਾਂ ਨੇ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ 'ਤੁਲਨਾਤਮਿਕ ਅਧਿਐਨ ਨਿਰਣੈ' ਵਾਲਾ, ਚੌਦਾਂ ਜਿਲਦਾ ਵਿਚ ਸਟੀਕ ਤਿਆਰ ਕੀਤਾ ਹੈ ਅਤੇ ਅੱਜ ਕੱਲ੍ਹ ਪਟਿਆਲਾ ੧੨ ਏ ਡੋਗਰਾਂ ਵਾਲੇ ਮੁਹੱਲੇ ਗੁਰਦੁਆਰਾ ਦਰਸ਼ਨੀ ਦਰਬਾਰ ਕੋਲ ਰਹਿ ਰਹੇ ਹਨ।

ਜਰਨੈਲ ਸਾਹਿਬ ਦੀ ਬੇਨਤੀ ਪ੍ਰਵਾਨ ਕਰ ਕੇ ਗਿਆਨੀ ਜੀ ਨੇ ਅਰਥਾਂ ਸਹਿਤ ਪਾਠ ਕਰਨ ਦੀ ਡਿਊਟੀ ਸੰਭਾਲ ਲਈ ਅਤੇ ਹਰ ਰੋਜ਼ ਦਫ਼ਤਰੋਂ ਵਿਹਲੇ ਹੋ ਕੇ ਕੋਠੀ ਜਾ ਕੇ ਪਾਠ ਸੁਣਾਉਣ ਲੱਗ ਪਏ। ਜਿਉਂ ਜਿਉਂ ਪਾਠ ਸੁਣਦੇ ਗਏ, ਰੋਗ ਘਟਦਾ ਗਿਆ। ਅਖੀਰ ਗੁਰੂ ਮਹਾਰਾਜ ਦੀ ਕ੍ਰਿਪਾ ਸਦਕਾ ਬੀਬੀ ਸ਼ੀਲਾ ਜੀ ਬਿਲਕੁਲ ਤੰਦਰੁਸਤ ਹੋ ਕੇ ਫਿਰ ਭਾਈ ਸ਼ੇਰ ਸਿੰਘ ਜੀ ਦੀ ਹਾਜ਼ਰੀ ਵਿਚ ਪਹੁੰਚੇ। ਭਾਈ ਸਾਹਿਬ ਨੇ ਹਜ਼ੂਰ ਸਾਹਿਬ ਦਰਸ਼ਨ ਕਰਨ ਅਤੇ ਅਖੰਡ ਪਾਠ ਸੁਣਨ ਦਾ ਆਦੇਸ਼ ਦਿੱਤਾ। ਜਰਨੈਲ ਸਾਹਿਬ ਅਤੇ ਬੀਬੀ ਸ਼ੀਲਾ ਜੀ ਨੇ ਆਗਿਆ ਪਾਲਣ ਕਰਨ

ਪਿਛੋਂ, ਆਪਣੀ ਕੋਠੀ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਲਿਆ ਅਤੇ ਨਿਤਨੇਮ ਨਾਲ ਪਾਠ ਕਰਨਾ ਸ਼ੁਰੂ ਕਰ ਦਿੱਤਾ। ਇਹ ਹੈ ਪ੍ਰਤੱਖ ਪਾਰਸ ਕਲਾ ਬਾਣੀ ਦੀ। ਪਾਠਕਾਂ ਦੀ ਗਿਆਤ ਲਈ ਦੱਸਣਾ ਜ਼ਰੂਰੀ ਹੈ ਕਿ ਇਹ ਸਾਰੀ ਵਾਰਤਾ ਗਿਆਨੀ ਜੀ ਨੇ ਆਪਣੇ ਸਟੀਕ ਵਿਚ ਰਾਮਕਲੀ ਰਾਗ ਵਿਚ ਸੱਤੇ ਬਲਵੰਡ ਦੀ ਵਾਰ ਦੇ ਅਰਥਾਂ ਲਈ ਉਥਾਨਕਾ ਵਿਚ ਲਿਖੀ ਹੈ।

੩. ਸ੍ਰ. ਹਰਦਿਆਲ ਸਿੰਘ ਜੀ ਆਈ. ਏ. ਐਸ. :

ਸਰਦਾਰ ਸਾਹਿਬ ਪਟਿਆਲੇ ਡੀ. ਸੀ. ਲੱਗੇ ਹੋਏ ਸਨ ਕਿ ਬੀਮਾਰ ਹੋ ਗਏ। ਬੀਮਾਰੀ ਵੀ ਐਸੀ ਲੱਗੀ ਕਿ ਕਿਸੇ ਦੇ ਸਮਝ ਨਾ ਪਵੇ। ਪਟਿਆਲੇ ਦੇ ਸਾਰੇ ਡਾਕਟਰਾਂ ਤੋਂ ਇਲਾਜ ਕਰਵਾਇਆ ਪਰ ਆਰਾਮ ਆਉਣ ਦੀ ਬਜਾਇ ਬੀਮਾਰੀ ਵਧਦੀ ਗਈ। ਇਸੇ ਸਮੇਂ ਉਹ ਤਰੱਕੀ ਲੈ ਕੇ ਹੈਲਥ ਸੈਕਟਰੀ ਬਣ ਗਏ। ਪੀ. ਜੀ. ਆਈ. ਦੇ ਸਾਰੇ ਡਾਕਟਰ ਉਨ੍ਹਾਂ ਦੇ ਅਧੀਨ ਹੋ ਗਏ। ਪੀ. ਜੀ. ਆਈ. ਅਤੇ ਦਿੱਲੀ ਦੇ ਏ. ਆਈ. ਐਮ. ਐਸ. ਦੇ ਸਾਰੇ ਇਲਾਜ ਬੇਅਸਰ ਰਹੇ।

ਇਕ ਦਿਨ ਕੋਠੀ ਦੇ ਲਾਅਨ ਵਿਚ ਕੁਰਸੀ 'ਤੇ ਬੈਠੇ ਸਨ, ਉਨ੍ਹਾਂ ਦੀ ਪਤਨੀ ਨੇ ਗੁਟਕਾ ਲੈ ਕੇ ਸੁਖਮਨੀ ਸਾਹਿਬ ਦਾ ਪਾਠ ਕੀਤਾ। ਪਾਠ ਸੁਣ ਕੇ ਸਰਦਾਰ ਸਾਹਿਬ ਨੂੰ ਕੁਝ ਠੰਢ ਮਹਿਸੂਸ ਹੋਈ। ਇਕ ਹੋਰ ਪਾਠ ਸੁਣਨ 'ਤੇ ਹੋਰ ਸੁਖ ਪ੍ਰਾਪਤ ਹੋਇਆ। ਇਸ ਪਿਛੋਂ ਉਨ੍ਹਾਂ ਨੇ ਆਪ ਵੀਚਾਰ ਕੇ ਪਾਠ ਆਰੰਭ ਕੀਤਾ। ਪਾਠ ਕਰਦੇ ਕਰਦੇ ਜਦੋਂ ਸਰਦਾਰ ਸਾਹਿਬ ਨੇ ਗੁਰਬਾਣੀ ਦੀਆਂ ਇਹ ਪੰਗਤੀਆਂ ਪੜ੍ਹੀਆਂ :

*—ਸਰਬ ਰੋਗ ਕਾ ਅਉਖਦੁ ਨਾਮੁ॥*
*ਕਲਿਆਣ ਰੂਪ ਮੰਗਲ ਗੁਣ ਗਾਮ॥* *(ਅੰਗ ੨੭੪)*

*—ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ॥*
*ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ॥੧॥*
*ਗੁਰੁ ਪੂਰਾ ਆਰਾਧਿਆ ਸਗਲਾ ਦੂਖੁ ਗਇਆ॥*
*ਰਾਖਨਹਾਰੈ ਰਾਖਿਆ ਅਪਨੀ ਕਰ ਮਇਆ॥੧॥ਰਹਾਉ॥* *(ਅੰਗ ੮੧੭)*

*—ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ॥*
*ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ*
*ਜੈਸੇ ਪਾਵਕ ਕਾਸਟ ਭਸਮੰ ਕਰੋਤਿ॥* *(ਅੰਗ ੧੩੫੫)*

ਅਰਥ : ਬੰਦੇ ਨੂੰ ਘੋਰ ਦੁਖ ਹੋਣ, ਅਨੇਕਾਂ ਖੂਨ-ਪਾਪ ਕੀਤੇ ਹੋਣ, ਜਨਮ ਤੋਂ ਗਰੀਬੀ ਹੋਵੇ ਅਤੇ ਹੋਰ ਅਨੇਕਾਂ ਪੁਆੜੇ ਪਏ ਹੋਣ, ਕਹਿ ਰਹੇ ਹਨ ਗੁਰੂ ਨਾਨਕ ਦੀ ਪੰਜਵੀਂ ਜੋਤਿ ਕਿ ਸਾਰੇ ਹੀ ਮਿਟ ਜਾਂਦੇ ਹਨ ਹਰਿ ਦੇ ਨਾਮ-ਸਿਮਰਨ ਨਾਲ, ਜਿਸ ਤਰ੍ਹਾਂ ਲੱਕੜਾਂ ਦੇ ਬਹੁਤ ਵੱਡੇ ਭਾਰ ਨੂੰ ਅੱਗ ਦੀ ਥੋੜ੍ਹੀ ਜਿਹੀ ਚੁਆਤੀ ਸਾੜ ਕੇ ਸੁਆਹ ਕਰ ਦਿੰਦੀ ਹੈ।

ਸਰਦਾਰ ਸਾਹਿਬ ਨੂੰ ਵਿਸ਼ਵਾਸ ਹੋ ਗਿਆ ਕਿ ਗੁਰੂ ਸਾਹਿਬ ਝੂਠ ਨਹੀਂ ਬੋਲ

ਸਕਦੇ, ਜੇ ਇਹ ਲਿਖਿਆ ਹੈ ਤਾਂ ਇਹ ਯਕੀਨਨ ਠੀਕ ਹੈ। ਇਸ ਲਈ ਨਿਸਚੇ ਨਾਲ ਇਕ-ਮਨ ਇਕ-ਚਿਤ ਹੋ ਕੇ ਵਾਹਿਗੁਰੂ ਮੰਤ੍ਰ ਦਾ ਜਾਪ ਕਰਨ ਲੱਗ ਪਏ। ਜਾਪ ਕਰਨ ਨਾਲ ਕੁਝ ਦਿਨਾਂ ਵਿਚ ਬਿਲਕੁਲ ਠੀਕ ਹੋ ਗਏ। ਸਾਰੇ ਡਾਕਟਰ ਹੈਰਾਨ ਹੋ ਗਏ।

੧੯੮੪ ਪਿਛੋਂ ਰਿਟਾਇਰ ਹੋ ਕੇ ਸਰਦਾਰ ਸਾਹਿਬ ਨੇ 'ਸਰਬ ਰੋਗ ਕਾ ਅਉਖਦੁ ਨਾਮ' ਦੀ ਸੰਸਥਾ ਬਣਾਈ ਹੈ। ਦੇਸ਼ ਵਿਦੇਸ਼ ਵਿਚ ਜਗ੍ਹਾ ਜਗ੍ਹਾ ਹਫ਼ਤੇ ਦਾ ਕੈਂਪ ਲਗਾਉਂਦੇ ਹਨ। ਗੁਰਬਾਣੀ ਦੇ ਸ਼ਬਦਾਂ ਦਾ ਇਕ ਸੈਟ ਬਣਾਇਆ ਹੋਇਆ ਹੈ, ਇਨ੍ਹਾਂ ਸ਼ਬਦਾਂ ਦਾ ਲਗਾਤਾਰ ਉਚੀ ਉਚੀ ਪਾਠ ਕਰਵਾਉਂਦੇ ਹਨ ਅਤੇ ਵਾਹਿਗੁਰੂ ਮੰਤ੍ਰ ਦਾ ਜਾਪ ਕਰਾਉਂਦੇ ਹਨ ਜਿਸ ਨਾਲ ਅਨੇਕਾਂ ਅਸਾਧ ਰੋਗ ਵਾਲੇ ਮਰੀਜ਼ ਠੀਕ ਹੋਏ ਹਨ। 'ਸਰਬ ਰੋਗ ਕਾ ਅਉਖਦੁ ਨਾਮ' ਦਾ ਮੈਗਜ਼ੀਨ ਭੀ ਨਿਕਲਦਾ ਹੈ। ਸ਼ਬਦਾਂ ਦੇ ਸੈਟ ਦੀਆਂ ਕੈਸੇਟ ਅਤੇ ਸੀ. ਡੀਜ਼ ਵੀ ਮਿਲਦੀਆਂ ਹਨ।

੪. ਸ੍ਰ. ਧੰਨਾ ਸਿੰਘ ਜੀ :

ਸ੍ਰ. ਧੰਨਾ ਸਿੰਘ ਜੀ ਦੀ ਮੁਢਲੀ ਵਿਦਿਆ ਸਿੱਖੀ ਮਾਹੌਲ ਵਿਚ ਹੋਈ। ਫਿਰ ਖਾਲਸਾ ਕਾਲਜ ਅੰਮ੍ਰਿਤਸਰ ਦੀ ਪੜ੍ਹਾਈ ਵੇਲੇ ਗੁਰਬਾਣੀ ਪਾਠ, ਸਿੱਖ ਇਤਿਹਾਸ ਦੀ ਜਾਣਕਾਰੀ ਮਿਲਣ ਨਾਲ ਸਿੱਖੀ ਸ਼ਰਧਾ ਵਿਚ ਪ੍ਰਪੱਕਤਾ ਹੋ ਗਈ। ਆਪ ਪਟਿਆਲਾ ਰਿਆਸਤ ਵਿਚ ਰੈਵੀਨਿਊ ਕਮਿਸ਼ਨਰ ਬਣ ਗਏ। ਰਿਆਸਤਾਂ ਟੁੱਟਣ ਪਿਛੋਂ ਇਹ, ਪੰਜਾਬ ਦੀਆਂ ਸੱਤ ਰਿਆਸਤਾਂ ਮਿਲ ਕੇ ਬਣੇ ਪੈਪਸੂ ਵਿਚ ਇਕੋ ਇਕ ਰੈਵੀਨਿਊ ਕਮਿਸ਼ਨਰ ਬਣ ਗਏ ਅਤੇ ੧੯੫੪ ਵਿਚ ਰਿਟਾਇਰ ਹੋ ਗਏ।

ਰਿਟਾਇਰਮੈਂਟ ਪਿਛੋਂ ਨਿੱਜੀ ਨਿਤਨੇਮ ਤੋਂ ਇਲਾਵਾ ਹਰ ਰੋਜ਼ ਗੁ. ਦੂਖ ਨਿਵਾਰਨ ਸਾਹਿਬ ਜਾ ਕੇ ਕਥਾ ਕੀਰਤਨ ਸਰਵਨ ਕਰਦੇ ਸਨ। ਰਿਟਾਇਰਮੈਂਟ ਦੇ ਤਕਰੀਬਨ ਚਾਰ ਪੰਜ ਸਾਲ ਪਿਛੋਂ ਇਨ੍ਹਾਂ ਦੀ ਧਰਮ ਪਤਨੀ ਸਰਦੀ ਲੱਗਣ ਨਾਲ ਸਖ਼ਤ ਬੀਮਾਰ ਹੋ ਗਈ। ਸਾਰੇ ਡਾਕਟਰਾਂ ਤੋਂ ਇਲਾਜ ਕਰਵਾਇਆ ਪਰ ਕੋਈ ਫਰਕ ਨਾ ਪਿਆ। ਅਖੀਰ ਗੁਰੂ ਦੀ ਸ਼ਰਨ ਲਈ ਅਤੇ ਘਰ ਵਿਚ ਸਹਿਜ ਪਾਠ ਆਰੰਭ ਕਰਕੇ ਸੁਣਨ ਅਤੇ ਅਰਦਾਸ ਆਰੰਭ ਕਰ ਦਿੱਤੀ, ਨਾਲ ਦਵਾਈ ਵੀ ਚਲਦੀ ਰਹੀ। ਲਗਾਤਾਰ ਚਾਰ ਪੰਜ ਸਹਿਜ ਪਾਠ ਸੁਣਨ ਪਿਛੋਂ ਇਨ੍ਹਾਂ ਦੀ ਧਰਮ ਪਤਨੀ ਬਿਲਕੁਲ ਠੀਕ ਹੋ ਗਈ ਜੋ ਕਿ ਪਹਿਲਾਂ ਤੁਰਨ ਫਿਰਨ ਤੋਂ ਅਸਮਰਥ ਸੀ।

ਇਸ ਪਿਛੋਂ ਸਰਦਾਰ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਡੂੰਘਾ ਅਧਿਐਨ ਕਰਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸ਼ੁੱਧ ਉਚਾਰਨ' ਦੀ ਕਿਤਾਬ ਲਿਖੀ ਜੋ ਕਿ ਪਿੰਗਲਵਾੜਾ ਪ੍ਰੈਸ ਤੋਂ ਛਪੀ ਅਤੇ ਅੱਜ ਕੱਲ੍ਹ ਪਿੰਗਲਵਾੜਾ ਦੀਆਂ ਸਟਾਲਾਂ ਤੋਂ ਮੁਫ਼ਤ ਮਿਲਦੀ ਹੈ।

ਇਸੇ ਤਰ੍ਹਾਂ ੨੦੦੩ ਵਿਚ ਗੁਜਰਾਤ ਵਾਸੀ ਸ੍ਰੀ ਵਾਸੂ ਭਾਰਦਵਾਜ ਜੋ ਕਿ ਹੱਡੀਆਂ ਦੇ ਕੈਂਸਰ ਤੋਂ ਪੀੜਤ ਅਤੇ ਮਰਨ ਕਿਨਾਰੇ ਸੀ, ਹਰਿਮੰਦਰ ਸਾਹਿਬ ਜਾ ਕੇ ਗੁਰਬਾਣੀ ਦਾ ਪਾਠ ਸੁਣਨ ਨਾਲ ਇਕ ਦਮ ਠੀਕ ਹੋ ਗਿਆ। ਸਾਰੇ ਅਖ਼ਬਾਰਾਂ ਵਿਚ ਖ਼ਬਰ ਛਪੀ। ਇਸ ਬਾਰੇ ਉਸ ਨੇ ਆਪ ਟੀ. ਵੀ. 'ਤੇ ਆ ਕੇ ਕਈ ਵਾਰ ਆਪਣੀ ਹੱਡਬੀਤੀ ਸੁਣਾਈ ਹੈ ਅਤੇ ਡੀ. ਵੀ. ਡੀ., ਸੀ. ਡੀ. ਭੀ ਮਿਲਦੀ ਹੈ।

ਇਹ ਗੱਲਾਂ ਪੜ੍ਹ-ਸੁਣ ਕੇ ਗੁਰੂ ਕੇ ਸ਼ਰਧਾਵਾਨ ਸਿੱਖ ਤਾਂ ਗੁਰੂ ਦੀ ਵਡਿਆਈ ਸੁਣ ਕੇ ਖੁਸ਼ ਹੁੰਦੇ ਹਨ ਪਰ ਵਿਗਿਆਨਕ ਸੋਚ ਨੂੰ ਪਰਨਾਏ, ਤਰਕਸ਼ੀਲ ਅਤੇ ਮਿਸ਼ਨਰੀ ਕਾਲਜ ਵਾਲਿਆਂ ਨੂੰ ਇਹ ਗੱਲਾਂ ਅੰਧ-ਵਿਸ਼ਵਾਸ ਅਤੇ ਮੂਰਖਤਾ ਲਗਦੀਆਂ ਹਨ ਅਤੇ ਪ੍ਰਚਾਰ ਰਹੇ ਹਨ ਕਿ ਭਾਰਦਵਾਜ ਨੂੰ ਪੈਸੇ ਦੇ ਕੇ ਉਸ ਤੋਂ ਕਹਾਇਆ ਜਾ ਰਿਹਾ ਹੈ। ਗੁਰਬਾਣੀ ਦੱਸ ਰਹੀ ਹੈ:

*—ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥* *(ਅੰਗ ੧੩੫)*

*—ਖਸਮੁ ਵਿਸਾਰਿ ਕੀਏ ਰਸ ਭੋਗ॥*
*ਤਾਂ ਤਨਿ ਉਠਿ ਖਲੋਏ ਰੋਗ॥* *(ਅੰਗ ੧੨੫੬)*

ਗੱਲ ਸਾਫ਼ ਹੈ ਕਿ ਪਰਮੇਸ਼ਰ ਨੂੰ ਭੁੱਲ ਕੇ ਸਾਰੇ ਰੋਗ ਲਗਦੇ ਹਨ ਤਾਂ ਫਿਰ ਨਿਸਚੇ ਨਾਲ ਕਹਿ ਸਕਦੇ ਹਾਂ ਕਿ ਪਰਮੇਸ਼ਰ ਨੂੰ ਯਾਦ ਕਰਨ ਨਾਲ ਸਭ ਦੁਖ ਅਤੇ ਰੋਗ ਦੂਰ ਹੋ ਜਾਂਦੇ ਹਨ। ਸਤਿਗੁਰੂ ਜੀ ਸਭ ਨੂੰ ਸੁਮੱਤ ਬਖਸ਼ਣ।

ਮਿਸ਼ਨਰੀ ਕਾਲਜ ਵਾਲਿਆਂ ਦਾ ਕਹਿਣਾ ਹੈ ਕਿ ਪ੍ਰੋ. ਸਾਹਿਬ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਸਾਰੀ ਬਾਣੀ ਦਾ ਅਰਥ ਕਰਕੇ ਸਟੀਕ ਮੁਕੰਮਲ ਕੀਤਾ ਹੈ। ਕਿੰਨੀਆਂ ਹੀ ਕਿਤਾਬਾਂ ਗੁਰਮਤਿ 'ਤੇ ਲਿਖੀਆਂ, ਫਿਰ ਭੀ ਸਾਰੀ ਉਮਰ ਅਨੇਕਾਂ ਰੋਗਾਂ ਦੇ ਮਰੀਜ਼ ਰਹੇ ਅਤੇ ਅੰਤ ਵੇਲੇ ਕਾਫ਼ੀ ਸਮਾਂ ਪਾਰਕਿੰਸਨ ਵਾਲੀ ਲਾਇਲਾਜ ਬੀਮਾਰੀ ਦੇ ਸ਼ਿਕਾਰ ਰਹੇ। ਇਸ ਲਈ ਸਭ ਕਹਾਣੀਆਂ ਝੂਠ ਹਨ ਅਤੇ ਅੰਧ-ਵਿਸ਼ਵਾਸ ਵਾਲੀਆਂ ਹਨ। ਜਦ ਇਨ੍ਹਾਂ ਨੂੰ ਉਨ੍ਹਾਂ ਬੰਦਿਆਂ ਬਾਰੇ ਦੱਸਿਆ ਗਿਆ ਜੋ ਨਾਮ ਦਾਰੂ ਨਾਲ ਠੀਕ ਹੋ ਗਏ, ਘੱਗਾ ਅਤੇ ਸਭਰਾ ਦਾ ਕਹਿਣਾ ਹੈ ਕਿ ਫਿਰ ਹਸਪਤਾਲ ਬੰਦ ਕਰ ਦੇਣੇ ਚਾਹੀਦੇ ਹਨ? ਹਸਪਤਾਲ ਤਾਂ ਬੰਦ ਨਹੀਂ ਹੋ ਸਕਦੇ ਪਰ ਗੁਰੂ ਗ੍ਰੰਥ ਸਾਹਿਬ ਦੇ ਉਨ੍ਹਾਂ ਸ਼ਬਦਾਂ ਨੂੰ (ਜਿਨ੍ਹਾਂ ਤੋਂ ਨਾਮ ਦਾਰੂ ਸਿੱਧ ਹੁੰਦਾ ਹੈ) ਹੜਤਾਲ ਫੇਰਨ ਲਈ ਇਹ ਤਿਆਰ ਬੈਠੇ ਹਨ:

*ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ॥*
*ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ॥* *(ਅੰਗ ੫੯੧)*

# ਕਛੁ ਨ ਕਹੈ ਜਮ ਕਾਲੁ

ਗੁਰਬਾਣੀ ਦਾ ਫੁਰਮਾਨ ਹੈ:

*ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ॥*

*ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ॥ (ਅੰਗ ੪੫੭)*

ਭਾਵ ਪਰਮੇਸ਼ਰ ਦਾ ਨਾਮ ਜਪਣ ਵਾਲਿਆਂ ਨੂੰ ਮੌਤ ਦਾ ਡਰ ਖਤਮ ਹੋ ਜਾਂਦਾ ਹੈ, ਜਮ ਕੁਝ ਨਹੀਂ ਕਹਿੰਦਾ। ਦੱਸਦੇ ਹਨ (ਗੁਰੂ ਜੀ) ਕਿ ਮਨ ਤੇ ਤਨ ਸੁਖੀ ਹੋ ਜਾਂਦਾ ਹੈ ਅਤੇ ਅੰਤ ਨੂੰ ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ।

ਜਿਥੇ ਸੰਸਾਰੀ ਬੰਦਾ, ਮੌਤ ਦਾ ਨਾਉਂ ਸੁਣਨ ਨੂੰ ਤਿਆਰ ਨਹੀਂ, ਮੌਤ ਦਾ ਨਾਉਂ ਸੁਣ ਕੇ ਕੰਬਣ ਲੱਗ ਜਾਂਦਾ ਹੈ, ਮੌਤ ਸਾਹਮਣੇ ਦੇਖ ਕੇ ਸੁੱਧ ਬੁੱਧ ਗੁਆ ਲੈਂਦਾ ਹੈ, ਉਥੇ ਪਰਮੇਸ਼ਰ ਦੇ ਪਿਆਰ ਵਾਲੇ, ਮੌਤ ਨੂੰ ਸਾਹਮਣੇ ਆਈ ਦੇਖ ਕੇ ਨਿਰਭੈ ਹੋ ਕੇ ਵਿਚਰਦੇ ਹਨ। ਬਲਕਿ ਭਗਤ ਕਬੀਰ ਸਾਹਿਬ ਤਾਂ ਆਖਦੇ ਹਨ:

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*

*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥ (ਅੰਗ ੧੩੬੬)*

ਸਿੱਖ ਇਤਿਹਾਸ 'ਤੇ ਝਾਤ ਪਾਈਏ ਤਾਂ ਪਤਾ ਚੱਲਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਨੂੰ ਆਪਣੇ ਜੋਤੀ ਜੋਤਿ ਸਮਾਉਣ ਦਾ ਪਹਿਲਾਂ ਪਤਾ ਸੀ। ਇਸ ਲਈ ਆਪਣੇ ਹੁੰਦੇ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਬਖਸ਼ ਕੇ ਕੁਝ ਦਿਨ ਸੰਸਾਰ ਵਿਚ ਵਿਚਰ ਕੇ ਬਗੈਰ ਕਿਸੇ ਬੀਮਾਰੀ ਤੋਂ ਚਾਦਰ ਲੈ ਕੇ ਪੈ ਗਏ ਅਤੇ ਸਰੀਰ ਛੱਡ ਦਿੱਤਾ। ਇਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਕੀਤਾ। ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਦੇ ਅੰਤ ਸਮੇਂ ਜੋ ਵਾਪਰਿਆ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ 'ਰਾਮਕਲੀ ਸਦੁ' ਬਾਣੀ ਵਿਚ ਬਾਬਾ ਸੁੰਦਰ ਜੀ ਦੀ ਰਚਨਾ ਵਿਚ ਦਰਜ ਹੈ। ਕਿਸ ਤਰ੍ਹਾਂ ਗੁਰੂ ਸਾਹਿਬ ਨੂੰ ਆਪਣੇ ਅੰਤ ਸਮੇਂ ਦਾ ਪਤਾ ਲੱਗ ਗਿਆ। ਸੰਗਤ ਵਿਚ ਬੈਠਿਆਂ ਨੇ ਆਪਣੇ ਪਰਿਵਾਰ ਦੇ ਜੀਅ ਸੱਦ ਲਏ ਤੇ ਸਾਰੀ ਸੰਗਤ ਦੇ ਸਾਹਮਣੇ ਸ੍ਰੀ ਗੁਰੂ ਰਾਮਦਾਸ ਮਹਾਰਾਜ ਨੂੰ ਗੁਰੂ ਗੱਦੀ ਸੌਂਪ ਕੇ ਬਗੈਰ ਕਿਸੇ ਬਿਮਾਰੀ ਤੋਂ ਸਭ ਦੇ ਸਾਹਮਣੇ ਸਰੀਰ ਦਾ ਤਿਆਗ ਕਰ ਗਏ। ਪੰਚਮ ਪਿਤਾ ਭਵਿੱਖ ਜਾਣ ਕੇ ਸਭ ਹਦਾਇਤਾਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਦੇ ਕੇ ਲਾਹੌਰ ਰਵਾਨਾ ਹੋਏ।

ਅਸ਼ਟਮ ਨਾਨਕ ਦੀ ਜੋਤਿ ਨੂੰ ਜਿਸ ਕਾਰਨ ਸਰੀਰਕ ਰੋਗ ਹੋਇਆ ਉਸ ਦਾ ਸਭ ਨੂੰ ਪਤਾ ਹੈ ਪਰ ਕਾਮਰੇਡੀ ਵਿਗਿਆਨਕ ਸੋਚ ਉਸ ਨੂੰ ਮੰਨਣ ਨੂੰ ਤਿਆਰ ਨਹੀਂ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਭੀ ਆਪਣੀ ਜੀਵਨ ਰੂਪੀ ਖੇਡ ਖ਼ਤਮ ਕਰਨ ਤੋਂ ਪਹਿਲਾਂ ਸਭ ਕੁਝ ਜਾਣਦੇ ਹੋਏ ਸਭ ਹਦਾਇਤਾਂ ਦਸਮ ਪਿਤਾ ਨੂੰ ਦੇ ਦਿੱਤੀਆਂ ਅਤੇ ਦਸਮ ਪਿਤਾ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣੇ ਜਿਉਂਦੇ ਜੀਅ ਗੁਰਗੱਦੀ ਬਖਸ਼ ਕੇ ਜੋਤੀ ਜੋਤਿ ਸਮਾ ਗਏ।

ਗੁਰੂ ਅੰਸ ਵਿਚੋਂ ਬਾਬਾ ਅਟੱਲ ਰਾਇ ਜੀ, ਬਗ਼ੈਰ ਕਿਸੇ ਬੀਮਾਰੀ ਤੋਂ ਪਿਤਾ ਗੁਰੂ ਦਾ ਹੁਕਮ ਮੰਨ ਕੇ ਕੱਪੜਾ ਲੈ ਕੇ ਪੈ ਗਏ ਅਤੇ ਸਰੀਰ ਛੱਡ ਦਿੱਤਾ। ਇਸੇ ਤਰ੍ਹਾਂ ਬਾਬਾ ਗੁਰਦਿੱਤਾ ਜੀ ਨੇ ਕਰਕੇ ਦਿਖਾ ਦਿੱਤਾ। ਕੀ ਕਿਸੇ ਵਿਗਿਆਨੀ ਨੇ ਅੱਜ ਤੱਕ ਇਸ ਤਰ੍ਹਾਂ ਕੀਤਾ ਹੈ ਜਾਂ ਕੋਈ ਵਿਗਿਆਨੀ ਹੁਣ ਕਰ ਕੇ ਦਿਖਾ ਸਕਦਾ ਹੈ? ਇਸ ਦਾ ਉੱਤਰ ਸਿੱਖ ਧਰਮ ਨੂੰ ਵਿਗਿਆਨਕ ਧਰਮ ਕਹਿਣ ਵਾਲੇ ਪੰਡਿਤ ਹੀ ਦੇ ਸਕਦੇ ਹਨ। ਦੂਸਰੇ, ਅੱਜ ਕੱਲ੍ਹ ਦੇ ਪਾਖੰਡੀ ਗੁਰੂ ਅਤੇ ਭਾਦੋਂ ਦੀਆਂ ਖੁੰਬਾਂ ਵਾਂਗ ਉੱਗੇ ਅਖੌਤੀ ਪੂਰਨ ਬ੍ਰਹਮ ਗਿਆਨੀਆਂ ਲਈ ਭੀ ਇਹ ਇਕ ਚੁਣੌਤੀ ਹੈ। ਸਭ ਤੋਂ ਵੱਡੀ ਦੁਕਾਨ ਦੇ ਮਾਲਿਕ ਬਿਆਸਾ ਵਾਲਿਆਂ ਨੇ ਭੀ ਆਪਣੀ ਵਸੀਅਤ ਬੈਂਕ ਲਾਕਰ ਵਿਚ ਰੱਖੀ ਹੋਈ ਸੀ। ਉਸ ਦੇ ਮਰਨ ਪਿਛੋਂ ਹੁਣ ਵਾਲੇ ਗੁਰੂ ਨੂੰ ਵਿਦੇਸ਼ ਵਿਚੋਂ ਬੁਲਾਇਆ ਗਿਆ ਅਤੇ ਡੇਰੇ ਦਾ ਮਾਲਿਕ ਬਣਾ ਦਿੱਤਾ ਗਿਆ।

ਦਸਮੇਸ਼ ਜੀ ਦੇ ੭ ਸਾਲ ਅਤੇ ੯ ਸਾਲ ਦੇ ਦੁਲਾਰਿਆਂ ਨੇ ਜਿਸ ਤਰ੍ਹਾਂ ਹੱਸ ਹੱਸ ਕੇ ਮੌਤ ਨੂੰ ਗਲਵਕੜੀ ਪਾਈ, ਸਾਰੇ ਸੰਸਾਰ ਦੇ ਇਤਿਹਾਸ ਵਿਚ ਨਿਵੇਕਲੀ ਮਿਸਾਲ ਹੈ। ਕੀ ਇਹ ਜ਼ਾਹਿਰਾ ਕਰਾਮਾਤ ਨਹੀਂ ਜਿਸ ਨੂੰ ਵਿਗਿਆਨਕ ਸੋਚ ਵਾਲੇ ਮੰਨਣ ਨੂੰ ਤਿਆਰ ਨਹੀਂ? ਕੀ ਕਾਮਰੇਡੀ ਇਤਿਹਾਸ ਵਿਚ ਕੋਈ ਐਸੀ ਮਿਸਾਲ ਮਿਲਦੀ ਹੈ ਜਾਂ ਕੀ ਇਹ ਕਾਮਰੇਡ ਹੁਣ ਕੁਝ ਅਜਿਹੀ ਮਿਸਾਲ ਪੇਸ਼ ਕਰ ਸਕਦੇ ਹਨ?

ਇਸ ਪਿਛੋਂ ਅਠਾਰ੍ਹਵੀਂ ਸਦੀ ਦਾ ਸਾਰਾ ਸਿੱਖ ਇਤਿਹਾਸ ਅਜਿਹੀਆਂ ਮਿਸਾਲਾਂ ਨਾਲ ਭਰਿਆ ਪਿਆ ਹੈ ਕਿ ਕਿਸ ਤਰ੍ਹਾਂ ਹੱਸ ਹੱਸ ਕੇ ਚਰਖੜੀਆਂ 'ਤੇ ਚੜ੍ਹੇ, ਬੰਦ ਬੰਦ ਕਟਵਾਏ ਅਤੇ ਖੋਪਰੀਆਂ ਲੁਹਾਈਆਂ ਅਤੇ ਬਾਬਾ ਦੀਪ ਸਿੰਘ ਜੀ ਵਰਗੇ ਸੀਸ ਤਲੀ 'ਤੇ ਰੱਖ ਕੇ ਲੜੇ। ਜਿਸ ਨੂੰ ਵਿਗਿਆਨਕ ਸੋਚ ਮੰਨਣ ਨੂੰ ਤਿਆਰ ਨਹੀਂ ਅਤੇ ਕਾਮਰੇਡੀ ਕਲਮਾਂ ਇਸ ਨੂੰ ਹੋਰ ਰੰਗਤ ਵਿਚ ਪੇਸ਼ ਕਰ ਕੇ ਸਿੱਖ ਇਤਿਹਾਸ ਨਾਲ ਖਿਲਵਾੜ ਕਰ ਰਹੀਆਂ ਹਨ। ਭਾਈ ਤਾਰੂ ਸਿੰਘ ਜੀ ਨੂੰ ਜਦ ਲਾਹੌਰ ਦੇ ਸਿਪਾਹੀ ਫੜਨ ਆਏ, ਪਿੰਡ ਵਾਲਿਆਂ ਪਹਿਲਾਂ ਰਿਸ਼ਵਤ ਦੇ ਕੇ ਸਿਪਾਹੀ ਮੋੜਨੇ ਚਾਹੇ ਪਰ ਉਹ ਨਾ ਮੰਨੇ। ਫਿਰ ਪਿੰਡ ਵਾਲਿਆਂ ਨੇ ਭਾਈ ਤਾਰੂ ਸਿੰਘ ਜੀ ਨੂੰ ਆਖਿਆ ਜੇ ਕਹੇਂ ਤਾਂ ਇਨ੍ਹਾਂ ਨੂੰ ਮਾਰ ਕੇ ਤੈਨੂੰ ਛੁਡਾ ਲਈਏ। ਅੱਗੋਂ ਜੋ ਉਨ੍ਹਾਂ ਉੱਤਰ ਦਿੱਤਾ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦੇ ਕਰਤਾ ਭੰਗੂ ਜੀ ਨੇ ਇੰਜ ਲਿਖਿਆ ਹੈ :

*ਅਸੀਂ ਨ ਮਰਨੋ ਨਠਣ ਵਾਰੇ। ਅਸੀਂ ਜੁ ਮਰਹੈਂ ਮੁਗ਼ਲ ਦੁਾਰੇ।*
*ਸਿਖਨ ਕਾਰਨ ਗੁਰ ਸਿਰ ਲਾਏ। ਪੁਤ ਪੋਤੇ ਪੁਨ ਆਪ ਕੁਹਾਏ।*
*ਪੰਥ ਬਧਾਵਨ ਖਾਤਰ ਤਾਂਈ। ਜਿਸ ਅਪਨੀ ਗੁਰ ਕੁਲਹਿ ਗਵਾਈ।*
*ਉਸ ਕੇ ਪੰਥੀ ਹਮੈਂ ਸਦਾਏ। ਹਮ ਮਰਨੈ ਤੇ ਕਿਮ ਨੱਠ ਜਾਏ।*
*ਸਿਖਨ ਕਾਰਨ ਸਤਿਗੁਰੂ ਦੀਨੇ ਸੀਸ ਲਗਾਇ।*
*ਸੋ ਸਿਖ ਹਮ ਉਸ ਗੁਰੂ ਕੇ ਕਿਮ ਰਾਖੈਂ ਸੀਸ ਬਚਾਇ।*
*ਜਿਸ ਕੇ ਮਨ ਮੇ ਭੈ ਗੁਰੂ, ਤਿਸੁ ਭੈ ਜਮ ਕਾ ਨਾਹਿੰ।*
*ਜਿਸ ਕੇ ਹਥ ਮਸਾਲ ਹੈ, ਕੀ ਕਰੁਗੁ ਅੰਧੇਰੋ ਤਾਂਹਿ।*

ਕੀ ਇੰਦਰ ਸਿੰਘ ਘੱਗਾ ਅਤੇ ਮਿਸ਼ਨਰੀ ਕਾਲਜ ਵਾਲਿਆਂ ਦਾ ਵਿਗਿਆਨਕ

ਧਰਮ ਅਜਿਹੀ ਸਪਿਰਟ ਪੈਦਾ ਕਰ ਸਕਦਾ ਹੈ?

ਇਸੇ ਲਈ ਸਾਕਾ ਨੀਲਾ ਤਾਰਾ ਵੇਲੇ ਅਤੇ ਉਸ ਪਿਛੋਂ ਸਰਕਾਰੀ ਮਸ਼ੀਨਰੀ ਅਤੇ ਜੁਝਾਰੂ ਖਾਲਸੇ ਦੇ ਘੋਲ ਵਿਚ ਭੀ ਚੱਡੇ ਪੜਵਾਉਣ ਵਾਲੇ, ਘੋਟਣੇ ਲੁਆਉਣ ਵਾਲੇ ਅਤੇ ਝੂਠੇ ਮੁਕਾਬਲਿਆਂ ਵਿਚ ਸ਼ਹੀਦੀਆਂ ਪਾਉਣ ਵਾਲੇ ਸਭ, ਘੱਗੇ ਦੀ ਸੋਚ ਅਨੁਸਾਰ, ਅੰਧ-ਵਿਸ਼ਵਾਸੀ, ਬ੍ਰਾਹਮਣਵਾਦੀ ਅਤੇ ਪਾਖੰਡੀ ਸਿੱਖ ਦਮਦਮੀ ਟਕਸਾਲ ਅਤੇ ਅਖੰਡ ਕੀਰਤਨੀ ਜਥੇ ਦੇ ਸਿੰਘ, ਕੁਝ ਕੁ ਸਿੱਖ ਸਟੂਡੈਂਟਸ ਫੈਡਰੇਸ਼ਨ, ਕਾਰ ਸੇਵਾ ਵਾਲੇ ਬਾਬਿਆਂ ਦੇ ਬੰਦੇ ਹੀ ਸਨ। ਇਨ੍ਹਾਂ ਵਿਚੋਂ ਸਿੱਖ ਧਰਮ ਨੂੰ ਵਿਗਿਆਨਕ ਮੰਨਣ ਵਾਲਾ ਮਿਸ਼ਨਰੀ ਕਾਲਜਾਂ ਦਾ ਪੈਦਾ ਕੀਤਾ ਇਕ ਭੀ ਨਹੀਂ ਸੀ। ਇਹ ਦਮਦਮੀ ਟਕਸਾਲ ਦਾ ਵਿਦਿਆਰਥੀ ਸੰਤ ਜਰਨੈਲ ਸਿੰਘ ਹੀ ਸੀ ਜਿਸ ਨੇ ਭਾਰਤ ਸਰਕਾਰ ਦੀ ਆਧੁਨਿਕ ਹਥਿਆਰਾਂ ਨਾਲ ਲੈੱਸ, ਤੋਪਾਂ ਟੈਂਕਾਂ ਵਾਲੀ ਬਹੱਤਰ ਹਜ਼ਾਰ ਫੌਜ ਅੱਗੇ ਗੋਡੇ ਨਹੀਂ ਟੇਕੇ ਅਤੇ ਇੰਦਰ ਸਿੰਘ ਘੱਗਾ ਦਾ ਬਣਾਇਆ, ਸਿੱਖਾਂ ਦੀ ਆਕਾਸ਼ ਗੰਗਾ ਦਾ ਧਰੂ ਤਾਰਾ ਗੁਰਬਖਸ਼ ਸਿੰਘ ਕਾਲਾ ਅਫਗਾਨਾ, ਜਿਸ ਨੇ ਸਾਰੇ ਸਿੱਖ ਜਗਤ ਨੂੰ ਆਪਣੀਆਂ ਕਿਤਾਬਾਂ ਵਿਚ ਬ੍ਰਾਹਮਣਵਾਦੀ ਅਤੇ ਅੰਧ-ਵਿਸ਼ਵਾਸੀ ਐਲਾਨਿਆ ਹੈ, ਮੌਕਾ ਪੈਣ 'ਤੇ ਟਪੂਸੀ ਮਾਰ ਕੇ ਕੈਨੇਡਾ ਜਾ ਵੜਿਆ।

੭ ਜੂਨ, ੧੯੮੪ ਨੂੰ ਭੀ ਜਦ ਹਰਿਮੰਦਰ ਸਾਹਿਬ ਅੰਦਰ ਪੂਰੀ ਤਰ੍ਹਾਂ ਭਾਰਤੀ ਫੌਜ ਕਾਬਜ਼ ਹੋ ਚੁੱਕੀ ਸੀ, ਸਵੇਰੇ ਆਸਾ ਦੀ ਵਾਰ ਦਾ ਕੀਰਤਨ ਕਰਨ ਵਾਲਾ ਸਿੰਘ ਭੀ ਅਖੰਡ ਕੀਰਤਨੀ ਜਥੇ ਦਾ ਸੀ ਜੋ ਪੱਟੀ ਦਾ ਸੀ। ਕੀਰਤਨ ਕਰਦਿਆਂ ਹੀ ਗੋਲੀ ਲੱਗਣ ਨਾਲ ਸ਼ਹੀਦ ਹੋ ਗਿਆ ਅਤੇ ਦਰਬਾਰ ਸਾਹਿਬ ਦੀ ਵਿਛੀ ਚਾਦਰ ਜਿਸ 'ਤੇ ਬੈਠਾ ਕੀਰਤਨ ਕਰ ਰਿਹਾ ਸੀ, ਉਸ ਦਾ ਕੱਫ਼ਨ ਬਣੀ। ਪਾਠਕ ਆਪ ਹੀ ਅੰਦਾਜ਼ਾ ਲਾਉਣ ਕਿ ਜਦ ਚਾਰੇ ਪਾਸੇ ਗੋਲੀਆਂ, ਰਾਕਟ ਅਤੇ ਬੰਬ ਚੱਲ ਰਹੇ ਸੀ, ਉਹ ਕੈਸਾ ਸਮਾਂ ਹੋਵੇਗਾ, ਐਸੇ ਸਮੇਂ ਭੀ ਇਹ ਸਿੰਘ ਇਕੱਲਾ ਹੀ ਕੀਰਤਨ ਕਰ ਰਿਹਾ ਸੀ ਤਾਂ ਇਸ ਦੀ ਆਤਮਕ ਅਵਸਥਾ ਕੈਸੀ ਹੋਵੇਗੀ, ਇਹ ਭਲੀ-ਭਾਂਤ ਜਾਣੀ ਜਾ ਸਕਦੀ ਹੈ। ਅਜਿਹੀ ਅਵਸਥਾ ਸਾਹਮਣੇ ਇਹ ਵਿਗਿਆਨਕ ਸੋਚ ਵਾਲੇ ਤਰਕਵਾਦੀ ਕੀ ਅਰਥ ਰੱਖਦੇ ਹਨ?

ਦੂਸਰੇ ਪਾਸੇ ਅਸੀਂ ਹੁਣ ਵਿਗਿਆਨਕ ਸੋਚ ਵਾਲਿਆਂ ਦੀ ਉਦਾਹਰਣ ਪੇਸ਼ ਕਰਨ ਲੱਗੇ ਹਾਂ। ਪਿਛੇ ਜਿਹੇ ਜਦ ਭਨਿਆਰਾ ਵਾਲੇ ਪਾਖੰਡੀ ਗੁਰੂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਪਾਵਨ ਸਰੂਪਾਂ ਦੀ ਬੇਅਦਬੀ ਕੀਤੀ ਤਾਂ ਸਾਰੇ ਸਿੱਖ ਜਗਤ ਵਿਚ ਰੋਸ ਦੀ ਲਹਿਰ ਫੈਲ ਗਈ। ਖਾਲਸਾ ਪੰਚਾਇਤ ਅਤੇ ਹੋਰ ਜਥੇਬੰਦੀਆਂ ਨਾਲ ਰਲ ਕੇ ਪਟਿਆਲੇ ਦੇ ਮਿਸ਼ਨਰੀ ਕਾਲਜ ਵਾਲਿਆਂ ਨੇ ਭੀ ਰੋਸ ਮੁਜ਼ਾਹਰਿਆਂ ਵਿਚ ਹਿੱਸਾ ਲਿਆ। ਦੋ ਕੁ ਵਾਰੀ ਬੱਸ ਸਟੈਂਡ ਕੋਲ ਟਰੈਫਿਕ ਭੀ ਜਾਮ ਕੀਤਾ।

ਸਰਕਾਰੀ ਮਸ਼ੀਨਰੀ ਹਰਕਤ ਵਿਚ ਆਈ, ਸੀ. ਆਈ. ਡੀ. ਮਹਿਕਮੇ ਦੇ ਅਫ਼ਸਰ ਤਫਤੀਸ਼ ਕਰਨ ਲੱਗ ਗਏ ਕਿ ਕੌਣ ਕੌਣ ਇਸ ਦੇ ਮੋਢੀ ਭਾਈਵਾਲ ਹਨ। ਇਕ ਸੀ. ਆਈ. ਡੀ. ਇੰਸਪੈਕਟਰ, ਦੋ ਤਿੰਨ ਹੋਰ ਬੰਦਿਆਂ ਨਾਲ ਬੁੱਢਾ ਦਲ ਪਬਲਿਕ ਸਕੂਲ ਕੋਲ ਜਿਥੇ ਮਿਸ਼ਨਰੀ ਕਾਲਜ ਵਾਲਿਆਂ ਦਾ ਦਫ਼ਤਰ ਸੀ, ਉਥੇ ਪੜਤਾਲ ਕਰਨ ਆ ਗਿਆ। ਕੁਦਰਤੀ ਦਾਸ ਭੀ ਕਿਸੇ ਕੰਮ ਉਥੇ ਗਿਆ ਹੋਇਆ ਸੀ। ਇੰਸਪੈਕਟਰ ਦੀ ਪੁੱਛ-ਪੜਤਾਲ 'ਤੇ ਸਾਰੇ ਕੰਬਣ ਲੱਗ ਪਏ ਅਤੇ ਸਾਫ਼ ਹੀ

ਮੁੱਕਰ ਗਏ ਅਤੇ ਕਹਿਣ ਲੱਗ ਪਏ ਕਿ ਸਾਡਾ ਖਾਲਸਾ ਪੰਚਾਇਤ ਅਤੇ ਉਸ ਦੀਆਂ ਗਤੀਵਿਧੀਆਂ ਨਾਲ ਕੋਈ ਲੈਣ-ਦੇਣ ਨਹੀਂ। ਸਾਡਾ ਕੰਮ ਤਾਂ ਧਰਮ ਪ੍ਰਚਾਰ ਕਰਨਾ ਹੈ, ਸਿੱਖ ਧਰਮ ਦਾ ਲਿਟਰੇਚਰ ਸਸਤੇ ਮੁੱਲ 'ਤੇ ਦਿੰਦੇ ਹਾਂ।

ਹੁਣ ਅਸੀਂ ਪਾਠਕਾਂ ਦੀ ਗਿਆਤ ਲਈ ਕੁਝ ਉਨ੍ਹਾਂ ਗੁਰੂ ਕੇ ਸਿੱਖਾਂ ਦੀਆਂ ਉਦਾਹਰਣਾਂ ਦਿੰਦੇ ਹਾਂ ਜਿਨ੍ਹਾਂ ਨੇ ਗੁਰੂ-ਆਸ਼ੇ ਅਨੁਸਾਰ ਜੀਵਨ ਬਤੀਤ ਕਰ ਕੇ ਇਕ ਆਮ ਸੰਸਾਰੀ ਬੰਦੇ ਹੁੰਦੇ ਹੋਏ ਭੀ ਜੀਵਨ ਸਫਲਾ ਕਰ ਗਏ।

ਪਟਿਆਲਾ ਦੇ ੨੨ ਨੰਬਰ ਫਾਟਕ ਦੇ ਉਪਰ, ਪੁਲ ਦੇ ਅਖੀਰ ਵਿਚ ਜਿਥੇ ਹੁਣ ਰਿਹਾਇਸ਼ੀ ਮਕਾਨਾਂ ਵਾਲਾ ਸ਼ਾਪਿੰਗ ਕੰਪਲੈਕਸ ਹੈ, ਇਹ ਪਹਿਲਾਂ ਸ੍ਰ. ਬਚਿੱਤਰ ਸਿੰਘ ਗਰੇਵਾਲ ਦੀ ਰਿਹਾਇਸ਼ੀ ਕੋਠੀ ਸੀ। ਇਹ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਮਹਿਮਾ ਸਿੰਘ ਵਾਲੇ ਦੇ ਵਸਨੀਕ ਸਨ ਅਤੇ ਪਟਿਆਲੇ, ਮਹਾਰਾਜਾ ਭੁਪਿੰਦਰ ਸਿੰਘ ਵੇਲੇ ਮਾਲ ਅਫ਼ਸਰ ਲੱਗੇ ਹੋਏ ਸਨ। ਇਹ ਬਹੁਤ ਗੁਰਮੁੱਖ, ਰਹਿਤਵਾਨ, ਨਾਮ ਬਾਣੀ ਦੇ ਪ੍ਰੇਮੀ ਗੁਰਸਿੱਖ ਅਤੇ ਇਮਾਨਦਾਰ ਅਫ਼ਸਰ ਸਨ।

ਪਟਿਆਲੇ ਦੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਬਣਾਉਣ ਵਾਲੇ ਮੋਢੀਆਂ ਵਿਚੋਂ ਸਨ। ਇਨ੍ਹਾਂ ਦੇ ਹੋਰ ਸਹਿਯੋਗੀ, ਸ੍ਰ. ਆਤਮਾ ਸਿੰਘ ਇੰਜੀਨੀਅਰ ਨੇ ਇਸ ਦਾ ਡਿਜ਼ਾਇਨ ਬਣਾਇਆ ਅਤੇ ਕੰਮ ਦੀ ਦੇਖ-ਰੇਖ ਕਰਦੇ ਰਹੇ। ਇਹ ਸਵਰਗੀ ਸ੍ਰ. ਰਣਜੀਤ ਸਿੰਘ ਸਰਕਾਰੀਆ ਰਿਟਾ. ਜਸਟਿਸ ਸੁਪਰੀਮ ਕੋਰਟ ਦੇ ਪਿਤਾ ਸਨ। ਇਸ ਤੋਂ ਇਲਾਵਾ ਭਾਈ ਅਰਜਨ ਸਿੰਘ ਪੰਜੋਖਰਾ (ਭਾਈ ਰਣਧੀਰ ਸਿੰਘ ਜੀ ਦੇ ਜਥੇ ਦੇ ਮੈਂਬਰ) ਦੀ ਦੇਖ ਰੇਖ ਹੇਠ ਸੇਵਾ ਹੋਈ ਅਤੇ ਸ੍ਰ. ਹਰਚੰਦ ਸਿੰਘ ਜੇਜੀ (ਕੈਪਟਨ ਅਮਰਿੰਦਰ ਸਿੰਘ ਦੇ ਨਾਨਾ ਜੀ) ਮਾਇਕ ਸੇਵਾ ਤੋਂ ਇਲਾਵਾ ਹੋਰ ਉਪਰਾਲਾ ਭੀ ਕਰਦੇ ਰਹੇ।

ਕੁਝ ਲੋਕਾਂ ਨੇ ਇਹ ਅਫਵਾਹ ਫੈਲਾ ਦਿੱਤੀ ਕਿ ਇਹ ਬੜੀ ਸਖ਼ਤ ਜਗ੍ਹਾ ਹੈ ਇਸ ਲਈ ਇਸ ਦਾ ਕੰਮ ਸ਼ੁਰੂ ਕਰਨ ਵਾਲਾ ਔਖਾ ਹੋਵੇਗਾ। ਇਸ ਲਈ ਇਸ ਦੇ ਆਰੰਭਕ ਟੱਕ ਲਾਉਣ ਨੂੰ ਕੋਈ ਤਿਆਰ ਨਾ ਹੋਇਆ। ਇਸ 'ਤੇ ਸ੍ਰ. ਬਚਿੱਤਰ ਸਿੰਘ ਜੀ ਨੇ ਇਹ ਕਹਿ ਕੇ ਕਿ ਜੇ ਇਹ ਸਰੀਰ ਗੁਰੂ ਲੇਖੇ ਲੱਗ ਜਾਵੇ ਇਸ ਤੋਂ ਚੰਗੀ ਗੱਲ ਕੀ ਹੋਵੇਗੀ, ਸਭ ਤੋਂ ਪਹਿਲਾ ਟੱਕ ਲਾਇਆ। ਇਹ ਆਪ ਭੀ ਕਾਰ ਸੇਵਾ ਵਿਚ ਟੋਕਰੀ ਢੋਂਦੇ ਰਹੇ ਅਤੇ ਇਨ੍ਹਾਂ ਦਾ ਜੁਆਨ ਲੜਕਾ ਭੀ ਸੇਵਾ ਕਰਦਾ ਰਿਹਾ। ਭਾਣਾ ਕਰਤਾਰ ਦਾ ਮਿੱਟੀ ਪੁੱਟਦੇ ਪੁੱਟਦੇ ਥਾਂ ਕਾਫ਼ੀ ਡੂੰਘਾ ਹੋ ਗਿਆ ਅਤੇ ਜਦ ਇਨ੍ਹਾਂ ਦਾ ਲੜਕਾ ਮਿੱਟੀ ਦੀ ਟੋਕਰੀ ਲੈ ਕੇ ਬਾਹਰ ਆਇਆ ਮਿੱਟੀ ਦੀ ਢਿੱਗ ਉਪਰ ਆ ਗਈ ਅਤੇ ਉਥੇ ਹੀ ਪੂਰਾ ਹੋ ਗਿਆ। ਪਹਿਲੇ ਵਾਲੇ ਛੋਟੇ ਸਰੋਵਰ ਦੇ ਲੰਗਰ ਵਾਲੇ ਪਾਸੇ ਉਥੇ ਹੀ ਇਸ ਦਾ ਸਸਕਾਰ ਕਰ ਦਿੱਤਾ ਗਿਆ ਅਤੇ ਕਾਫ਼ੀ ਦੇਰ ਉਥੇ ਛੋਟਾ ਨਿਸ਼ਾਨ ਸਾਹਿਬ ਲੱਗਿਆ ਅਸੀਂ ਖ਼ੁਦ ਦੇਖਿਆ ਹੈ। ਪਰ ਜਦ ਸਰੋਵਰ ਵੱਡਾ ਕੀਤਾ ਗਿਆ ਤਾਂ ਇਹ ਜਗ੍ਹਾ ਸਰੋਵਰ ਵਿਚ ਆ ਗਈ।

ਅਖੀਰ ਵੇਲੇ, ਸ੍ਰ. ਬਚਿੱਤਰ ਸਿੰਘ ਜੀ ਪਟਿਆਲਾ ਰਿਆਸਤ ਦੇ ਬਰਨਾਲਾ ਸ਼ਹਿਰ ਵਿਚ ਸਰਕਾਰੀ ਡਿਊਟੀ ਕਰ ਰਹੇ ਸਨ। ਇਥੇ ਹੀ ਸ੍ਰ. ਦਲੀਪ ਸਿੰਘ ਛੀਨਾ ਸੁਪਰਡੈਂਟ ਪੁਲਿਸ ਅਤੇ ਹੋਰ ਅਫ਼ਸਰਾਂ ਨਾਲ ਅਤੇ ਸਾਡੇ ਬਾਪੂ ਜੀ ਐਕਸਾਈਜ਼ ਇੰਸਪੈਕਟਰ ਲੱਗੇ ਹੋਏ ਸੀ। ਤਕਰੀਬਨ ਇਕ ਮਹੀਨਾ ਪਹਿਲਾਂ ਸ੍ਰ. ਬਚਿੱਤਰ ਸਿੰਘ

ਜੀ ਨੂੰ ਆਪਣੇ ਅੰਤ ਸਮੇਂ ਦਾ ਪਤਾ ਚੱਲ ਗਿਆ। ਪਹਿਲਾਂ ਇਹ ਆਪਣੇ ਸਾਰੇ ਰਿਸ਼ਤੇਦਾਰਾਂ ਨੂੰ ਮਿਲ ਕੇ ਆਏ, ਪਰ ਕਿਸੇ ਨੂੰ ਭੇਤ ਨਹੀਂ ਦਿੱਤਾ, ਹਫ਼ਤਾ ਕੁ ਪਹਿਲਾਂ ਸ਼ਹਿਰ ਦੇ ਸਾਰੇ ਸੱਜਣ ਮਿੱਤਰਾਂ ਨੂੰ ਮਿਲ ਕੇ ਆਏ।

ਜਦ ਸ੍ਰ. ਦਲੀਪ ਸਿੰਘ ਛੀਨਾ ਨੂੰ ਮਿਲਣ ਗਏ ਤਾਂ ਹੱਸ ਕੇ ਕਹਿਣ ਲੱਗੇ ਕਿ ਸਾਡੀ ਬਰਾਤ ਵਿਚ ਚੱਲੋਗੇ? ਛੀਨਾ ਸਾਹਿਬ ਪਹਿਲਾਂ ਤਾਂ ਗੱਲ ਸੁਣ ਕੇ ਬੜੇ ਹੈਰਾਨ ਹੋਏ, ਫਿਰ ਸੰਭਲ ਕੇ ਕਹਿਣ ਲੱਗੇ ਕਿ ਜੇ ਸੱਦਾ ਪੱਤਰ ਭੇਜੋਗੇ ਤਾਂ ਆ ਜਾਵਾਂਗੇ, ਬਿਨ ਬੁਲਾਏ ਮਹਿਮਾਨ ਅਸੀਂ ਨਹੀਂ ਬਣਨਾ। ਸਮੇਂ ਤੋਂ ਤਿੰਨ ਦਿਨ ਪਹਿਲਾਂ ਘਰ ਦੇ ਜੀਆਂ ਨੂੰ ਕਹਿ ਦਿੱਤਾ ਕਿ ਕੋਈ ਸ਼ਹਿਰੋਂ ਬਾਹਰ ਨਾ ਜਾਏ।

ਇਕ ਦਿਨ ਪਹਿਲਾਂ ਘਰਵਾਲੀ ਨੂੰ ਕਿਹਾ ਕਿ ਸਾਡੇ ਵਾਸਤੇ ਕੋਰਾ ਬਿਸਤਰਾ ਕੱਢ ਦੇਵੋ। ਅਖੀਰਲੇ ਦਿਨ ਸਵੇਰੇ ਅੰਮ੍ਰਿਤ ਵੇਲੇ ਉਠੇ। ਸੇਵਾਦਾਰ ਨੇ, ਜਿਸਨੂੰ ਉਹ ਆਪ ਭੀ ਸਿਆਣੀ ਉਮਰ ਕਾਰਨ ਬਾਬਾ ਜੀ ਕਿਹਾ ਕਰਦੇ ਸੀ, ਨੇ ਪਹਿਲਾਂ ਸਰਦਾਰ ਸਾਹਿਬ ਨੂੰ ਇਸ਼ਨਾਨ ਕਰਵਾਇਆ। ਫਿਰ ਆਪ ਕੀਤਾ। ਅੱਗੇ ਆਪ ਪਾਠ ਕਰਿਆ ਕਰਦੇ ਸਨ ਪਰ ਅੱਜ ਕਹਿਣ ਲੱਗੇ ਕਿ ਬਾਬਾ ਜੀ, ਤੁਸੀਂ ਪਾਠ ਕਰੋ ਮੈਂ ਸੁਣਾਂਗਾ। ਨਿਤਨੇਮ ਦੀਆਂ ਬਾਣੀਆਂ ਦੇ ਪਾਠ ਪਿਛੋਂ ਸੁਖਮਨੀ ਸਾਹਿਬ ਦਾ ਪਾਠ ਹੋਇਆ, ਪਾਠ ਦੀ ਅਰਦਾਸ ਹੋਈ। ਅਰਦਾਸ ਪਿਛੋਂ ਮੱਥਾ ਟੇਕਿਆ, ਸੇਵਾਦਾਰ ਤਾਂ ਉਠ ਕੇ ਖੜ੍ਹਾ ਹੋ ਗਿਆ ਪਰ ਸਰਦਾਰ ਸਾਹਿਬ ਦਾ ਮੱਥਾ ਧਰਤੀ 'ਤੇ ਹੀ ਟਿਕਿਆ ਰਿਹਾ। ਜਦ ਸੇਵਾਦਾਰ ਨੇ ਉਠਾਉਣਾ ਚਾਹਿਆ ਤਾਂ ਭੌਰ ਉਡਾਰੀ ਮਾਰ ਚੁੱਕਿਆ ਸੀ। ਜਦ ਅਰਥੀ ਨਾਲ ਸਾਰੇ ਜਾ ਰਹੇ ਸੀ ਅਤੇ ਸ੍ਰ. ਦਲੀਪ ਸਿੰਘ ਛੀਨਾ ਭੀ ਜਾ ਰਹੇ ਸੀ ਤਾਂ ਪਤਾ ਲੱਗਿਆ ਕਿ ਗਰੇਵਾਲ ਸਾਹਿਬ ਕਿਹੜੀ ਬਰਾਤ ਨਾਲ ਜਾਣ ਲਈ ਕਹਿ ਰਹੇ ਸੀ।

ਸਾਡੇ ਪੜਦਾਦਾ ਜੀ ਦਾ ਅੰਤਮ ਸਮੇਂ ਦਾ ਦ੍ਰਿਸ਼ ਸਾਡੇ ਬਾਪੂ ਜੀ ਦੇ ਸਾਹਮਣੇ ਹੋਇਆ ਉਦੋਂ ਉਹ ਤਕਰੀਬਨ ਦਸ ਗਿਆਰਾਂ ਸਾਲ ਦੇ ਸੀ। ਪੜਦਾਦਾ ਜੀ ਬਾਬਾ ਖੜਗ ਸਿੰਘ ਜਬੋਮਾਜਰਾ ਪਿੰਡ ਦੇ ਜਾਗੀਰਦਾਰ ਸਰਦਾਰ ਸਨ ਜੋ ਕਿ ੧੯੪੭ ਤੋਂ ਪਹਿਲਾਂ ਲੁਧਿਆਣਾ ਜ਼ਿਲ੍ਹੇ ਵਿਚ ਸੀ ਅਤੇ ਅੱਜ ਕੱਲ੍ਹ ਜ਼ਿਲ੍ਹਾ ਸੰਗਰੂਰ ਵਿਚ ਹੈ।

ਬਾਬਾ ਖੜਗ ਸਿੰਘ ਜੀ ਨਿਹੰਗ ਸਿੰਘ ਸੱਜੇ ਹੋਏ ਸਨ ਅਤੇ ਨਿਹੰਗ ਸਿੰਘਾਂ ਵਾਲਾ ਦੁਮਾਲਾ ਸਜਾ ਕੇ ਰੱਖਦੇ ਸਨ। ਬੁੱਢੇ ਦਲ ਦੇ ਜਥੇਦਾਰ ਸੀ ਅਤੇ ਨਾਭੇ ਰਿਆਸਤ ਦੇ ਦੀਵਾਨ ਦੀ ਲੜਕੀ ਇਨ੍ਹਾਂ ਨੂੰ ਵਿਆਹੀ ਹੋਈ ਸੀ। ਇਹ ਕਾਫ਼ੀ ਦੇਰ, ਸੁਤੰਤਰ ਜਥੇ ਨਾਲ ਵਿਚਰਦੇ ਰਹੇ। ਫਿਰ ਕਾਫ਼ੀ ਸਾਲ ਫਰੀਦਕੋਟ ਦੇ ਮਹਾਰਾਜਾ ਬਿਕਰਮਾ ਸਿੰਘ ਕੋਲ ਭੀ ਰਹੇ। ਕਈ ਮਹਿਕਮੇ ਇਨ੍ਹਾਂ ਨੂੰ ਸੌਂਪੇ ਹੋਏ ਸੀ ਪਰ ਕੰਮ ਸਾਰਾ ਸੈਕਟਰੀ ਕਰਦੇ ਸਨ। ਸਿਰਫ਼ ਇਨ੍ਹਾਂ ਨੂੰ ਆਪਣੇ ਕੋਲ ਰੱਖਣ ਲਈ ਇਕ ਬਹਾਨਾ ਬਣਾਇਆ ਸੀ। ਬਾਬਾ ਜੀ ਦੀ ਪ੍ਰੇਰਨਾ ਸਦਕਾ ਹੀ ਮਹਾਰਾਜਾ ਸਾਹਿਬ ਨੇ ਗਿਆਨੀਆਂ ਦੇ ਜਥੇ ਪਾਸੋਂ ਸਭ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਟੀਕ ਤਿਆਰ ਕਰਵਾਇਆ ਜਿਸ ਨੂੰ ਫਰੀਦਕੋਟੀਆ ਸਟੀਕ ਕਿਹਾ ਜਾਂਦਾ ਹੈ।

ਅਖੀਰ ਵੇਲੇ ਬਾਬਾ ਜੀ ਮੋਗੇ ਕੋਲ ਪਿੰਡ ਕਿਲੀ ਗਾਂਧਰਾਂ ਜੋ ਕੋਟ ਈਸੇ ਖਾਂ ਕੋਲ, ਮੋਗਾ-ਫਿਰੋਜ਼ਪੁਰ ਸੜਕ 'ਤੇ ਹੈ, ਆਪਣੀ ਲੜਕੀ ਕੋਲ ਆ ਗਏ। ਇਥੇ ਇਹ ਪੇਚਸ਼ ਨਾਲ ਬੀਮਾਰ ਹੋ ਗਏ। ਇਲਾਜ ਕਰਵਾਇਆ ਪਰ ਕੁਝ ਖਾਸ ਫ਼ਰਕ

ਨਾ ਪਿਆ। ਇਕ ਦਿਨ ਮੇਰੇ ਬਾਬਾ ਜੀ ਸ੍ਰ. ਕ੍ਰਿਪਾਲ ਸਿੰਘ ਆਪਣੀ ਭੈਣ ਨੂੰ ਕਹਿਣ ਲੱਗੇ ਕਿ ਕਈ ਦਿਨ ਹੋ ਗਏ ਬਾਪੂ ਜੀ ਨੇ ਇਸ਼ਨਾਨ ਨਹੀਂ ਕੀਤਾ ਅੱਜ ਨਹਿਲਾ ਦੇਈਏ। ਬਾਬਾ ਖੜਗ ਸਿੰਘ ਜੀ ਨੇ ਸੁਣ ਲਿਆ ਅਤੇ ਕਹਿਣ ਲੱਗੇ ਕਿ ਅੱਜ ਨਹਿਲਾ ਦੇਵੋਗੇ, ਅੱਜ ਹੀ ਸਰੀਰ ਛੱਡ ਜਾਵਾਂਗਾ, ਨਹੀਂ ਅਜੇ ਤਿੰਨ ਦਿਨ ਹੋਰ ਬਾਕੀ ਹਨ ਫਿਰ ਜੋ ਗੁਰੂ ਦਾ ਹੁਕਮ ਹੋਵੇਗਾ ਉਸ ਤਰ੍ਹਾਂ ਹੋਵੇਗਾ। ਘਰ ਦੇ ਕਿਸੇ ਜੀਅ ਨੂੰ ਇਸ 'ਤੇ ਭਰੋਸਾ ਨਾ ਹੋਇਆ ਅਤੇ ਆਪਸ ਵਿਚ ਕਹਿਣ ਲੱਗੇ ਕਿ ਇਕ ਤਾਂ ਉਮਰ ਸਿਆਣੀ ਹੈ ਦੂਸਰੇ ਦਸਤਾਂ ਕਰਕੇ ਕਮਜ਼ੋਰੀ ਹੈ, ਇਸ ਲਈ ਬਉਲਿਆਂ ਵਾਲੀਆਂ ਗੱਲਾਂ ਕਰਦੇ ਹਨ।

ਪਾਣੀ ਗਰਮ ਕਰ ਦਿੱਤਾ ਗਿਆ, ਵਿਹੜੇ ਵਿਚ ਚੌਂਕੀ ਰੱਖ ਕੇ ਪੂਰੀ ਤਿਆਰੀ ਕਰਨ ਪਿਛੋਂ ਬਾਬਾ ਜੀ ਕੋਲ ਆਏ 'ਤੇ ਚਲਣ ਲਈ ਆਖਿਆ। ਸੁਣ ਕੇ ਬਾਬਾ ਜੀ ਨੇ ਕਿਹਾ ਕਿ ਮੇਰੀ ਗੱਲ ਗ਼ੌਰ ਨਾਲ ਸੁਣੋ, "ਜ਼ਮੀਨ ਤੁਹਾਡੀ, ਮਕਾਨ ਤੁਹਾਡਾ, ਜਾਗੀਰ ਆਪੇ ਸਰਕਾਰ ਤੁਹਾਨੂੰ ਦੇ ਦੇਵੇਗੀ ਪਰ ਮੇਰੇ ਸ਼ਸਤਰ, ਬਸਤਰ ਅਤੇ ਧਾਰਮਕ ਪੋਥੀਆਂ ਦਾ ਤੁਹਾਡੇ 'ਚੋਂ ਕੋਈ ਹੱਕਦਾਰ ਨਹੀਂ; ਇਸ ਲਈ ਇਹ ਸਭ ਨਿਹੰਗ ਸਿੰਘਾਂ ਨੂੰ ਦੇ ਦੇਣਾ। ਮੇਰੇ ਮਰਨ 'ਤੇ ਮੈਨੂੰ ਭੁੰਜੇ ਨਹੀਂ ਪਾਉਣਾ, ਕਿਸੇ ਨੇ ਰੋਣਾ ਨਹੀਂ। ਮੇਰੇ ਫੁੱਲ ਕੀਰਤਪੁਰ ਸਾਹਿਬ ਨਹੀਂ ਪਾਉਣੇ ਅਤੇ ਨਾ ਹੀ ਹਰਿਦੁਆਰ। ਫੁੱਲਾਂ ਨੂੰ ਘਰ ਲਿਆ ਕੇ ਚੱਕੀ ਨਾਲ ਪੀਹ ਲਵੋ ਅਤੇ ਦਰਬਾਰ ਸਾਹਿਬ ਜੋ ਪਹਿਲੀ ਸ਼ਬਦ ਚੌਂਕੀ ਨਿਕਲਦੀ ਹੈ, ਸੰਗਤ ਦੇ ਚਰਨਾਂ ਵਿਚ ਬਖੇਰ ਦੇਣਾ।"

ਸਾਰੀਆਂ ਹਦਾਇਤਾਂ ਦੇ ਕੇ ਤੁਰ ਪਏ ਅਤੇ ਜਾ ਕੇ ਚੌਂਕੀ 'ਤੇ ਬੈਠ ਗਏ। ਇਕ ਪਾਸੇ ਬਾਬਾ ਜੀ (ਲੇਖਕ ਦੇ ਬਾਬਾ) ਖੜ੍ਹੇ ਸਨ, ਦੂਸਰੇ ਪਾਸੇ ਉਨ੍ਹਾਂ ਦੀ ਭੈਣ, ਸਾਹਮਣੇ ਬਾਪੂ ਜੀ ਖੜ੍ਹੇ ਸਨ। ਬਾਪੂ ਜੀ ਵੱਲ ਦੇਖ ਕੇ ਕਹਿਣ ਲੱਗੇ ਕਿ ਬੱਚਾ, ਤੇਰੇ 'ਤੇ ਕਲਗੀਆਂ ਵਾਲੇ ਦੀਆਂ ਖੁਸ਼ੀਆਂ, ਬਾਜਾਂ ਵਾਲੇ ਦੀਆਂ ਖੁਸ਼ੀਆਂ। ਬਾਬਾ ਜੀ ਨੇ ਗੜਵੀ ਪਾਣੀ ਦੀ ਸਿਰ ਵਿਚ ਪਾਈ ਜਿਉਂ ਹੀ ਪਾਣੀ ਸਿਰ ਨਾਲ ਲੱਗਿਆ ਇਕ ਆਵਾਜ਼ ਸਿਰ ਵਿਚੋਂ ਆਈ ਅਤੇ ਬਾਬਾ ਖੜਗ ਸਿੰਘ ਜੀ ਸਰੀਰ ਛੱਡ ਗਏ। ਇਹ ਸਭ ਭਾਣਾ ਬਾਪੂ ਜੀ ਦੇ ਸਾਹਮਣੇ ਵਰਤਿਆ ਜੋ ਉਸ ਸਮੇਂ ਛੇਵੀਂ ਕਲਾਸ ਵਿਚ ਜ਼ੀਰੇ ਸਰਕਾਰੀ ਸਕੂਲ ਵਿਚ ਪੜ੍ਹਦੇ ਸਨ।

ਸਵਰਗੀ ਸ੍ਰ. ਦਲੀਪ ਸਿੰਘ ਛੀਨਾ ਸਾਬਕਾ ਇੰਸਪੈਕਟਰ ਜਨਰਲ ਪੁਲਿਸ ਪੈਪਸੂ ਬਹੁਤ ਇਮਾਨਦਾਰ, ਇਨਸਾਫ਼ ਪਸੰਦ, ਸੱਚੇ ਸੁੱਚੇ, ਨਾਮ ਅਭਿਆਸੀ ਸਿੰਘ ਹੋ ਗੁਜ਼ਰੇ ਹਨ। ਇਹ ਪਿਛੋਂ ਭੰਗੀ ਮਿਸਲ ਦੇ ਸਰਦਾਰਾਂ ਵਿਚੋਂ ਸਨ। ਇਹ ਆਪ ਅਤੇ ਇਨ੍ਹਾਂ ਦੇ ਵੱਡੇ ਭਰਾ ਸ੍ਰ. ਹਰਬੰਸ ਸਿੰਘ ਛੀਨਾ, ਚੀਫਸ ਕਾਲਜ ਲਾਹੌਰ ਮਹਾਰਾਜਾ ਭੁਪਿੰਦਰ ਸਿੰਘ ਜੀ ਨਾਲ ਹੀ ਪੜ੍ਹੇ ਸਨ। ਪੜ੍ਹਾਈ ਖਤਮ ਕਰਨ ਪਿਛੋਂ ਮਹਾਰਾਜਾ ਸਾਹਿਬ ਨੇ ਇਨ੍ਹਾਂ ਨੂੰ ਆਪਣੇ ਕੋਲ ਪਟਿਆਲੇ ਬੁਲਾ ਕੇ ਨੌਕਰੀ 'ਤੇ ਰੱਖ ਲਿਆ। ਪਹਿਲਾਂ ਮਹਾਰਾਜਾ ਸਾਹਿਬ ਦੇ ਏ. ਡੀ. ਸੀ. ਰਹੇ ਫਿਰ ਪੁਲਿਸ ਸੁਪਰਡੈਂਟ ਬਣੇ। ਦੇਸ਼ ਦੀ ਆਜ਼ਾਦੀ ਪਿਛੋਂ ਪੈਪਸੂ ਰਾਜ ਵਿਚ ਆਈ. ਜੀ. ਪੀ. ਰਿਟਾਇਰਡ ਹੋ ਕੇ ੯੨ ਸਾਲ ਦੀ ਆਯੂ ਭੋਗ ਕੇ ਪਰਲੋਕ ਸਿਧਾਰ ਗਏ। ਇਕ ਦਿਨ ਲੇਖਕ ੨੨ ਨੰਬਰ ਫਾਟਕ 'ਤੇ ਇਨ੍ਹਾਂ ਦੀ ਕੋਠੀ ਮਿਲਣ ਗਿਆ। ਹੋਰ ਗੱਲਾਂ ਤੋਂ ਇਲਾਵਾ ਇਨ੍ਹਾਂ ਨੇ ਆਪਣੀ ਹੱਡਬੀਤੀ ਘਟਨਾ ਇਸ ਤਰ੍ਹਾਂ ਦੱਸੀ।

ਕੌਤਕ ਕਾਮਰੇਡੀ ਸਿੱਖਾਂ ਦੇ

ਮੈਂ ਇਕ ਦਿਨ ਮੰਜੇ 'ਤੇ ਪਿਆ ਵਾਹਿਗੁਰੂ ਮੰਤ੍ਰ ਦਾ ਜਾਪ ਕਰ ਰਿਹਾ ਸੀ; ਅਚਾਨਕ ਮਨ ਵਿਚ ਫੁਰਨਾ ਆਇਆ ਕਿ ਗੁਰਬਾਣੀ ਦੱਸ ਰਹੀ ਹੈ ਕਿ ਕਾਲ ਸਦਾ ਤੇਰੇ ਸਿਰ 'ਤੇ ਖੜ੍ਹਾ ਹੈ ਪਰ ਕਦੇ ਦੇਖਿਆ ਤਾਂ ਹੈ ਨਹੀਂ :

*—ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ॥*

*(ਅੰਗ ੫੦੪)*

*—ਜਤਿ ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ॥*
*ਮਾਨੁ ਮਾਨੁ ਮਾਨੁ ਤਿਆਗਿ ਮਿਰਤੁ ਮਿਰਤੁ*
*ਨਿਕਟਿ ਨਿਕਟਿ ਸਦਾ ਹਈ॥* *(ਅੰਗ ੧੩੦੮)*

ਫੁਰਨਾ ਆਉਣ ਦੀ ਦੇਰ ਹੀ ਸੀ ਕਿ ਸਿਰ ਦੇ ਤਾਲੂਏ 'ਚੋਂ ਇਕ ਚੀਜ਼ ਨਿਕਲੀ ਜਿਸ ਦਾ ਆਕਾਰ ਹੱਥ ਦੇ ਅੰਗੂਠੇ ਜਿੰਨਾ ਸੀ। ਹੌਲੀ ਹੌਲੀ ਇਹ ਆਕਾਰ ਵਧ ਕੇ ਬੜੀ ਡਰਾਉਣੀ ਸੂਰਤ ਵਾਲਾ ਮਨੁੱਖੀ ਆਕਾਰ ਬਣ ਕੇ ਮੇਰੀ ਛਾਤੀ 'ਤੇ ਬੈਠ ਗਿਆ ਅਤੇ ਅੰਗੂਠਾ ਮੇਰੀ ਸ਼ਾਹ ਰਗ 'ਤੇ ਰੱਖ ਕੇ ਗਲਾ ਘੁੱਟਣ ਲੱਗ ਗਿਆ। ਇਕ ਪਲ ਦੀ ਘਬਰਾਹਟ ਪਿਛੋਂ ਮੈਂ ਸਾਵਧਾਨ ਹੋ ਕੇ ਉਚੀ ਉਚੀ ਵਾਹਿਗੁਰੂ ਮੰਤ੍ਰ ਦਾ ਜਾਪ ਕਰਨ ਲੱਗ ਪਿਆ। ਜਿਉਂ ਹੀ ਵਾਹਿਗੁਰੂ ਮੰਤ੍ਰ ਦਾ ਜਾਪ ਸ਼ੁਰੂ ਹੋਇਆ ਪਕੜ ਢਿੱਲੀ ਹੁੰਦੀ ਗਈ ਅਤੇ ਅੰਤ ਨੂੰ ਉਹ ਪਹਿਲਾਂ ਵਾਲੇ ਛੋਟੇ ਆਕਾਰ ਰਾਹੀਂ ਫਿਰ ਵਿਚ ਸਮਾ ਗਿਆ। ਫਿਰ ਮੈਨੂੰ ਯਕੀਨ ਹੋਰ ਗਿਆ ਕਿ ਬਾਣੀ ਦਾ ਇਕ ਇਕ ਅੱਖਰ ਸੱਚ ਹੈ। ਕਿਹੜੇ ਵਿਗਿਆਨ ਦਾ ਵਿਗਿਆਨੀ ਇਸ ਘਟਨਾ ਨੂੰ ਸਹੀ ਮੰਨੇਗਾ? ਪਰ ਜਿਸ ਦੇ ਹੱਡੀਂ ਵਾਪਰੀ ਉਸ ਦੇ ਵਿਸ਼ਵਾਸ ਨੂੰ ਕੋਈ ਤਰਕ ਜਾਂ ਵਿਗਿਆਨੀ ਤੋੜ ਨਹੀਂ ਸਕਦਾ।

ਪਿਛਲੀ ਸਦੀ ਦੇ ਅੱਸੀਵਿਆਂ ਵਿਚ ਮੇਰੇ ਵੱਡੇ ਭਾਈ ਸਾਹਿਬ ਜਗਾਧਰੀ ਮੁਰੱਬਾਬੰਦੀ ਦੇ ਕਾਨੂੰਗੋ ਲੱਗੇ ਹੋਏ ਸਨ। ਇਕ ਦਿਨ ਉਨ੍ਹਾਂ ਦੇ ਮਹਿਕਮੇ ਦੇ ਪਟਵਾਰੀ ਜਗਨ ਨਾਥ ਨੇ ਦਰਖਾਸਤ ਦਿੱਤੀ ਕਿ ਮੇਰੀ ਮਾਂ ਨੇ ਫਲਾਣੀ ਤਰੀਕ ਨੂੰ ਮਰਨਾ ਹੈ, ਮੈਨੂੰ ਛੁੱਟੀ ਚਾਹੀਦੀ ਹੈ। ਦਰਖਾਸਤ ਭਾਈ ਸਾਹਿਬ ਨੇ ਪੜ੍ਹੀ ਅਤੇ ਪਟਵਾਰੀ ਨੂੰ ਕਿਹਾ ਕਿ ਛੁੱਟੀ ਲੈਣ ਲਈ ਹੋਰ ਬਹਾਨੇ ਬਥੇਰੇ ਹੁੰਦੇ ਹਨ, ਤੂੰ ਛੁੱਟੀ ਲਈ ਮਾਂ ਨੂੰ ਹੀ ਮਾਰ ਰਿਹਾ ਹੈਂ। ਜਗਨ ਨਾਥ ਕਹਿਣ ਲੱਗਾ ਕਿ ਮੈਂ ਸੱਚ ਕਹਿੰਦਾ ਹਾਂ। ਮੇਰੀ ਮਾਂ ਨੇ ਜ਼ਿੰਦਗੀ ਵਿਚ ਕਦੇ ਝੂਠ ਨਹੀਂ ਬੋਲਿਆ ਤੇ ਜਦ ਮੈਂ ਪਿਛਲੀ ਵਾਰੀ ਮਿਲਣ ਗਿਆ ਸੀ ਤਾਂ ਮੈਨੂੰ ਉਸ ਨੇ ਕਿਹਾ ਕਿ ਮੈਂ ਇਸ ਦਿਨ ਮਰਨਾ ਹੈ ਜਲਦੀ ਆ ਜਾਈਂ।

ਭਾਈ ਸਾਹਿਬ ਨੇ ਦਰਖਾਸਤ ਨਾਇਬ ਤਹਿਸੀਲਦਾਰ ਕੋਲ ਘੱਲ ਦਿੱਤੀ। ਉਸ ਨੇ ਭੀ ਜਗਨ ਨਾਥ ਨੂੰ ਭਾਈ ਸਾਹਿਬ ਵਾਲਾ ਪ੍ਰਸ਼ਨ ਕੀਤਾ ਅਤੇ ਉਸ ਨੇ ਉਹੀ ਜਵਾਬ ਦੇ ਦਿੱਤਾ। ਤਹਿਸੀਲਦਾਰ ਸਾਹਿਬ ਨੇ ਛੁੱਟੀ ਮਨਜ਼ੂਰ ਕਰ ਦਿੱਤੀ ਤੇ ਨਾਲ ਹੀ ਇਕ ਚਪੜਾਸੀ ਪੜਤਾਲ ਲਈ ਜਗਨ ਨਾਥ ਪਟਵਾਰੀ ਦੇ ਪਿੰਡ ਘੱਲ ਦਿੱਤਾ। ਚਪੜਾਸੀ ਨੇ ਵਾਪਸ ਆ ਕੇ ਜੋ ਤਹਿਸੀਲਦਾਰ ਸਾਹਿਬ ਨੂੰ ਦੱਸਿਆ ਉਹ ਇਸ ਤਰ੍ਹਾਂ ਸੀ।

ਅਸੀਂ ਜਦ ਅੰਬਾਲੇ ਸ਼ਹਿਰ ਕੋਲ ਜਗਨ ਨਾਥ ਦੇ ਪਿੰਡ ਪਹੁੰਚੇ, ਉਸ ਦੀ ਮਾਂ ਵਿਹੜੇ ਵਿਚ ਬੈਠੀ ਸੀ ਅਤੇ ਉਸ ਨੇ ਆਪਣੇ ਹੋਰ ਭੀ ਧੀ ਪੁੱਤਰ ਬੁਲਾਏ ਹੋਏ ਸਨ।

ਜਗਨ ਨਾਥ ਨੂੰ ਦੇਖ ਕੇ ਮਾਂ ਕਹਿਣ ਲੱਗੀ, "ਪੁੱਤ ਤੂੰ ਦੇਰ ਕਿਉਂ ਕਰ ਦਿੱਤੀ ਤੈਨੂੰ ਕਾਫ਼ੀ ਦੇਰ ਤੋਂ ਉਡੀਕ ਰਹੀ ਹਾਂ।" ਇਨਾ ਕਹਿ ਕੇ ਉਸ ਨੇ ਜਗਨ ਨਾਥ ਨਾਲ ਕੁਝ ਗੁਪਤ ਗੱਲਾਂ ਕੀਤੀਆਂ, ਫਿਰ ਜਿਸ ਤੋਂ ਜੋ ਕੁਝ ਲੈਣਾ ਦੇਣਾ ਸੀ ਉਹ ਦੱਸਿਆ।

ਸਾਰੀਆਂ ਗੱਲਾਂ ਕਰ ਕੇ ਉਸ ਦੀ ਮਾਂ ਨੇ ਸਾਰੇ ਪਰਿਵਾਰ ਦੇ ਜੀਆਂ ਨੂੰ ਪਿਆਰ ਦਿੱਤਾ। ਫਿਰ ਉੱਠ ਕੇ ਇਸ਼ਨਾਨ ਕੀਤਾ, ਪਹਿਲਾਂ ਤਿਆਰ ਕੀਤਾ ਹੋਇਆ ਅਖੀਰ 'ਤੇ ਪਹਿਨਣ ਵਾਲਾ ਸੂਟ ਪਹਿਨਿਆ ਅਤੇ ਸਭ ਨੂੰ ਕਿਹਾ ਕਿ ਤੁਸੀਂ ਮੈਨੂੰ ਹੁਣ ਆਰਾਮ ਕਰਨ ਦਿਉ। ਇਨਾ ਕਹਿ ਕੇ ਉਹ ਮੰਜੇ 'ਤੇ ਚੱਦਰ ਲੈ ਕੇ ਪੈ ਗਈ। ਥੋੜ੍ਹੀ ਦੇਰ ਪਿਛੋਂ ਜਦ ਜਗਨ ਨਾਥ ਨੇ ਆ ਕੇ ਦੇਖਿਆ ਤਾਂ ਮਾਂ ਪਰਲੋਕ ਪਿਆਨਾ ਕਰ ਗਈ ਸੀ।

ਕੀ ਵਿਗਿਆਨ ਇਹ ਗੱਲਾਂ ਮੰਨਣ ਨੂੰ ਤਿਆਰ ਹੈ? ਕੀ ਕਿਸੇ ਵਿਗਿਆਨੀ ਨੇ ਇਸ ਤਰ੍ਹਾਂ ਅੱਜ ਤੱਕ ਕੀਤਾ ਹੈ ਜਾਂ ਕੋਈ ਹੁਣ ਕਰ ਕੇ ਵਿਖਾ ਸਕਦਾ ਹੈ? ਅੱਜ ਤੱਕ ਦੇ ਵਿਗਿਆਨਕ ਇਤਿਹਾਸ ਵਿਚ ਕੇਵਲ ਇਕ ਵਿਗਿਆਨੀ ਨੇ ਪੋਟਾਸ਼ੀਅਮ ਸਾਈਨਾਈਡ ਦਾ ਸੁਆਦ ਦੇਖਣ ਲਈ ਆਪਣਾ ਆਪ ਭੇਟ ਕੀਤਾ ਸੀ ਜੋ ਕਿ ਖਾਂਦੇ ਸਾਰ ਮਰ ਗਿਆ ਪਰ ਸੁਆਦ ਦੱਸ ਨਹੀਂ ਸਕਿਆ। ਯੋਗੋਸਲਾਵੀਆ ਦੇ ਸਾਬਕਾ ਰਾਸ਼ਟਰਪਤੀ ਮਾਰਸ਼ਲ ਟੀਟੋ ਛੇ ਮਹੀਨੇ ਮਰਨ ਕਿਨਾਰੇ ਪਿਆ ਰਿਹਾ, ਕੋਈ ਵਿਗਿਆਨੀ ਜਾਂ ਡਾਕਟਰ ਨਹੀਂ ਦੱਸ ਸਕਿਆ ਕਿ ਕਦ ਮਰੇਗਾ।

ਰੂਸ ਦੇ ਸਾਰੇ ਡਾਕਟਰ ਸਟਾਲਨ ਨੂੰ ਮਰਨ ਤੋਂ ਬਚਾ ਨਹੀਂ ਸਕੇ ਜਿਹੜੇ ਕਹਿੰਦੇ ਸਨ ਕਿ ਸੌ ਸਾਲ ਮਰਨ ਨਹੀਂ ਦੇਵਾਂਗੇ। ਅਜਿਹਾ ਜੇ ਕਿਸੇ ਨੇ ਕੀਤਾ ਤਾਂ ਕੇਵਲ ਧਾਰਮਕ ਪੁਰਸ਼ਾਂ ਨੇ ਹੀ ਕੀਤਾ। ਇਸ ਲਈ ਸਿੱਖ ਧਰਮ ਨੂੰ ਵਿਗਿਆਨਕ ਧਰਮ ਕਹਿਣ ਵਾਲੇ ਸੱਚਾਈ ਤੋਂ ਕੋਹਾਂ ਦੂਰ ਅਗਿਆਨਤਾ ਨਾਲ ਗੁਰ ਇਤਿਹਾਸ ਨੂੰ ਵਿਗਿਆਨ ਦੀ ਕਸਵੱਟੀ 'ਤੇ ਪਰਖ ਕੇ ਸਿੱਖ ਇਤਿਹਾਸ ਨਾਲ ਖਿਲਵਾੜ ਕਰ ਰਹੇ ਹਨ ਅਤੇ ਜਨ ਸਾਧਾਰਨ ਨੂੰ ਗੁੰਮਰਾਹ ਕਰ ਰਹੇ ਹਨ:

*—ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ॥*
*ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ॥* (ਅੰਗ ੩੨੨)

*—ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥*
*ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥*
*ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥*
*ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥*
*ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ॥* (ਅੰਗ ੫੫੫)

# ਜਲਿ ਨਹੀ ਡੂਬੈ ਤਸਕਰ ਨਹੀ ਲੇਵੈ

ਭਾਈ ਮੱਖਣ ਸ਼ਾਹ ਲੁਬਾਣੇ ਦੀ ਸਿਆਣਪ, ਸ਼ਰਧਾ, ਸਿੱਖੀ ਸਿਦਕ ਅਤੇ ਭਰੋਸੇ ਦਾ ਸਦਕਾ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਬਾਰੇ 'ਗੁਰੂ ਲਾਧੋ ਰੇ' ਦਾ ਹੋਕਾ ਦੇਣ ਕਾਰਨ ਬਕਾਲੇ ਦੀਆਂ ਸਿੱਖ ਸੰਗਤਾਂ ਹੁੰਮ-ਹੁਮਾ ਕੇ ਗੁਰੂ ਸਾਹਿਬ ਵੱਲ ਆ ਗਈਆਂ।

ਗੁਰੂ ਜੋਤਿ ਦੇ ਪ੍ਰਗਟ ਹੋਣ ਨਾਲ ਗੁਰੂ ਜਸ ਦੂਰ-ਦੂਰ ਤੱਕ ਫੈਲਣ ਕਾਰਨ ਗੁਰੂ ਘਰ ਰੌਣਕਾਂ ਵਧ ਗਈਆਂ ਅਤੇ ਪਾਖੰਡੀ ਗੁਰੂਆਂ ਦੇ ਡੇਰਿਆਂ ਦੀ ਆਮਦਨ ਘਟਣ ਨਾਲ ਸ਼ੋਕ ਦੀ ਲਹਿਰ ਫੈਲ ਗਈ। ਦਿਨੋ-ਦਿਨ ਈਰਖਾ ਅਤੇ ਸਾੜਾ ਵਧਣ ਲੱਗਾ। ਕੋਈ ਚਾਰਾ ਨਾ ਚਲਦਾ ਦੇਖ ਇਕ ਦਿਨ ਧੀਰ ਮੱਲ ਨੇ ਗੁਰੂ ਸਾਹਿਬ ਤੋਂ ਛੁਟਕਾਰਾ ਪਾ ਕੇ ਆਪਣੀ ਗੱਦੀ ਚਲਾਉਣ ਲਈ ਸ਼ੀਂਹੇ ਮਸੰਦ ਤੋਂ ਗੁਰੂ ਸਾਹਿਬ 'ਤੇ ਗੋਲੀ ਚਲਵਾ ਦਿੱਤੀ। ਗੁਰੂ ਸਾਹਿਬ ਤਾਂ ਵਾਲ-ਵਾਲ ਬਚ ਗਏ ਪਰ ਸ਼ੀਂਹੇ ਮਸੰਦ ਦੇ ਆਦਮੀ ਗੁਰੂ ਸਾਹਿਬ ਦਾ ਸਾਰਾ ਸਾਮਾਨ ਤੇ ਪੰਚਮ ਪਿਤਾ ਦੀ ਲਿਖਵਾਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲੈ ਗਏ।

ਭਾਈ ਮੱਖਣ ਸ਼ਾਹ ਨੂੰ ਜਦ ਇਸ ਬਾਰੇ ਪਤਾ ਲੱਗਾ ਤਾਂ ਉਸ ਨੇ ਧੀਰ ਮੱਲ ਅਤੇ ਉਸ ਦੇ ਸਾਥੀਆਂ ਨੂੰ ਜਾ ਘੇਰਿਆ। ਚੰਗੀ ਤਰ੍ਹਾਂ ਸੋਧਾ ਲਾਉਣ ਮਗਰੋਂ ਉਨ੍ਹਾਂ ਸ਼ੀਂਹੇ ਮਸੰਦ ਨੂੰ ਫੜ੍ਹ ਕੇ ਮੁਸ਼ਕਾਂ ਬੰਨ੍ਹ ਲਈਆਂ, ਸਾਰਾ ਗੁਰੂ ਘਰ ਦਾ ਮਾਲ, ਗ੍ਰੰਥ ਸਾਹਿਬ ਦੀ ਬੀੜ ਸਮੇਤ ਸਾਂਭ ਲਿਆ ਅਤੇ ਧੀਰ ਮੱਲ ਦਾ ਡੇਰਾ ਭੀ ਲੁੱਟ ਲਿਆ। ਸਾਮਾਨ ਸਮੇਤ ਸ਼ੀਂਹੇ ਮਸੰਦ ਨੂੰ ਗੁਰੂ ਸਾਹਿਬ ਦੇ ਪੇਸ਼ ਕਰ ਦਿੱਤਾ।

ਸ਼ਾਂਤੀ ਦੇ ਪੁੰਜ, ਬੈਰਾਗ ਦੀ ਮੂਰਤਿ ਅਤੇ ਬ੍ਰਹਮ ਗਿਆਨ ਦੇ ਮਾਲਕ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸ਼ੀਂਹੇ ਦੀ ਹਾਲਤ ਦੇਖ ਕੇ ਤਰਸ ਆ ਗਿਆ ਅਤੇ ਉਸ ਨੂੰ ਰਿਹਾਅ ਕਰਨ ਦਾ ਆਦੇਸ਼ ਕਰ ਦਿੱਤਾ, ਨਾਲ ਹੀ ਸਾਰਾ ਸਾਮਾਨ ਜੋ ਉਹ ਗੁਰੂ ਘਰ ਦਾ ਲੈ ਗਏ ਸੀ ਜਾਂ ਉਨ੍ਹਾਂ ਦਾ ਸੀ, ਵਾਪਸ ਕਰਨ ਦਾ ਹੁਕਮ ਦੇ ਦਿੱਤਾ। ਭਾਈ ਮੱਖਣ ਸ਼ਾਹ ਨੇ ਬਾਕੀ ਸਾਰਾ ਸਾਮਾਨ ਤਾਂ ਦੇ ਦਿੱਤਾ ਪਰ ਸ੍ਰੀ ਗ੍ਰੰਥ ਸਾਹਿਬ ਦਾ ਸਰੂਪ ਰੱਖ ਲਿਆ।

ਰੋਜ਼ ਦੀ ਖਚਖਚ ਤੋਂ ਮੁਕਤ ਹੋਣ ਲਈ ਗੁਰੂ ਸਾਹਿਬ ਨੇ ਸ੍ਰੀ ਕੀਰਤਪੁਰ ਸਾਹਿਬ ਜਾਣ ਦੀ ਤਿਆਰੀ ਕਰ ਲਈ। ਬਾਬੇ ਬਕਾਲੇ ਤੋਂ ਬਿਆਸ ਦਰਿਆ ਪਾਰ ਕਰਨ ਵੇਲੇ ਜਦ ਗੁਰੂ ਸਾਹਿਬ ਨੂੰ ਗ੍ਰੰਥ ਸਾਹਿਬ ਦੇ ਸਰੂਪ ਦਾ ਪਤਾ ਲੱਗਾ ਤਾਂ ਉਨ੍ਹਾਂ ਮੰਜੀ ਸਾਹਿਬ ਸਮੇਤ ਗੁਰੂ ਗ੍ਰੰਥ ਸਾਹਿਬ ਨੂੰ ਦਰਿਆ ਬਿਆਸ ਵਿਚ ਬਰੇਤੀ 'ਤੇ ਛੱਡ ਕੇ ਧੀਰ ਮੱਲ ਨੂੰ ਸੁਨੇਹਾ ਭੇਜ ਦਿੱਤਾ ਕਿ ਆ ਕੇ ਬੀੜ ਲੈ ਜਾਵੇ।

ਧੀਰ ਮੱਲ ਜਦ ਆਪਣੇ ਬੰਦੇ ਲੈ ਕੇ ਆਇਆ ਤਾਂ ਦਰਿਆ ਵਿਚ ਪਾਣੀ ਚੜ੍ਹਨ ਨਾਲ ਗ੍ਰੰਥ ਸਾਹਿਬ ਦੀ ਬੀੜ ਨਜ਼ਰ ਨਾ ਆਈ। ਪਾਣੀ ਵਿਚ ਕਾਫ਼ੀ ਭਾਲ ਕਰਨ 'ਤੇ ਭੀ ਜਦ ਨਾ ਲੱਭੀ ਤਾਂ ਧੀਰ ਮੱਲ ਦੇ ਅਰਦਾਸ ਕਰਨ 'ਤੇ ਤੀਸਰੇ ਦਿਨ

ਬੀੜ ਲੱਭ ਗਈ। ਜਦ ਉਪਰਲੇ ਰੁਮਾਲੇ ਉਤਾਰ ਕੇ ਸਰੂਪ ਨੂੰ ਦੇਖਿਆ ਤਾਂ ਪਤਾ ਲੱਗਾ ਕਿ ਕੇਵਲ ਹਾਸ਼ੀਆ ਹੀ ਗਿੱਲਾ ਹੋਇਆ ਸੀ ਬਾਕੀ ਸਾਰਾ ਗ੍ਰੰਥ ਸਾਹਿਬ ਬਿਲਕੁਲ ਠੀਕ ਸੀ।

ਵਿਗਿਆਨਕ ਕਾਮਰੇਡੀ ਸੋਚ ਕਦੇ ਭੀ ਇਸ ਗੱਲ ਨੂੰ ਮੰਨਣ ਲਈ ਤਿਆਰ ਨਹੀਂ ਹੋਵੇਗੀ ਅਤੇ ਅਨੇਕਾਂ ਤਰਕਾਂ ਇਸ ਬਾਰੇ ਪੇਸ਼ ਕਰਨਗੇ। ਪਰ ਸਤੰਬਰ ੨੦੦੫ ਵਿਚ ਅਮਰੀਕਾ ਦੇ ਨਿਊ ਓਰਲੀਨਜ਼ ਸ਼ਹਿਰ ਵਿਚ ਆਏ ਕੈਟਰੀਨਾ ਸਮੁੰਦਰੀ ਤੂਫ਼ਾਨ ਦੀ ਘਟਨਾ ਨੇ ਉਪਰਲੀ ਵਾਰਤਾ ਦੇ ਸਹੀ ਹੋਣ 'ਤੇ ਮੋਹਰ ਲਗਾ ਦਿੱਤੀ ਕਿ 'ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥' (ਅੰਗ ੨੭੭) ਅਨੁਸਾਰ ਸਭ ਕੁਝ ਹੋ ਸਕਦਾ ਹੈ।

ਜਿਥੇ ਇਸ ਭਿਅੰਕਰ ਸਮੁੰਦਰੀ ਤੂਫ਼ਾਨ ਨੇ ਸ਼ਹਿਰ ਵਾਸੀਆਂ ਦਾ ਸਭ ਕੁਝ ਉਜਾੜ ਕੇ ਰੱਖ ਦਿੱਤਾ, ਉਥੇ ਇਹ ਤੂਫ਼ਾਨ ਮੋਰਿਸ ਰੈਡ, ਈਸਟ ਨਿਊ ਓਰਲੀਨਜ਼ ਵਿਚ ਸਥਿਤ ਗੁਰਦੁਆਰਾ ਸਾਹਿਬ ਵਿਚ ਸੁਸ਼ੋਭਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕੁਝ ਵੀ ਵਿਗਾੜ ਨਹੀਂ ਸਕਿਆ।

ਲੋਕਲ ਸਿੱਖ ਸੰਗਤ ਨੇ ਪਹਿਲਾਂ ਸਰਕਾਰ ਨੂੰ ਮਦਦ ਦੀ ਅਪੀਲ ਕੀਤੀ। ਲੰਬੀ ਉਡੀਕ ਪਿਛੋਂ ਜਦ ਕੋਈ ਹੁੰਗਾਰਾ ਨਾ ਮਿਲਿਆ ਤਾਂ ਉਨ੍ਹਾਂ ਕੈਲੇਫੋਰਨੀਆਂ ਦੀ ਬਚਾਓ ਦਸਤਾ ਕੰਪਨੀ ਟੀ. ਐਸ. ਆਰ. ਟੀ. ਦੀ ਸਹਾਇਤਾ ਲਈ।

ਸ੍ਰ. ਹਰਦਿਆਲ ਸਿੰਘ ਅਤੇ ਭਾਈ ਨਿਰਮਲ ਸਿੰਘ ਨੇ ਟੀ. ਐਸ. ਆਰ. ਟੀ. ਦੇ ਉਡਣ ਦਸਤੇ ਦੇ ਮਾਹਿਰ ਡੇਵਿਡ ਕਰੂਜ਼ ਅਤੇ ਟਾਮ ਥਾਮਸ ਦੀ ਮਦਦ ਨਾਲ ਪੂਰੇ ੨੨ ਘੰਟੇ ਦੇ ਅਪ੍ਰੇਸ਼ਨ ਪਿਛੋਂ ਜਦ ਗੁਰਦੁਆਰਾ ਸਾਹਿਬ ਦੇ ਦਰਵਾਜ਼ੇ ਤੋੜ ਕੇ ਹਾਲ ਵਿਚ ਦਾਖਲ ਹੋਏ ਤਾਂ ਕੀ ਦੇਖ ਰਹੇ ਹਨ ਕਿ ਜਿਸ ਪਾਲਕੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਬਿਰਾਜਮਾਨ ਸਨ ਉਹ ਪਾਲਕੀ ੫ ਫੁੱਟ ਪਾਣੀ ਦੇ ਉਪਰ ਤੈਰ ਰਹੀ ਸੀ ਅਤੇ ਪਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਛੂਹ ਭੀ ਨਹੀਂ ਸਕਿਆ।

ਸਭ ਦੇਖ ਕੇ ਅਚੰਭਿਤ ਹੋ ਗਏ। ਗੁਰੂ ਕੇ ਸਿੱਖਾਂ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਸਾਰੇ ਸ਼ਹਿਰ ਵਿਚ ਇਸ ਕੌਤਕ ਦੀ ਚਰਚਾ ਛਿੜ ਗਈ ਹੈ। ਅਖ਼ਬਾਰਾਂ ਵਿਚ ਖ਼ਬਰਾਂ ਛਪ ਗਈਆਂ। ੮ ਸਤੰਬਰ, ੨੦੦੭ ਦੀ ਪੰਜਾਬੀ ਟ੍ਰਿਬਿਊਨ ਅਤੇ ੯ ਸਤੰਬਰ ਦੇ ਚੜ੍ਹਦੀ ਕਲਾ ਵਿਚ ਭੀ ਖ਼ਬਰ ਪ੍ਰਕਾਸ਼ਿਤ ਹੋਈ ਹੈ। ਹੁਣ ਪਤਾ ਲੱਗਾ ਹੈ ਕਿ ਬਚਾਓ ਦਸਤੇ ਦਾ ਅਮਰੀਕਨ ਅਫ਼ਸਰ ਇਸ ਸਭ ਕੁਝ 'ਤੇ ਇਕ ਕਿਤਾਬ ਲਿਖ ਰਿਹਾ ਹੈ। ਅਜਿਹਾ ਇਕ ਕੁਦਰਤ ਦਾ ਕ੍ਰਿਸ਼ਮਾ ੨੬ ਜਨਵਰੀ, ੨੦੦੧ ਨੂੰ ਸੂਰਤ ਵਿਚ ਆਏ ਭੂਚਾਲ ਵੇਲੇ ਹੋਇਆ ਸੀ, ਜਦ ਸ਼ਹਿਰ ਦੇ ਗੁਰਦੁਆਰਾ ਸਾਹਿਬ ਦੀਆਂ ਆਸੇ-ਪਾਸੇ ਦੀਆਂ ਸਾਰੀਆਂ ਇਮਾਰਤਾਂ ਢਹਿ ਗਈਆਂ ਪਰ ਗੁਰਦੁਆਰੇ ਨੂੰ ਕੋਈ ਨੁਕਸਾਨ ਨਾ ਹੋਇਆ।

# ਅੰਧ-ਵਿਸ਼ਵਾਸ

ਸਿੱਖ ਜਗਤ ਵਿਚ ਇਹ ਪ੍ਰਵਾਣਤ ਗੱਲ ਹੈ ਕਿ ਦਸਮੇਸ਼ ਪਿਤਾ ਨੇ ਜੋਤੀ-ਜੋਤਿ ਸਮਾਉਣ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਨੂੰ ਗੁਰਿਆਈ ਦੇਣ ਪਿਛੋਂ ਸਿੱਖਾਂ ਨੂੰ ਹੁਕਮ ਕੀਤਾ ਕਿ ਮੇਰੀ ਚਿਤਾ ਬਣਾ ਦੇਵੋ ਅਤੇ ਉਸ ਦੇ ਦੁਆਲੇ ਕਨਾਤ ਲਗਾ ਦੇਵੋ। ਤਿਆਰੀ ਹੋਣ 'ਤੇ ਗੁਰੂ ਸਾਹਿਬ ਆਪ ਅੰਦਰ ਗਏ ਅਤੇ ਬਗੈਰ ਕਿਸੇ ਦੇ ਲਾਂਬੂ ਲਗਾਉਣ ਦੇ ਚਿਤਾ ਨੇ ਅੱਗ ਪਕੜ ਲਈ, ਅੰਗੀਠਾ ਫੋਲਣ 'ਤੇ ਗੁਰੂ ਸਾਹਿਬ ਦੇ ਕਮਰਕੱਸੇ ਦੀ ਕੇਵਲ ਇਕ ਛੋਟੀ ਕ੍ਰਿਪਾਨ ਤੋਂ ਸਿਵਾ ਹੋਰ ਕੁਝ ਵੀ ਰਾਖ ਵਿਚੋਂ ਨਹੀਂ ਮਿਲਿਆ।

ਵਿਗਿਆਨਕ ਸੋਚ ਵਾਲੇ ਇਸ ਨੂੰ ਸਿੱਖਾਂ ਦਾ ਅੰਧ-ਵਿਸ਼ਵਾਸ ਆਖਦੇ ਹਨ। ਜਿਥੇ ਤੱਕ ਸਰੀਰ ਦੀ ਗੱਲ ਹੈ, ਸਭ ਨੂੰ ਪਤਾ ਹੈ ਕਿ ਗੁਰੂ ਨਾਨਕ ਸੱਚੇ ਪਾਤਸ਼ਾਹ, ਪੰਚਮ ਪਿਤਾ ਅਤੇ ਕਬੀਰ ਸਾਹਿਬ ਦਾ ਸਰੀਰ ਵੀ ਨਹੀਂ ਮਿਲਿਆ ਸੀ। ਬਾਕੀ ਰਹੀ ਗੱਲ ਬਗ਼ੈਰ ਕਿਸੇ ਦੀ ਮਦਦ ਦੇ ਅਗਨੀ ਪ੍ਰਗਟ ਹੋਣ ਦੀ, ਇਹ ਵਰਤਾਰਾ ਅੱਜ ਵੀ ਵਰਤ ਰਿਹਾ ਹੈ।

ਦਾਸ ਨਵੰਬਰ ੧੯੭੦ ਵਿਚ ਕਾਨਪੁਰ ਆਪਣੇ ਦਫ਼ਤਰ ਵਿਚ ਸਰਕਾਰੀ ਡਿਊਟੀ 'ਤੇ ਬੈਠਾ ਸੀ ਕਿ ਅਚਾਨਕ ਮੇਰੇ ਹੇਠ ਕੰਮ ਕਰਨ ਵਾਲੇ ਤਿੰਨ ਚਾਰ ਲੜਕਿਆਂ ਨੇ ਲੋਕਲ ਹਿੰਦੀ ਦਾ ਅਖ਼ਬਾਰ ਲਿਆ ਕੇ ਮੇਰੇ ਅੱਗੇ ਰੱਖ ਦਿੱਤਾ ਅਤੇ ਕਿਹਾ, "ਸਰਦਾਰ ਜੀ ਇਸੇ ਪੜ੍ਹੀਏ।" ਅਖ਼ਬਾਰ ਦੇ ਇਸ ਲੇਖ ਦਾ ਸਾਰਿੰਸ਼ ਇਸ ਤਰ੍ਹਾਂ ਸੀ :

ਗੰਜ ਡਡਵਾਰਾ, ਜ਼ਿਲ੍ਹਾ ਏਟਾ (ਯੂ. ਪੀ.) ਵਿਚ ੩੦,੩੫ ਹਜ਼ਾਰ ਆਬਾਦੀ ਵਾਲਾ ਕਸਬਾ ਕਾਨਪੁਰ ਆਗਰਾ ਲਾਈਨ 'ਤੇ ਸਥਿਤ ਹੈ। ਪਾਕਿਸਤਾਨ ਤੋਂ ਆਏ ਕਾਫ਼ੀ ਸਿੰਘ ਇਥੇ ਰਹਿ ਕੇ ਕਾਰੋਬਾਰ ਕਰਦੇ ਹਨ ਅਤੇ ਇਕ ਸਿੰਘ ਸਭਾ ਗੁਰਦੁਆਰਾ ਵੀ ਮੌਜੂਦ ਹੈ।

ਇਸ ਗੁਰਦੁਆਰੇ ਵਿਚ ਇਕ ਬਿਰਧ ਨਿਹੰਗ ਸਿੰਘ ਬਾਬਾ ਸਾਧੂ ਸਿੰਘ ਜਿਸ ਦੀ ਉਮਰ ਤਕਰੀਬਨ ੧੧੬ ਸਾਲ ਸੀ, ਰਹਿੰਦਾ ਸੀ। ਸਾਧੂ ਸਿੰਘ ਬਾਰੇ ਉਸ ਦੇ ਪਿਛਲੇ ਜੀਵਨ ਦਾ ਕਿਸੇ ਨੂੰ ਕੁਝ ਪਤਾ ਨਹੀਂ ਸੀ। ਕੇਵਲ ਇੰਨਾ ਹੀ ਪਤਾ ਸੀ ਕਿ ਇਹ ਪਹਿਲਾਂ ਫੌਜ ਦੀ ਨੌਕਰੀ ਕਰਦਾ ਸੀ। ਬੋਲਦਾ ਬਹੁਤ ਘੱਟ ਸੀ, ਆਪਣੇ ਆਪ ਵਿਚ ਹੀ ਮਸਤ ਰਹਿੰਦਾ ਸੀ ਅਤੇ ਸਿੰਘ ਸਭਾ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਸਾਹਿਬ ਦੇ ਘਰੋਂ ਹੀ ਪ੍ਰਸ਼ਾਦਾ ਇਸ ਲਈ ਆਉਂਦਾ ਸੀ।

ਬਾਬਾ ਜੀ ਸਾਰਾ ਦਿਨ ਭਜਨ ਪਾਠ ਵਿਚ ਹੀ ਲੱਗੇ ਰਹਿੰਦੇ ਸਨ ਅਤੇ ਬੱਚਿਆਂ ਨਾਲ ਬਹੁਤ ਪਿਆਰ ਕਰਦੇ ਸਨ। ਇਹ ਕਦੇ ਕਦੇ ਕਿਹਾ ਕਰਦੇ ਸਨ ਕਿ ਦੁਨੀਆਂ ਬੇਕਾਰ ਹੀ ਅੰਤ ਵੇਲੇ ਚਾਰ ਬੰਦਿਆਂ ਦੇ ਮੋਢਿਆਂ 'ਤੇ ਚੜ੍ਹ ਕੇ ਜਾਂਦੀ ਹੈ, ਮੈਂ ਕਿਸੇ ਨੂੰ ਤੰਗ ਨਹੀਂ ਕਰਾਂਗਾ ਅਤੇ ਆਪਣਾ ਇੰਤਜ਼ਾਮ ਆਪ ਹੀ ਕਰਾਂਗਾ।

੫ ਨਵੰਬਰ ਨੂੰ ਬਾਬਾ ਜੀ ਮੱਖਣ ਸ਼ਾਹ ਨਾਮੀ ਪ੍ਰਚੂਨ ਦੇ ਦੁਕਾਨਦਾਰ ਕੋਲ ਗਏ ਅਤੇ ਅੱਧਾ ਕਿਲੋ ਆਟਾ ਉਸ ਤੋਂ ਲੈ ਕੇ ਕਿਹਾ ਕਿ ਇਹ ਮੈਂ ਤੇਰੇ ਕੋਲੋਂ ਲੈਣਾ ਸੀ। ੬ ਨਵੰਬਰ ਨੂੰ ਸਵੇਰੇ ੮ ਵਜੇ ਦੇ ਕਰੀਬ ਪ੍ਰਧਾਨ ਸਾਹਿਬ ਦਾ ਪੋਤਰਾ ਬਾਬਾ ਜੀ ਲਈ ਚਾਹ ਦੀ ਗੜਵੀ ਅਤੇ ਪਰੌਂਠੇ ਲੈ ਕੇ ਗਿਆ। ਬਾਬਾ ਜੀ ਨੇ ਇਸ਼ਾਰੇ ਨਾਲ ਰੱਖਣ ਲਈ ਕਹਿ ਦਿੱਤਾ।

ਕੁਝ ਦੇਰ ਪਿਛੋਂ ਪ੍ਰਧਾਨ ਸਾਹਿਬ ਦਾ ਪੋਤਰਾ ਭਾਂਡੇ ਲੈਣ ਲਈ ਗੁਰਦੁਆਰਾ ਸਾਹਿਬ ਆਇਆ ਅਤੇ ਦੇਖਿਆ ਕਿ ਬਾਬਾ ਸਾਧੂ ਸਿੰਘ ਗੁਰਦੁਆਰਾ ਸਾਹਿਬ ਦੇ ਲਾਅਨ ਵਿਚ ਚਿੱਤ ਪਏ ਹਨ ਅਤੇ ਉਨ੍ਹਾਂ ਦੀ ਧੁੰਨੀ ਵਿਚੋਂ ਅੱਗ ਦੇ ਫਰਾਟੇ ਨਿਕਲ ਰਹੇ ਹਨ ਅਤੇ ਇਸ ਨਾਲ ਉਨ੍ਹਾਂ ਦਾ ਸਰੀਰ ਜਲ ਰਿਹਾ ਸੀ ਪਰ ਸਰੀਰ ਜਲਣ ਦੀ ਬਦਬੂ ਨਹੀਂ ਆ ਰਹੀ ਸੀ। ਲੜਕਾ ਸਭ ਕੁਝ ਦੇਖ ਕੇ ਡਰ ਗਿਆ ਅਤੇ ਰੌਲਾ ਪਾ ਦਿੱਤਾ ਕਿ ਬਾਬਾ ਜੀ ਨੂੰ ਅੱਗ ਲੱਗ ਗਈ ਅਤੇ ਘਰ ਜਾ ਕੇ ਸਾਰੀ ਗੱਲ ਦੱਸੀ।

ਰੌਲਾ ਸੁਣ ਕੇ ਸੜਕ 'ਤੇ ਮਜਮਾ ਜਿਹਾ ਇਕੱਠਾ ਹੋ ਗਿਆ, ਸਾਰਾ ਬਾਜ਼ਾਰ ਇਕੱਠਾ ਹੋ ਕੇ ਦੇਖਣ ਲਈ ਆ ਗਿਆ। ਨੇੜੇ ਹੀ ਥਾਣਾ ਸੀ ਪੁਲਿਸ ਆ ਗਈ; ਜ਼ਿਲ੍ਹਾ ਮੈਜਿਸਟ੍ਰੇਟ ਵੀ ਆ ਗਿਆ, ਸ਼ਹਿਰ ਵਿਚ ਡਿਗਰੀ ਕਾਲਜ ਦੇ ਸਾਰੇ ਵਿਦਿਆਰਥੀ ਆ ਗਏ, ਸਭ ਖੜ੍ਹੇ ਤਮਾਸ਼ਾ ਦੇਖ ਰਹੇ ਸਨ ਪਰ ਕੋਈ ਡਰਦਾ ਮਾਰਾ ਨੇੜੇ ਨਹੀਂ ਜਾ ਰਿਹਾ ਸੀ।

ਬਾਬਾ ਜੀ ਦਾ ਸਾਰਾ ਸਰੀਰ ਜਲ ਗਿਆ ਸਿਰਫ਼ ਇਕ ਲੱਤ ਰਹਿ ਗਈ ਅਤੇ ਅੱਗ ਠੰਢੀ ਹੋ ਗਈ। ਮੈਜਿਸਟ੍ਰੇਟ ਅਤੇ ਪੁਲਿਸ ਕਪਤਾਨ ਕੁਝ ਸਿਪਾਹੀ ਲੈ ਕੇ ਆਏ ਅਤੇ ਹੁਕਮ ਦਿੱਤਾ ਕਿ ਇਹ ਲੱਤ ਪੋਸਟ ਮਾਰਟਮ ਲਈ ਚੁੱਕ ਲਵੋ ਤਾਂ ਜੋ ਇਸ ਦਾ ਕਾਰਨ ਲੱਭਿਆ ਜਾਵੇ। ਪਰ ਜਿਉਂ ਹੀ ਇਕ ਸਿਪਾਹੀ ਲੱਤ ਚੁੱਕਣ ਲੱਗਾ ਫਿਰ ਜ਼ੋਰ ਦਾ ਅੱਗ ਦਾ ਭਬੂਕਾ ਨਿਕਲਿਆ ਅਤੇ ਸਿਪਾਹੀ ਡਰ ਕੇ ਭੱਜ ਗਿਆ। ਸਾਰੀ ਗੱਲ ਅੱਖੀਂ ਦੇਖ ਕੇ ਅਖੀਰ ਮੈਜਿਸਟ੍ਰੇਟ ਅਤੇ ਪੁਲਿਸ ਕਪਤਾਨ ਇਹ ਕਹਿ ਕੇ ਚਲੇ ਗਏ, ਇਹ ਸਾਧੂ ਬਾਬੇ ਦੀ ਕੋਈ ਕਰਾਮਾਤ ਹੈ ਇਸ ਲਈ ਕੋਈ ਕਾਨੂੰਨੀ ਕਾਰਵਾਈ ਕਰਨ ਦੀ ਲੋੜ ਨਹੀਂ ਹੈ। ਜੋ ਲੱਤ ਬਾਕੀ ਰਹਿ ਗਈ ਸਿੱਖ ਆਪਣੀ ਇੱਛਾ ਅਨੁਸਾਰ ਜਿਸ ਤਰ੍ਹਾਂ ਚਾਹੁਣ ਇਸ ਦਾ ਸਸਕਾਰ ਕਰ ਸਕਦੇ ਹਨ।

ਅਗਲੇ ਦਿਨ ਸਿੱਖ ਸੰਗਤ ਨੇ ੮ ਕਿਲੋ ਚੰਦਨ ਦੀ ਲੱਕੜੀ ਮੰਗਾ ਕੇ ਲੱਤ ਦਾ ਸਸਕਾਰ ਕੀਤਾ ਅਤੇ ਨਾਲ ਹੀ ਸ਼ਹਿਰ ਦੇ ਲੋਕਾਂ ਤੋਂ ਇਲਾਵਾ ਆਸੇ-ਪਾਸੇ ਦੇ ਪਿੰਡਾਂ ਦੇ ਲੱਖਾਂ ਆਦਮੀਆਂ ਨੇ ਇਹ ਕੌਤਕ ਅੱਖੀਂ ਦੇਖਿਆ। ਸਾਰੇ ਭਾਰਤ ਦੀਆਂ ਅਖ਼ਬਾਰਾਂ ਨੇ ਇਹ ਖ਼ਬਰ ਪ੍ਰਕਾਸ਼ਤ ਕੀਤੀ। ਕਲਕੱਤਾ, ਮਦਰਾਸ ਦੇ ਪ੍ਰੈਸ ਨੁਮਾਇੰਦੇ ਉਥੇ ਪੁੱਜੇ।

ਖ਼ਬਰਾਂ ਪੜ੍ਹ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੁਮਾਇੰਦੇ ਉਥੇ ਪੁੱਜੇ ਅਤੇ ਪੂਰੀ ਪੜਤਾਲ ਕਰਕੇ ਖ਼ਬਰ ਦੀ ਪੁਸ਼ਟੀ ਕੀਤੀ, ਨਾਲ ਹੀ 'ਗੁਰਮਤਿ ਪ੍ਰਕਾਸ਼' ਦੇ ਦਸਮੇਸ਼ ਅੰਕ ਜਨਵਰੀ ੧੯੭੧ ਵਿਚ ਸਾਰੀ ਰਿਪੋਰਟ 'ਭਸਮ ਕਰ ਲਿਆ' ਦੇ ਸਿਰਲੇਖ ਹੇਠ ਛਪੀ ਸੀ। ਰਿਪੋਰਟ ਵਿਚ ਅੱਗੇ ਲਿਖਿਆ ਕਿ ੧੮ ਨਵੰਬਰ ਨੂੰ ਬਾਬਾ ਜੀ ਦੀ ਯਾਦ ਵਿਚ ਅਖੰਡ ਪਾਠ ਦਾ ਭੋਗ ਪਾਇਆ ਗਿਆ। ਬੇਅੰਤ ਸੰਗਤਾਂ ਨੂੰ ਪੱਕਾ ਭੋਜਨ ਖੁਆਇਆ ਗਿਆ। ਸਾਰੇ ਸ਼ਹਿਰ ਵਿਚ ਬੂੰਦੀ ਦਾ

ਪ੍ਰਸ਼ਾਦਿ ਵੰਡਿਆ ਗਿਆ। ਰਾਤ ਨੂੰ ਸਾਰੇ ਸ਼ਹਿਰ ਵਲੋਂ ਭਾਰੀ ਸਭਾ ਕੀਤੀ ਗਈ ਜਿਸ ਵਿਚ ਸਿੱਖ ਮਿਸ਼ਨ ਅਲੀਗੜ੍ਹ ਦੇ ਜਥੇ ਨੇ ਕੀਰਤਨ ਕੀਤਾ। ਰਿਪੋਰਟ ਦੇ ਲੇਖਕ ਅਤੇ ਸ਼ਹਿਰ ਦੀਆਂ ਸਾਰੀਆਂ ਸੁਸਾਇਟੀਆਂ ਦੇ ਆਗੂਆਂ ਨੇ ਬਾਬਾ ਜੀ ਨੂੰ ਸ਼ਰਧਾਂਜਲੀ ਦਿੱਤੀ। ਸਭਾ ਨੇ ਯੂ. ਪੀ. ਸਰਕਾਰ ਤੋਂ ਮੰਗ ਕੀਤੀ ਕਿ ਗੰਜ ਡਡਵਾਰਾ ਦਾ ਗੁਰਦੁਆਰਾ ਤੀਰਥ ਕਰਾਰ ਦਿੱਤਾ ਜਾਵੇ। ਬਾਬਾ ਜੀ ਦੀ ਪੱਕੀ ਯਾਦਗਾਰ ਬਣਾਉਣ ਲਈ ਸੰਗਤਾਂ ਮਾਇਆ ਇਕੱਤਰ ਕਰ ਰਹੀਆਂ ਹਨ। ਸਾਰੇ ਇਲਾਕੇ ਵਿਚ ਸਿੱਖ ਧਰਮ ਦਾ ਸਤਿਕਾਰ ਵਧਿਆ ਹੈ। ਆਮ ਇਲਾਕਾ ਨਿਵਾਸੀ ਕਹਿੰਦੇ ਹਨ, ਜੀ! ਕਲਿਯੁਗ ਮੇਂ ਗੁਰੂ ਨਾਨਕ ਕਾ ਹੀ ਧਰਮ ਹਰ ਬਾਤ ਮੇਂ ਸ਼ਕਤੀਸ਼ਾਲੀ ਹੈ, ਸਭੀ ਪ੍ਰਾਣੀਓਂ ਕੀ ਗੁਰੂ ਕੀ ਬਾਣੀ ਕਲਿਆਣ ਕਰ ਸਕਤੀ ਹੈ। ਔਰ ਧਰਮ ਤੋ ਕਰਮ ਕਾਂਡ ਔਰ ਜਾਤ ਪਾਤ ਮੇਂ ਫਸੇ ਹੂਏ ਹੈਂ। ਸਿੱਖੋਂ ਕੇ ਗੁਰਦੁਆਰੇ ਮੇਂ ਕਥਾ, ਹਰੀ ਕੀਰਤਨ ਹੋਤਾ ਹੈ, ਭੂਖੇ ਇਨਸਾਨ ਕੋ ਰੋਟੀ ਮਿਲਤੀ ਹੈ, ਸਮਾਨਤਾ ਹੈ, ਔਰ ਦੇਖੀਏ ਸਿੱਖ ਸੰਤ ਕੀ ਕਰਾਮਾਤ ਜੋ ਆਜ ਤੱਕ ਕਿਸੇ ਨੇ ਨਹੀਂ ਕੀ।

ਫ਼ਾਰਸੀ ਦੀ ਕਹਾਵਤ ਹੈ :

*ਜ਼ਿਮੀਂ ਜੁਬੰਸ ਜਿ ਜੁੰਬਸ ਨ ਜੁੰਬਸ ਗੁਲ ਮੁਹੰਮਦ।*

ਭਾਵ ਜ਼ਮੀਨ ਆਪਣੀ ਜਗ੍ਹਾ ਤੋਂ ਹਿਲ ਸਕਦੀ ਹੈ ਪਰ ਗੁਲ ਮੁਹੰਮਦ ਕਦੇ ਨਹੀਂ ਹਿੱਲੇਗਾ। ਸੋ ਭਾਵੇਂ ਸਾਰਾ ਜਹਾਨ ਮੰਨ ਜਾਵੇ ਪਰ ਵਿਗਿਆਨਕ ਸੋਚ ਵਾਲੇ ਕਾਮਰੇਡ ਅਤੇ ਸਿੱਖ ਮਿਸ਼ਨਰੀ ਕਾਲਜ ਵਾਲੇ ਇਨ੍ਹਾਂ ਗੱਲਾਂ ਨੂੰ ਕੋਰਾ ਅੰਧ-ਵਿਸ਼ਵਾਸ ਹੀ ਕਹਿਣਗੇ।

# ਦਾਤਣ

ਦੇਸ਼ ਦੀ ਆਜ਼ਾਦੀ ਵੇਲੇ (ਭਾਵ ੧੯੪੭) ਸਾਡਾ ਸਾਰਾ ਪਰਿਵਾਰ ਪਟਿਆਲੇ ਤੋਂ ਪਿੰਡ ਚਲਾ ਗਿਆ। ਸਾਡੇ ਘਰ ਤੋਂ ਤਕਰੀਬਨ ੨੫੦ ਗਜ਼ 'ਤੇ ਦੁਰਾਹੇ ਵਾਲੀ ਨਹਿਰ ਵਿਚੋਂ ਕੱਢੀ ਮਲੇਰਕੋਟਲਾ ਬ੍ਰਾਂਚ ਵਗਦੀ ਹੈ। ਸ਼ਾਮ ਨੂੰ ਜਦ ਬਾਪੂ ਜੀ ਨਾਲ ਨਹਿਰ ਦੇ ਕੰਢੇ ਸੈਰ ਕਰਨ ਜਾਣਾ ਤਾਂ ਕਿੱਕਰ ਤੋਂ ਦਾਤਣ ਭੀ ਤੋੜ ਲੈਣੀ।

ਪਿੰਡ ਦੇ ਬਜ਼ੁਰਗਾਂ ਨੇ ਜਦ ਕਦੇ ਸਾਨੂੰ ਦਾਤਣ ਤੋੜਦੇ ਦੇਖਣਾ ਤਾਂ ਕਹਿਣਾ, "ਭਾਈ, ਦਿਨ ਛਿਪੇ ਦਰੱਖਤ ਆਰਾਮ ਕਰਦੇ ਹਨ ਇਸ ਲਈ ਦਾਤਣ ਨਹੀਂ ਤੋੜਨੀ ਚਾਹੀਦੀ।" ਬਜ਼ੁਰਗ ਵਿਚਾਰੇ ਅਨਪੜ੍ਹ ਅਤੇ ਅਸੀਂ ਸਰਕਾਰੀ ਸਕੂਲਾਂ ਵਿਚ ਪੜ੍ਹੇ ਹੋਏ। ਅਸੀਂ ਕਹਿਣਾ ਕਿ ਬੁੱਢਾ ਅੰਧ-ਵਿਸ਼ਵਾਸੀ ਅਤੇ ਮੂਰਖ ਹੈ। ਦਰੱਖਤ ਤਾਂ ਜੜ੍ਹ ਵਸਤੂ ਹੈ, ਇਸ ਨੂੰ ਦੁੱਖ-ਸੁੱਖ ਕੀ ਕਹੂ? ਅਸੀਂ ਇਕੱਲੇ ਹੀ ਨਹੀਂ ਬਲਕਿ ਕਾਲਜ ਵਿਦਿਆਰਥੀ ਸਭ ਇਸੇ ਵਿਚਾਰਧਾਰਾ ਦੇ ਮਾਲਕ ਸਨ।

ਹੁਣ ਸਾਇੰਸਦਾਨਾਂ ਨੇ ਤਜਰਬੇ ਕਰਕੇ ਸਿੱਧ ਕਰ ਦਿੱਤਾ ਹੈ ਕਿ ਸਾਰੀ ਬਨਸਪਤੀ ਜੀਵੰਤ ਹੈ। ਇਹ ਪ੍ਰਕਿਰਤੀ ਤੋਂ ਖੁਰਾਕ ਖਾਂਦੇ ਹਨ, ਇਨ੍ਹਾਂ ਨੂੰ ਬੀਮਾਰੀਆਂ ਲੱਗਦੀਆਂ ਹਨ ਅਤੇ ਦਵਾਈ ਦੇਣ ਨਾਲ ਠੀਕ ਹੋ ਜਾਂਦੇ ਹਨ। ਇਹ ਦੁੱਖ-ਸੁੱਖ ਭੀ ਮਹਿਸੂਸ ਕਰਦੇ ਹਨ। ਸਾਇੰਸਦਾਨਾਂ ਨੇ ਇਥੋਂ ਤੱਕ ਸਿੱਧ ਕਰ ਦਿੱਤਾ ਕਿ ਜਦ ਕੋਈ ਬੰਦਾ ਕੁਹਾੜਾ ਮੋਢੇ 'ਤੇ ਰੱਖ ਕੇ ਦਰੱਖਤ ਨੂੰ ਕੱਟਣ ਦੀ ਭਾਵਨਾ ਨਾਲ ਦਰੱਖਤ ਕੋਲ ਜਾਂਦਾ ਹੈ ਤਾਂ ਦਰੱਖਤ ਦੇ ਪੱਤੇ ਸੁੰਗੜਨ ਲੱਗ ਜਾਂਦੇ ਹਨ। ਇਸ ਤੋਂ ਅੱਗੇ ਇਹ ਭੀ ਸਿੱਧ ਕਰ ਦਿੱਤਾ ਕਿ ਫ਼ਸਲ ਕੋਲ ਬੈਠ ਕੇ ਜੇ ਸ਼ਾਸਤਰੀ ਸੰਗੀਤ ਦੇ ਰਾਗ ਗਾਏ ਜਾਣ ਤਾਂ ਝਾੜ ਵੱਧ ਜਾਂਦਾ ਹੈ।

ਮੂਰਖ ਤੇ ਅੰਧ-ਵਿਸ਼ਵਾਸੀ ਬਾਬਾ ਸਹੀ ਸਿੱਧ ਹੋ ਗਿਆ ਅਤੇ ਸਾਡੇ ਵਰਗੇ ਪੜ੍ਹੇ-ਲਿਖੇ ਮੂਰਖ ਗਿਣੇ ਗਏ। ਇਸੇ ਲਈ ਸਾਡੇ ਦੇਸ਼ ਵਾਸੀਆਂ ਦੀ ਪੁਰਾਣੀ ਧਾਰਨਾ ਬਣੀ ਹੋਈ ਹੈ ਕਿ ਦੱਖਣ ਵੱਲ ਪੈਰ ਕਰ ਕੇ ਨਹੀਂ ਸੌਣਾ ਚਾਹੀਦਾ। ਅੱਜ ਦਾ ਆਮ ਪੜ੍ਹਿਆ ਲਿਖਿਆ ਵਰਗ ਇਸਨੂੰ ਕੋਰੀ ਜਹਾਲਤ ਅਤੇ ਮੂਰਖਤਾ ਆਖਦਾ ਹੈ।

ਇਸ ਨੂੰ ਜੇ ਹੁਣ ਗਹੁ ਨਾਲ ਵਿਚਾਰੀਏ ਤਾਂ ਪਤਾ ਚੱਲੇਗਾ ਕਿ ਸਾਡੇ ਸਰੀਰ ਦੇ ਰੋਮ ਅਤੇ ਖਾਸ ਕਰਕੇ ਸਿਰ ਦੇ ਕੇਸ ਜੀਵੰਤ ਅਤੇ ਕ੍ਰਿਆਸ਼ੀਲ ਹਨ। ਇਹ ਕੁਦਰਤ ਦੇ ਨਿਯਮ ਅਨੁਸਾਰ ਹਰ ਰੋਜ਼ ਵਧਦੇ ਹਨ ਅਤੇ ਨਿਸ਼ਚਿਤ ਸੀਮਾ 'ਤੇ ਪਹੁੰਚ ਕੇ ਵਧਣੋਂ ਰੁਕ ਜਾਂਦੇ ਹਨ ਅਤੇ ਫਿਰ ਮਰ ਜਾਂਦੇ ਹਨ ਜੋ ਕਿ ਕੰਘਾ ਕਰਨ ਵੇਲੇ ਜੜ੍ਹ ਛੱਡ ਕੇ ਬਾਹਰ ਆ ਜਾਂਦੇ ਹਨ।

ਇਨ੍ਹਾਂ ਮਰਿਆਂ ਹੋਇਆਂ ਕੇਸਾਂ ਦੀ, ਜੇ ਇਕ ਗੁੱਛੀ ਬਣਾ ਕੇ ਜਲਾਈ ਜਾਏ ਤਾਂ ਤਕਰੀਬਨ ਵੈਸੀ ਹੀ, ਗੰਧ ਆਉਂਦੀ ਹੈ ਜੋ ਮ੍ਰਿਤਕ ਸਰੀਰ ਦੇ ਸੜਨ ਵੇਲੇ ਹੁੰਦੀ ਹੈ। ਸਾਡੇ ਸਰੀਰ ਦੇ ਰੋਮ ਅਤੇ ਸਿਰ ਦੇ ਕੇਸ ਚੁੰਬਕੀ ਸ਼ਕਤੀ ਰੱਖਦੇ ਹਨ। ਅਸੀਂ

ਜੇ ਟੀ. ਵੀ. ਦੀ ਸਕਰੀਨ ਨੇੜੇ ਬਾਂਹ ਕਰੀਏ ਤਾਂ ਰੋਮ ਖੜ੍ਹੇ ਹੋ ਜਾਂਦੇ ਹਨ ਜਾਂ ਨਾਇਲਨ ਦੀ ਨਮਾਰ ਦੇ ਮੰਜੇ 'ਤੇ ਸੌ ਕੇ ਇਸ ਦਾ ਸਹਿਜੇ ਹੀ ਪਤਾ ਚਲ ਜਾਂਦਾ ਹੈ।

ਜਿਸ ਤਰ੍ਹਾਂ ਸਭ ਨੂੰ ਪਤਾ ਹੈ ਕਿ ਚੁੰਬਕ (Magnet) ਦੇ ਦੋ ਪੋਲ ਹੁੰਦੇ ਹਨ ਉੱਤਰੀ ਅਤੇ ਦੱਖਣੀ। ਸਿਰ ਸਾਡੇ ਸਰੀਰ ਦਾ ਉੱਤਰੀ ਪੋਲ ਅਤੇ ਪੈਰ ਦੱਖਣੀ ਪੋਲ ਹੈ। ਪੁਰਾਣੇ ਰਿਸ਼ੀ ਮੁਨੀ ਸਿਰ 'ਤੇ ਕੇਸਾਂ ਦਾ ਜੂੜਾ ਇਸੇ ਲਈ ਕਰਦੇ ਸੀ ਕਿ ਕੇਸਾਂ ਵਿਚੋਂ ਨਿਕਲਣ ਵਾਲੀਆਂ ਚੁੰਬਕੀ ਤਰੰਗਾਂ ਵਿਅਰਥ ਜ਼ਾਇਆ ਨਾ ਹੋਣ।

ਇਹ ਸਭ ਨੂੰ ਪਤਾ ਹੈ ਕਿ ਇਕੋ ਜਿਹੇ ਪੋਲ ਕੋਲ ਲਿਆਉਣ ਨਾਲ ਉਨ੍ਹਾਂ ਦੀ ਸ਼ਕਤੀ ਜ਼ਾਇਆ ਹੁੰਦੀ ਹੈ।

ਜੇ ਅਸੀਂ ਸਰੀਰ ਦਾ ਉੱਤਰੀ ਪੋਲ (ਸਿਰ) ਧਰਤੀ ਦੇ ਉੱਤਰੀ ਪੋਲ ਵੱਲ ਅਤੇ ਸਰੀਰ ਦਾ ਦੱਖਣੀ ਪੋਲ (ਪੈਰ) ਧਰਤੀ ਦੇ ਦੱਖਣ ਵੱਲ ਕਰ ਕੇ ਸੌਵਾਂਗੇ ਤਾਂ ਨਿਸ਼ਚੇ ਹੀ ਸਾਡੀ ਸ਼ਕਤੀ ਜ਼ਾਇਆ ਜਾਵੇਗੀ।

ਇਸ ਲਈ ਸਾਡੇ ਦੇਸ਼ ਦੇ ਰਿਸ਼ੀਆਂ-ਮੁਨੀਆਂ ਨੇ ਘਾਲਣਾ ਘਾਲ ਕੇ ਤੱਤ ਕੱਢਿਆ ਕਿ ਜਿਉਂਦੇ ਬੰਦੇ ਨੂੰ ਦੱਖਣ ਵੱਲ ਪੈਰ ਨਹੀਂ ਰੱਖਣੇ ਚਾਹੀਦੇ ਕੇਵਲ ਮੁਰਦੇ ਦੇ ਹੀ ਕਰਨੇ ਚਾਹੀਦੇ ਹਨ। ਪਰ ਅੱਜ ਦਾ ਅਖੌਤੀ ਪੜ੍ਹਿਆ ਲਿਖਿਆ ਬੁੱਧੀਜੀਵੀ ਵਰਗ ਉਨ੍ਹਾਂ ਮਹਾਂਪੁਰਸ਼ਾਂ ਨੂੰ ਮੂਰਖ ਅਤੇ ਅੰਧ-ਵਿਸ਼ਵਾਸੀ ਕਹਿੰਦਾ ਹੈ ਜਦਕਿ ਸਹੀ ਤੱਥਾਂ ਦੇ ਆਧਾਰ 'ਤੇ ਇਹ ਆਪ ਮੂਰਖਤਾ ਵਾਲੀਆਂ ਗੱਲਾਂ ਕਰਦੇ ਹਨ ਅਤੇ ਜਦ ਆਪ ਨਾਈ ਕੋਲੋਂ ਕੇਸ ਜਾਂ ਦਾੜ੍ਹੀ ਕਟਾਂਦੇ ਹਨ ਤਾਂ ਫਿਰ ਇਨ੍ਹਾਂ ਨੂੰ ਹੋਰ ਕੀ ਕਿਹਾ ਜਾ ਸਕਦਾ ਹੈ? ਸਹੀ ਜਾਣਕਾਰੀ ਨਾ ਹੋਣ ਕਰਕੇ ਮੂਰਖ ਅੰਧ-ਵਿਸ਼ਵਾਸੀ ਸਿਆਣੇ ਸਾਬਤ ਹੋ ਗਏ ਅਤੇ ਆਪਣੀਆਂ ਚਤੁਰਾਈਆਂ ਵਾਲੇ ਮੂਰਖਾਂ ਵਿਚ ਸ਼ੁਮਾਰ ਹੋ ਗਏ।

# ਪੰਜਾ ਸਾਹਿਬ

ਗੁਰਮਤਿ ਕਾਲਜ ਪਟਿਆਲਾ ਦੇ ਪ੍ਰੋਫੈਸਰ ਸਾਹਿਬ ਕਾਲਜ ਦੇ ਵਿਦਿਆਰਥੀਆਂ ਨੂੰ, ਸ੍ਰ. ਪਤਵੰਤ ਸਿੰਘ ਦੀ ਇਕ ਕਿਤਾਬ ਦਿਖਾ ਰਹੇ ਸਨ ਅਤੇ ਦੱਸ ਰਹੇ ਸਨ ਕਿ ਦੇਖੋ ਪੰਜਾ ਸਾਹਿਬ ਵਾਲੇ ਇਸ ਪੰਜੇ ਦੀ ਫੋਟੋ ਵਿਚ ਇਕ ਲਕੀਰ ਨਜ਼ਰ ਆਉਂਦੀ ਹੈ ਜੋ ਕਿ ਇਕ ਤ੍ਰੇੜ ਦੀ ਹੈ। ਇਸ ਤੋਂ ਪਤਾ ਚੱਲਦਾ ਹੈ ਕਿ ਪੰਜਾ ਅਸਲੀ ਨਹੀਂ, ਇਹ ਪੰਜਾ ਬਾਹਰ ਪੱਥਰ 'ਤੇ ਉਕੇਰ ਕੇ ਪਿਛੋਂ ਇਸ ਵਿਚ ਫਿਟ ਕੀਤਾ ਹੈ।

ਅਚਾਨਕ ਮੈਂ ਵੀ ਉਥੇ ਪਹੁੰਚ ਗਿਆ। ਮੈਨੂੰ ਦੇਖ ਕੇ ਕਹਿਣ ਲੱਗੇ ਕਿ ਦੇਖੋ ਭਾਈ ਸਾਹਿਬ ਇਹ ਠੀਕ ਹੈ ਨਾ? ਏਡਾ ਵੱਡਾ ਪੱਥਰ ਪਹਾੜ ਦੀ ਇੰਨੀ ਉਚਾਈ ਤੋਂ ਇਤਨੀ ਗਤੀ ਨਾਲ ਆ ਰਿਹਾ ਹੋਵੇ, ਇਕ ਬੰਦੇ ਦੇ ਪੰਜੇ ਨਾਲ ਰੁਕ ਸਕਦਾ ਹੈ? ਫਿਰ ਕਹਿਣ ਲੱਗੇ ਕਿ ਮਹਾਰਾਜਾ ਰਣਜੀਤ ਸਿੰਘ ਦੈ ਰਾਜ ਵੇਲੇ ਸ੍ਰ. ਹਰੀ ਸਿੰਘ ਨਲੂਆ ਜਦ ਫੌਜਾਂ ਲੈ ਕੇ ਇਸ ਅਸਥਾਨ 'ਤੇ ਆਇਆ ਤਾਂ ਬਾਕੀ ਸਭ ਡਰਦੇ ਮਾਰੇ ਭੱਜ ਗਏ, ਇਕ ਪੱਥਰ ਤਰਾਸ਼ ਮੁਸਲਮਾਨ ਉਥੇ ਖੜ੍ਹਾ ਰਿਹਾ।

ਸ੍ਰ. ਹਰੀ ਸਿੰਘ ਨਲੂਏ ਨੇ ਜਦ ਉਸ ਨੂੰ ਪੁੱਛਿਆ ਕਿ ਤੂੰ ਕੀ ਕਰ ਰਿਹਾ ਹੈਂ ਤਾਂ ਉਹ ਕਹਿਣ ਲੱਗਾ ਕਿ ਹਜ਼ੂਰ, ਮੈਂ ਬਾਬੇ ਨਾਨਕ ਦੀ ਸ਼ੋਭਾ ਵਧਾਉਣ ਲਈ ਇਸ ਪੱਥਰ ਵਿਚ ਪੰਜਾ ਫਿਟ ਕਰ ਰਿਹਾ ਹਾਂ। ਸ੍ਰ. ਨਲੂਆ ਖੁਸ਼ ਹੋ ਗਿਆ ਅਤੇ ਉਸ ਦੀ ਜਾਨ ਬਚ ਗਈ। ਇਸ ਤਰ੍ਹਾਂ ਇਹ ਪੰਜਾ ਉਸ ਮੁਸਲਮਾਨ ਦਾ ਫਿੱਟ ਕੀਤਾ ਹੋਇਆ ਹੈ ਅਤੇ ਆਪਣੀ ਗੱਲ ਦੀ ਪ੍ਰੋੜ੍ਹਤਾ ਲਈ ਇਕ ਮੁਸਲਮਾਨ ਲੇਖਕ ਦੀ ਕਿਤਾਬ ਦਾ ਹਵਾਲਾ ਦਿੱਤਾ। ਅਗਲੇ ਸਾਲ ਇਹ ਪ੍ਰੋਫੈਸਰ ਸਾਹਿਬ ਫਿਰ ਖ਼ੁਦ ਪੰਜਾ ਸਾਹਿਬ ਗਏ। ਬਾਜ਼ਾਰ ਤੋਂ ਫੋਟੋਗਰਾਫ਼ਰ ਨਾਲ ਲਿਆ, ਕਈ ਦਿਸ਼ਾਵਾਂ ਤੋਂ ਪੰਜੇ ਦੀਆਂ ਫੋਟੋਆਂ ਲਈਆਂ ਅਤੇ 'ਅਕੈਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ ਪਟਿਆਲਾ' ਵਿਚ, ਆਪਣੀ ਪਾਕਿਸਤਾਨ ਦੀ ਫੇਰੀ ਦੇ ਲੈਕਚਰ ਵਿਚ ਫਿਰ ਇਹੋ ਕਹਾਣੀ ਦੁਹਰਾਈ।

ਪ੍ਰਸ਼ਨ ਕਾਲ ਵਿਚ ਦਾਸ ਨੇ ਪੁੱਛਿਆ ਕਿ ਪੱਥਰ ਤਰਾਸ਼ ਨੂੰ ਕੀ ਲੋੜ ਪਈ ਹੈ ਕਿ ਪਹਿਲਾਂ ਬਾਹਰ ਪੰਜਾ ਬਣਾਏ ਤੇ ਫਿਰ ਉਸ ਨੂੰ ਫਿਟ ਕਰੇ। ਉਹ ਸਿੱਧਾ ਹੀ ਪੱਥਰ 'ਤੇ ਪੰਜਾ ਉਕੇਰ ਸਕਦਾ ਸੀ। ਫਿਰ ਜੇ ਤੁਹਾਡੀ ਗੱਲ ਮੰਨ ਹੀ ਲਈਏ ਤਾਂ ਪੱਥਰ ਦੀ ਇਕ ਲਕੀਰ ਨਾਲ ਇਹ ਕਿਵੇਂ ਮੇਲ ਖਾਂਦਾ ਹੈ, ਜੇ ਬਾਹਰੋਂ ਫਿੱਟ ਹੋਇਆ ਹੈ ਤਾਂ ਚਾਰੇ ਪਾਸੋਂ ਚੌਕੋਣੀ ਜਾਂ ਗੋਲ ਲਕੀਰ ਚਾਹੀਦੀ ਹੈ। ਡਾਕਟਰ ਸਾਹਿਬ ਕੋਲ ਕੋਈ ਜਵਾਬ ਨਹੀਂ ਸੀ।

ਇਸ ਤੋਂ ਇਲਾਵਾ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਮਹਾਨ ਕੋਸ਼' ਵਿਚ ਪੰਜੇ ਬਾਰੇ ਲਿਖਿਆ ਹੈ ਕਿ "ਸੰਗਤ ਨੇ ਖੋਜ ਕਰ ਕੇ ਨਿਰਣਾ ਕੀਤਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ੧ ਸਾਵਣ ਨੂੰ ਇਥੇ ਪਧਾਰੇ ਸਨ ਅਤੇ ਇਸੇ ਦਿਨ ਪੰਜਾ ਲੱਗਾ ਹੈ।" ਨਾਲ ਹੀ ਭਾਈ ਸਾਹਿਬ ਨੇ ਕਵੀ ਗ੍ਵਾਲ ਦੀ ਲਿਖਤ ਦਾ ਹਵਾਲਾ ਦਿੱਤਾ ਹੈ:

*ਪਵਿਤ ਹੈ ਪਾਨੀ ਕੀ ਜਲੂਸ ਕੋ ਜਗੈਯਾ ਪੀਰ*
*ਵਾਂ ਕੀ ਕਰਾਮਾਤ ਖੈਂਚ ਦਾਬ ਕੋ ਸਿਕੰਜਾ ਹੈ।*

*ਸਿੱਖਨ ਕੇ ਪਾਲਬੇ ਕੋ ਵਿਸ਼ਨੂ ਪਾਣਿ ਪਦਮ ਜੈਸੇ,*
*ਦਾਰਿਦ ਦੁਖਨ ਕੋ ਤ੍ਰਿਸੂਲ ਸਮ ਗੰਜਾ ਹੈ।*
*ਗ੍ਵਾਲ ਕਵਿ ਅਰਜ ਕਰੈਯਨ ਕੀ ਪੂਰੇ ਗਜ਼*
*ਤੁਰਕਨ ਤੇਜ ਤੂਲ ਤੁੰਗਨ ਕੋ ਪੰਜਾ ਹੈ।*
*ਗਿਰਿ ਕੋ ਗਿਰਤ ਥਾਂਭਲਿਯੋ ਸੋ ਪ੍ਰਤੱਖ ਅਜੋਂ*
*ਦੇਖੋ! ਸੂਛ ਐਸੋ ਗੁਰ ਨਾਨਕ ਕੋ ਪੰਜਾ ਹੈ।*

ਨਾਲ ਹੀ ਮੈਂ ਪੁੱਛਿਆ ਕਿ ਜਿਸ ਮੁਸਲਮਾਨ ਲੇਖਕ ਦੀ ਕਿਤਾਬ ਦਾ ਤੁਸੀਂ ਹਵਾਲਾ ਦੇ ਰਹੇ ਹੋ ਉਸ ਦੀ ਪ੍ਰਮਾਣਿਕਤਾ ਕੀ ਹੈ? ਤੁਸੀਂ ਕਿਸ ਆਧਾਰ 'ਤੇ ਇਸ ਨੂੰ ਸਹੀ ਮੰਨ ਰਹੇ ਹੋ?

ਜਦ ਹੋਰ ਸਭ ਸਰੋਤੇ ਵੀ ਡਾਕਟਰ ਸਾਹਿਬ 'ਤੇ ਭਾਰੂ ਹੋ ਗਏ ਤਾਂ ਡਾਕਟਰ ਸਾਹਿਬ ਛਿਥੇ ਪੈ ਗਏ। ਪਰ ਫਿਰ ਕੁਝ ਸਮੇਂ ਪਿਛੋਂ ਸੀਨੀਅਰ ਸਿਟੀਜ਼ਨ ਦੀ ਬੈਠਕ ਵਿਚ ਫਿਰ ਇਹੋ ਰਟ ਲਗਾ ਦਿੱਤੀ। ਉਥੇ ਭੀ ਸਭ ਨੇ ਫਿਟ ਲਾਹਨਤਾਂ ਪਾਈਆਂ ਪਰ ਉਨ੍ਹਾਂ ਦੀ ਸਿਹਤ 'ਤੇ ਕੋਈ ਅਸਰ ਨਹੀਂ ਹੋਇਆ।

ਡਾਕਟਰ ਸਾਹਿਬ ਇਕੱਲੇ ਨਹੀਂ, ਕਾਮਰੇਡੀ ਸੋਚ ਵਾਲੇ ਸਾਰੇ ਭੇਖੀ ਸਿੱਖ ਅਤੇ ਮਿਸ਼ਨਰੀ ਕਾਲਜ ਦੇ ਪੜ੍ਹਾਏ, ਸਭ ਇਸੇ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ। ਇਨ੍ਹਾਂ ਦਾ ਤਰਕ ਹੈ ਕਿ ਜਦ ਗੈਲੀਲਿਓ ਵਰਗਾ ਸਾਇੰਸਦਾਨ ਪੰਜੇ ਨਾਲ ਇੱਡਾ ਪੱਥਰ ਨਹੀਂ ਰੋਕ ਸਕਦਾ ਤਾਂ ਗੁਰੂ ਨਾਨਕ ਕਿਵੇਂ ਰੋਕ ਸਕਦਾ ਹੈ? ਕਿਉਂਕਿ ਇਨ੍ਹਾਂ ਦੀਆਂ ਨਜ਼ਰਾਂ ਵਿਚ ਗੁਰੂ ਨਾਨਕ ਸੱਚਾ ਪਾਤਸ਼ਾਹ ਇਕ ਸਾਧਾਰਨ ਮਨੁੱਖ ਹੀ ਹੈ। ਪਰ ਗੁਰਬਾਣੀ ਦੱਸ ਰਹੀ ਹੈ:

*—ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥* *(ਅੰਗ ੧੪੦੮)*

*—ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥*
*(ਅੰਗ ੪੬੬)*

*—ਮਾਨੁਖ ਕਾ ਕਰਿ ਰੂਪੁ ਨ ਜਾਨੁ॥ ਮਿਲੀ ਨਿਮਾਨੇ ਮਾਨੁ॥* *(ਅੰਗ ੮੯੫)*

*—ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥* *(ਅੰਗ ੧੧੪੨)*

ਗੁਰੂ ਸਮਰੱਥ ਹੈ, ਕੀ ਨਹੀਂ ਕਰ ਸਕਦਾ? ਪਰ ਕਾਮਰੇਡ ਕਿਵੇਂ ਮੰਨਣ? ਕਦੇ ਨਹੀਂ ਮੰਨਣਗੇ।

ਪੰਜਾ ਸਾਹਿਬ ਦੇ ਪੰਜੇ ਦੀ ਪ੍ਰਮਾਣਿਕਤਾ ਲਈ ਅਸੀਂ ਮੇਜਰ ਮੁਹੰਮਦ ਸਦੀਕ ਦੀ ਹੱਡਬੀਤੀ ਘਟਨਾ ਦੱਸਣ ਜਾ ਰਹੇ ਹਾਂ। ੧੯੪੭ ਵੇਲੇ ਪਾਕਿਸਤਾਨ ਸਰਕਾਰ ਨੇ ਮੇਜਰ ਮੁਹੰਮਦ ਸਦੀਕ ਨੂੰ ਇਕ ਫੌਜੀ ਟੁਕੜੀ ਸਮੇਤ ਗੁਰਦੁਆਰਾ ਪੰਜਾ ਸਾਹਿਬ ਦੀ ਰਖਵਾਲੀ ਲਈ ਉਥੇ ਤਾਇਨਾਤ ਕਰ ਦਿੱਤਾ ਸੀ। ਗੁਰੂ ਨਾਨਕ ਸੱਚੇ ਪਾਤਸ਼ਾਹ ਨੇ ਜਿਸ ਤਰ੍ਹਾਂ ਪ੍ਰਤੱਖ ਹਾਜ਼ਰ ਹੋ ਕੇ ਮੇਜਰ ਸਾਹਿਬ ਦਾ ਭਰਮ ਦੂਰ ਕਰਕੇ ਬਖਸ਼ਿਸ਼ ਕੀਤੀ, ਇਸ ਲੇਖ ਵਿਚ ਉਨ੍ਹਾਂ ਆਪਣੀ ਕਲਮ ਨਾਲ ਲਿਖਿਆ ਹੈ। ਪਹਿਲਾਂ ਇਹ ਲੇਖ ੧੯੭੬ ਵਿਚ ਮੇਜਰ ਸਾਹਿਬ ਦੇ ਮਿੱਤਰ, ਰਾਵਲਪਿੰਡੀ ਦੇ ਅਖਬਾਰ ਨਵੀਸ, ਮਿ. ਖੁਰਸ਼ੀਦ ਅਹਿਮਦ ਨੇ ਪਾਕਿਸਤਾਨ ਦੇ ਕਿਸੇ ਅਖ਼ਬਾਰ ਵਿਚ ਛਾਪਿਆ ਸੀ। ਫਿਰ ਇਹ ਲੇਖ 'ਆਤਮ ਰੰਗ' ਮਾਸਿਕ ਪੱਤਰ ਦੇ ਅਪ੍ਰੈਲ ੨੦੦੧ ਅੰਕ ਵਿਚ ਛਪਿਆ ਸੀ। ਪਾਠਕਾਂ ਦੀ ਗਿਆਤ ਲਈ ਅਸੀਂ ਹੂ-ਬ-ਹੂ ਉਸੇ ਤਰ੍ਹਾਂ

ਛਾਪ ਰਹੇ ਹਾਂ।

## Look ! This is Mine

**[Major Muhammad Sadiq Ji, Rawalpindi (Pak.)]**

Right from my childhood I had nourished not only respect and reverence but very great affection for the personality of Shri Guru Nanak Dev Ji. How simple and sublime were his teachings and how simple and serene was his life and character.

I read a lot about him and devoted myself to study his noble objectives and earnestly believed in the sincerity of his sacred mission. And so, I succeeded in carving and image of the noble Saint in my mind which was always before me.

In those days I could never imagince that one day I would by so fortunate that the duty of looking after his 'Abode' shall be entrusted to me. I regard this great honour as a reward for my ardent affection that lay buried in my heart.

For the last ten years I have been holding this noble assignment. I also have an office and at times also spend my nights over there.

One night a very strange thing happened. As usual I got up very early for my morning prayers. The moment when I came out of my bed-room I was not only astonished but almost awe-stricken when I saw that the 'Hari Mandir' was flooded with lights. How could it be? Nobody could enter into the 'Durbar' without my permission, nor anyone could step into the Hari Mandir. Stealthily, I walked towards the Shrine with nimble feet and as I opened the main gate of the sacred place, what a sight I beheld. It was so wonderful and glorious that it has left an indelible impression on my mind and never have I been able to forget it. The building was not only illumined with electric but there were the rays of the divine light that dazzled my eyes.

Clad in snow-white robe was no other than Guru himself, with his two faithful disciples by his sides. I at once bowed and knelt before them. He blessed me and I felt the sacred touch of his hand. I was the happiest man in this world. God Almighty had showered his special blessings upon me. But as I got up there was nothing but darkness all around me. Guru Maharaj along with

Bala and Mardana had vanished leaving me alone in a state of pure spiritual ecstasy.

After some time there arose in my innerself a supreme desire to know another truth. Soon after the partition of the Sub-Continent, there had begun to prevail different tales about 'Shri Punja Sahib'.

Once again as I happened to stay there for the night, I could not sleep and humbly beseeched the Guru Maharaj to come in person and clear these misgivings and remove the doubts of the people. And my prayers were answered down to the small hours of the morning as I came down to the fountain in order to perform my ablutions, he was already there, waiting for me in all his glory and splendour.

He raised his hand and placing it on his chest said, "Look, this is mine, only mine, none else's but mine". And then suddenly the apparition faded out of sight. I was overcome with joy. This was again the happiest moment of my life and I began to shout at the top of my voice, "Surely it is thine, undoubtedly it is thine, no other's but thine". I exclaimed again and again in spiritual excitement that pervaded into my body and mind. Although there was nobody to hear me. Yet, I cried aloud and it appeared as if the Echo of my voice was carrying the Guru's message to the wide world and also to those who were groping in darkness.

੨੭ ਅਕਤੂਬਰ, ੨੦੦੫ ਨੂੰ ਪੰਜਾਬੀ ਟ੍ਰਿਬਿਊਨ ਵਿਚ ਰਾਜਿੰਦਰ ਸਿੰਘ ਸੋਢੀ ਦਾ ਲੇਖ ਆਇਆ ਸੀ 'ਗੁਰਦੁਆਰਾ ਪੱਥਰ ਸਾਹਿਬ ਲੇਹ ਲੱਦਾਖ'। ਇਸ ਬਾਰੇ ਪਹਿਲਾਂ ਭੀ ਮਿਲਟਰੀ ਅਫ਼ਸਰਾਂ ਵਲੋਂ ਲੇਖ ਛਪ ਚੁੱਕੇ ਹਨ ਜਿਸ ਦਾ ਸਾਰ-ਅੰਸ਼ ਇੰਜ ਹੈ।

ਗੁਰੂ ਨਾਨਕ ਦੇਵ ਮਹਾਰਾਜ ਦੂਜੀ ਉਦਾਸੀ (੧੫੧੫-੧੯) ਸਮੇਂ ਨੇਪਾਲ, ਸਿੱਕਮ, ਤਿੱਬਤ ਆਦਿ ਤੋਂ ਹੁੰਦੇ ਹੋਏ 'ਲੇਹ ਲੱਦਾਖ' ਪਹੁੰਚੇ ਅਤੇ ਲੇਹ ਹੁੰਦੇ ਹੋਏ ਕਾਰਗਿਲ, ਸ੍ਰੀਨਗਰ ਹੁੰਦੇ ਹੋਏ ਵਾਪਸ ਆਏ ਸਨ। ਲੇਹ ਤੋਂ ਤਕਰੀਬਨ ੨੫ ਕਿ. ਮੀ. ਦੂਰ ਨਿੰਬੂਵਾਦ (ਲੇਹ-ਸ੍ਰੀਨਗਰ ਰਸਤਾ) ਵੱਲ ਇਕ ਪਹਾੜੀ 'ਤੇ ਇਕ ਦਾਨਵ ਰਹਿੰਦਾ ਸੀ। ਉਸ ਰਸਤੇ ਤੋਂ ਲੰਘਣ ਵਾਲੇ ਸਾਰੇ ਹੀ ਉਸ ਦਾਨਵ ਤੋਂ ਦੁਖੀ ਸਨ। ਪਰ ਉਸ ਦੇ ਸਾਹਮਣੇ ਕੋਈ ਪੇਸ਼ ਨਹੀਂ ਚਲਦੀ ਸੀ। ਜਦੋਂ ਗੁਰੂ ਸਾਹਿਬ ਲੇਹ ਪਹੁੰਚੇ ਤਾਂ ਸਵੇਰ ਦੇ ਸਮੇਂ ਗੁਰੂ ਸਾਹਿਬ ਆਪਣੀ ਸਮਾਧੀ ਲਾਈ ਬੈਠੇ ਸਨ ਤਾਂ ਦਾਨਵ ਨੇ ਮੌਕਾ ਦੇਖ ਕੇ ਇਕ ਵੱਡਾ ਪੱਥਰ ਪਹਾੜ ਤੋਂ ਰੇੜ੍ਹ ਦਿੱਤਾ ਤਾਂ ਕਿ ਗੁਰੂ ਸਾਹਿਬ ਪੱਥਰ ਹੇਠ ਦੱਬ ਜਾਣ। ਜਦੋਂ ਪੱਥਰ ਆ ਕੇ ਗੁਰੂ ਸਾਹਿਬ ਨਾਲ ਟਕਰਾਇਆ ਤਾਂ ਪੱਥਰ ਮੋਮ ਹੋ ਗਿਆ ਅਤੇ ਗੁਰੂ ਸਾਹਿਬ ਦੇ ਪਿੱਠ ਵਾਲੇ ਪਾਸੇ ਦਾ ਅਕਾਰ ਪੱਥਰ 'ਤੇ ਉਕਰ ਗਿਆ। ਕੁਝ ਦੇਰ ਪਿਛੋਂ ਦਾਨਵ ਪਹਾੜੀ ਤੋਂ ਹੇਠਾਂ ਉਤਰ ਆਇਆ। ਜਦੋਂ ਉਸ ਨੇ ਆ ਕੇ



ਗੁਰਦੁਆਰੇ ਦੀ ਮੁੱਖ ਇਮਾਰਤ, ਲੰਗਰ ਘਰ ਤੇ ਉਪਰ 'ਤਪੋ ਅਸਥਾਨ'।

ਦੇਖਿਆ ਤਾਂ ਹੈਰਾਨ ਹੋ ਗਿਆ ਕਿ ਗੁਰੂ ਸਾਹਿਬ ਆਪਣੀ ਸਮਾਧੀ ਵਿਚ ਹੀ ਲੀਨ ਹਨ ਅਤੇ ਪੱਥਰ ਉਨ੍ਹਾਂ ਦੀ ਪਿੱਠ ਦੇ ਸਹਾਰੇ ਖੜ੍ਹਾ ਸੀ। ਦਾਨਵ ਨੇ ਗੁੱਸੇ ਵਿਚ ਆ ਕੇ ਪੱਥਰ 'ਤੇ ਪੈਰ ਮਰਿਆ ਪਰ ਉਸ ਦਾ ਪੈਰ ਪੱਥਰ ਨਾਲ ਹੀ ਚਿਪਕ ਗਿਆ। ਉਸ ਨੂੰ ਲੱਗਾ ਕਿ ਗੁਰੂ ਸਾਹਿਬ

ਪੱਥਰ 'ਤੇ ਸਮਾਧੀ ਦੀ ਅਵਸਥਾ ਦਾ ਨਿਸ਼ਾਨ ਉੱਕਰਿਆ ਦਿਖਾਈ ਦੇ ਰਿਹਾ ਹੈ।

ਕੋਈ ਆਮ ਆਦਮੀ ਨਹੀਂ। ਉਸ ਨੇ ਗੁਰੂ ਸਾਹਿਬ ਤੋਂ ਮੁਆਫ਼ੀ ਮੰਗੀ ਤਾਂ ਗੁਰੂ ਸਾਹਿਬ ਨੇ ਉਸ ਨੂੰ ਉਪਦੇਸ਼ ਦੇ ਕੇ ਭਲਾ ਮਨੁੱਖ ਬਣਾ ਦਿੱਤਾ। ੧੯੮੦-੮੧ ਵਿਚ ਬਾਰਡਰ ਰੋਡ ਵਾਲੇ ਜਦ ਇਹ ਸੜਕ ਬਣਾ ਰਹੇ ਸੀ ਤਾਂ ਲੋਕਲ ਬੰਦਿਆਂ ਦਾ ਵਿਸ਼ਾਲ ਇਕੱਠ ਜੋ ਇਸ ਅਸਥਾਨ 'ਤੇ ਸੀ, ਦੇਖ ਕੇ ਹੈਰਾਨ ਹੋ ਗਏ। ਇਕੱਠ ਦਾ ਕਾਰਨ ਪੁੱਛਣ 'ਤੇ ਸਥਾਨਕ ਲੋਕਾਂ ਨੇ ਇਹ ਸਾਰੀ ਵਾਰਤਾ ਦੱਸੀ ਕਿ ਇਹ ਸਾਡੇ ਨਾਨਕ ਲਾਮੇ ਦੀ ਜਗ੍ਹਾ ਹੈ। ਅੱਜ ਅਸੀਂ ਉਸ ਦਾ ਦਿਨ ਮਨਾਉਣ ਲਈ ਇਕੱਠੇ ਹੋਏ ਹਾਂ।

ਬਾਰਡਰ ਰੋਡ ਦੇ ਫੌਜੀ ਅਫ਼ਸਰਾਂ ਅਤੇ ਜਵਾਨਾਂ ਦੀ ਹਿੰਮਤ ਸਦਕਾ ਅੱਜ ਉਥੇ ਗੁਰਦੁਆਰਾ ਸਾਹਿਬ ਸਥਾਪਤ ਹੈ, ਗੁਰੂ ਮਹਾਰਾਜ ਦੀ ਪਿੱਠ ਦੀ ਛਾਪ ਵਾਲਾ ਪੱਥਰ ਭੀ ਮੌਜੂਦ ਹੈ। ਇਸ ਪੱਥਰ ਦੀ ਫੋਟੋ ਭੀ ਨਾਲ ਹੀ ਦਿੱਤੀ ਜਾਂਦੀ ਹੈ। ਪਿਛਲੇ ਸਾਲ ਬੈਂਕ ਆਫ਼ ਪੰਜਾਬ ਵਲੋਂ ਉੱਤਰੀ ਪਹਾੜੀ ਇਲਾਕੇ ਦੇ ਗੁਰਦੁਆਰਿਆਂ ਦੇ ਸਬੰਧ ਵਿਚ ਇਕ ਕੈਲੰਡਰ ਪ੍ਰਕਾਸ਼ਤ ਕੀਤਾ ਗਿਆ ਸੀ, ਉਸ ਵਿਚ ਭੀ ਇਹ ਫੋਟੋ ਹੈ।

ਪਰ ਜਦ ਗੈਲੀਲਿਓ ਅਤੇ ਨਿਊਟਨ ਇਹ ਗੱਲਾਂ ਨਹੀਂ ਮੰਨਦੇ ਤਾਂ ਕਾਮਰੇਡੀ ਸਿੱਖ ਅਤੇ ਮਿਸ਼ਨਰੀ ਕਾਲਜ ਵਾਲੇ ਇਹ ਗੱਲਾਂ ਕਿਵੇਂ ਮੰਨ ਸਕਦੇ ਹਨ? ਹੋਰ ਪੰਦਰਾਂ-ਵੀਹ ਸਾਲਾਂ ਵਿਚ ਇਹ ਕਹਿਣਾ ਸ਼ੁਰੂ ਕਰ ਦੇਣਗੇ ਕਿ ਸਿੱਖ ਫੌਜੀਆਂ ਨੂੰ ਖੁਸ਼ ਕਰਨ ਲਈ ਭਾਰਤ ਸਰਕਾਰ ਨੇ ਸਰਕਾਰੀ ਏਜੰਸੀਆਂ ਤੋਂ ਇਹ ਕੁਝ ਕਰਵਾਇਆ ਹੈ।

# ਮਿਥਿਹਾਸ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਜਦੋਂ ਸਨਾਤਨ ਧਰਮ ਦੀਆਂ ਪੌਰਾਣਕ ਕਥਾਵਾਂ, ਕ੍ਰਿਸ਼ਨ ਮਹਾਰਾਜ ਅਤੇ ਰਾਮ ਚੰਦ੍ਰ ਜੀ ਮਹਾਰਾਜ ਦੇ ਜੀਵਨ-ਸੰਬੰਧਤ ਘਟਨਾਵਾਂ ਦਾ ਜ਼ਿਕਰ ਆਉਂਦਾ ਹੈ ਤਾਂ ਕਾਮਰੇਡੀ ਤਰਕਸ਼ੀਲ ਅਤੇ ਮਿਸ਼ਨਰੀ ਕਾਲਜ ਦੀ ਸੋਚ ਵਾਲੇ ਇਨ੍ਹਾਂ ਨੂੰ ਮਿਥਿਹਾਸ ਦਾ ਨਾਉਂ ਦੇ ਕੇ ਮੁੱਢੋਂ ਹੀ ਖਾਰਜ ਕਰ ਦਿੰਦੇ ਹਨ। ਆਪਣੀ ਇਸੇ ਗੱਲ ਨੂੰ ਮਜ਼ਬੂਤ ਕਰਨ ਲਈ ਕਹਿੰਦੇ ਹਨ ਕਿ ਮਹਾਤਮਾ ਗਾਂਧੀ ਜੀ ਭੀ ਰਾਮਾਇਣ ਅਤੇ ਮਹਾਂਭਾਰਤ ਨੂੰ ਨਾਵਲ ਹੀ ਸਮਝਦੇ ਸਨ।

ਇਸੇ ਤਰ੍ਹਾਂ ਸੰਸਾਰ ਅਤੇ ਜੀਵ-ਉਤਪਤੀ ਅਤੇ ਹਿੰਦੂ ਧਾਰਮਿਕ ਕਿਤਾਬਾਂ ਦੀ ਸਮੇਂ ਦੀ ਯੁਗਾਂ ਦੀ ਵੰਡ ਨੂੰ ਮਨਘੜਤ ਗੱਲਾਂ ਕਹਿੰਦੇ ਹਨ। ਸਭਿਅਤਾ ਦੇ ਵਿਕਾਸ ਲਈ ਡਾਰਵਿਨ ਦੀ ਥਿਊਰੀ ਨੂੰ ਆਧਾਰ ਬਣਾ ਕੇ, ਕੇਵਲ ਪੰਜ ਹਜ਼ਾਰ ਸਾਲ ਪੁਰਾਣੀ ਮੰਨਦੇ ਹਨ ਅਤੇ ਹਰ ਗੱਲ ਲਈ ਸਾਇੰਸ ਨੂੰ ਸਹੀ ਮੰਨ ਕੇ ਪਰਲੋਕ, ਨਰਕ, ਸੁਰਗ, ਧਰਮ ਰਾਜ, ਭੂਤ ਪਰੇਤ ਨੂੰ ਅੰਧ-ਵਿਸ਼ਵਾਸ, ਜਹਾਲਤ ਅਤੇ ਮੂਰਖਤਾ ਦਾ ਨਾਉਂ ਦਿੰਦੇ ਹਨ।

ਹੁਣ ਸਾਇੰਸ ਦੀਆਂ ਕਾਢਾਂ ਨੇ ਹੀ ਇਨ੍ਹਾਂ ਦੀ ਸਾਇੰਟੇਫਿਕ ਸੋਚ ਦੀਆਂ ਧੱਜੀਆਂ ਉਡਾਉਣੀਆਂ ਸ਼ੁਰੂ ਕਰ ਦਿੱਤੀਆਂ ਹਨ। ੧੯੯੮-੯੯ ਵਿਚ ਦਾਸ ਨਿਊਯਾਰਕ ਵਿਚ ਸੀ। ਇਕ ਦਿਨ ਟੀ. ਵੀ. 'ਤੇ ਵਿਖਾਇਆ ਕਿ ਬਰਫ਼ ਵਿਚ ਦੱਬਿਆ ਹੋਇਆ ਮਨੁੱਖੀ ਪਿੰਜਰ ਨਿਕਲਿਆ ਜਿਸ ਕੋਲ ਥੈਲੇ ਵਿਚ ਕਣਕ ਦੇ ਦਾਣੇ ਸਨ। ਨਾਲ ਹੀ ਦੱਸਿਆ ਗਿਆ ਕਿ ਲੈਬੋਰੇਟਰੀ ਵਿਚ ਟੈਸਟ ਕਰਨ ਤੋਂ ਪਤਾ ਚੱਲਿਆ ਹੈ ਕਿ ਇਹ ਪਿੰਜਰ ਪੰਜਾਹ ਹਜ਼ਾਰ ਸਾਲ ਪੁਰਾਣਾ ਹੈ। ਇਸ ਤੋਂ ਸਿੱਧ ਹੋ ਗਿਆ ਕਿ ਪੰਜਾਹ ਹਜ਼ਾਰ ਸਾਲ ਪਹਿਲਾਂ ਭੀ ਸਭਿਅਤਾ ਸੀ ਜਿਥੇ ਕਣਕ ਆਦਿ ਫ਼ਸਲ ਬੀਜੀ ਜਾਂਦੀ ਸੀ।

ਸਾਇੰਸਦਾਨਾਂ ਨੇ ਮੰਨ ਲਿਆ ਹੈ ਕਿ ਸਾਡਾ ਦੇਸ਼ ਦੱਖਣੀ ਅਫ਼ਰੀਕਾ ਨਾਲੋਂ ਟੁੱਟ ਕੇ ਵਧਦਾ ਵਧਦਾ ਜਦ ਏਸ਼ੀਆ ਮਹਾਂਦੀਪ ਨਾਲ ਜਾ ਟਕਰਾਇਆ, ਇਸ ਉਥਲ ਪੁਥਲ ਨਾਲ ਧਰਤੀ ਦਾ ਇਕ ਹਿੱਸਾ ਉਪਰ ਉਠ ਉਠ ਕੇ ਹਿਮਾਲਾ ਪਰਬਤ ਬਣ ਗਿਆ। ਇਹ ਇਲਾਕਾ ਕਿਸੇ ਸਮੇਂ ਸਮੁੰਦਰ ਹੁੰਦਾ ਸੀ ਇਸ ਲਈ ਹਿਮਾਲਾ ਪਰਬਤ ਦੀਆਂ ਉਪਰਲੀਆਂ ਚੋਟੀਆਂ ਤੋਂ ਸਮੁੰਦਰੀ ਘੋਗੇ ਅਤੇ ਸਮੁੰਦਰੀ ਜੀਵਾਂ ਦੇ ਕੰਕਾਲ ਮਿਲੇ ਹਨ।

ਸਾਡੇ ਦੇਸ਼ ਦਾ ਜੋਧਪੁਰ ਅਤੇ ਆਸ ਪਾਸ ਦਾ ਇਲਾਕਾ ਕਦੇ ਸਮੁੰਦਰ ਹੁੰਦਾ ਸੀ। ਇਥੇ ਦੀ ਧਰਤੀ ਦਾ ਖਾਰਾ ਪਾਣੀ, ਰੇਤੇ ਦੇ ਮੋਟੇ ਕਣ ਅਤੇ ਚਟਾਨਾਂ ਦੀ ਬਣਤਰ ਇਸ ਗੱਲ ਦੇ ਸਬੂਤ ਹਨ। ਚਟਾਨਾਂ ਵਿਚ ਦੱਬ ਕੇ ਸਮੁੰਦਰੀ ਜੀਵਾਂ ਦੇ ਕੰਕਾਲਾਂ ਦੇ ਬਣੇ ਕੁਦਰਤੀ ਚਿੱਤਰ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ। ਬਹੁਤੀ ਪੁਰਾਣੀ ਗੱਲ ਛੱਡ ਦੇਈਏ ਸਾਡੇ ਦੇਖਦੇ ਹੀ ਕਿੰਨਾ ਕੁਝ ਬਦਲ ਗਿਆ। ਮੁਗ਼ਲ ਕਾਲ

ਵੇਲੇ ਜਮਨਾ ਲਾਲ ਕਿਲ੍ਹੇ ਦੇ ਕੋਲ ਦੀ ਲੰਘਦੀ ਸੀ, ਰਾਵੀ ਲਾਹੌਰ ਦੇ ਸ਼ਾਹੀ ਕਿਲ੍ਹੇ ਨਾਲ ਖਹਿ ਕੇ ਲੰਘਦੀ ਸੀ। ਇਸੇ ਲਈ ਭਾਈ ਬਿਧੀ ਚੰਦ ਨੇ ਸ਼ਾਹੀ ਕਿਲ੍ਹੇ ਵਿਚੋਂ ਸਣੇ ਘੋੜੇ ਰਾਵੀ ਵਿਚ ਛਾਲ ਮਾਰੀ ਸੀ। ਜਦਕਿ ਇਹ ਦੋਨੋਂ ਦਰਿਆ ਅੱਜ ਆਪਣੀ ਜਗ੍ਹਾ ਤੋਂ ਕਈ ਕਿਲੋਮੀਟਰ ਦੂਰ ਵਗ ਰਹੇ ਹਨ।

ਭੂਗੋਲਿਕ ਵਿਗਿਆਨੀ ਮੰਨ ਗਏ ਹਨ ਕਿ ਹਰਿਆਣੇ ਦੇ ਨਾਰਨੌਲ, ਮਹਿੰਦਰਗੜ੍ਹ, ਦਾਦਰੀ ਆਦਿ ਦੇ ਇਲਾਕੇ ਵਿਚ ਸਰਸਵਤੀ ਨਦੀ ਵਗਦੀ ਹੁੰਦੀ ਸੀ ਜਿਸ ਦਾ ਜ਼ਿਕਰ ਸਨਾਤਨ ਧਰਮ ਦੇ ਗ੍ਰੰਥਾਂ ਵਿਚ ਆਮ ਮਿਲਦਾ ਹੈ ਜਿਸ ਨੂੰ ਮਿਥਿਹਾਸ ਕਹਿ ਕੇ ਨਕਾਰ ਦਿੱਤਾ ਜਾਂਦਾ ਹੈ। ਇਸ ਭੂਗੋਲਿਕ ਉਥਲ-ਪੁਥਲ ਵਿਚ ਕਿਹੜੀ-ਕਿਹੜੀ ਸਭਿਅਤਾ ਅਲੋਪ ਹੋ ਗਈ ਕੁਝ ਕਿਹਾ ਨਹੀਂ ਜਾ ਸਕਦਾ।

ਕ੍ਰਿਸ਼ਨ ਜੀ ਨਾਲ ਸੰਬੰਧਤ ਜੀਵਨ-ਘਟਨਾਵਾਂ ਨੂੰ ਮਿਥਿਹਾਸ ਕਹਿ ਕੇ ਨਕਾਰਨ ਵਾਲਿਆਂ ਨੂੰ ਸ਼ਾਇਦ ਪਤਾ ਨਹੀਂ ਕਿ ਉਨ੍ਹਾਂ ਦੀ ਵਸਾਈ ਦਵਾਰਕਾ ਨਗਰੀ ਜੋ ਕਦੇ ਮਿਥ ਸੀ ਹੁਣ ਸੈਟੇਲਾਈਟ ਕੈਮਰਿਆਂ ਨੇ ਲੱਭ ਲਈ ਹੈ ਜੋ ਕਿ ਹਿੰਦ ਮਹਾਂਸਾਗਰ ਵਿਚ ਡੁੱਬੀ ਹੋਈ ਹੈ।

੫.੫.੨੦੦੬ ਨੂੰ ਰਾਤ ਸਾਢੇ ਨੌਂ ਵਜੇ ਟੀ. ਵੀ. ਵਿਸ਼ੇਸ਼ ਪ੍ਰੋਗਰਾਮ ਦਿਖਾਇਆ ਜਾ ਰਿਹਾ ਸੀ ਜਿਸ ਦਾ ਨਾਉਂ ਸੀ 'ਸੇਤੂ ਸਮੁੰਦਰ ਪੁਲ'। ਐਨ. ਡੀ. ਏ. ਸਰਕਾਰ ਵੇਲੇ ਸ੍ਰੀ ਵਾਜਪਾਈ ਸਰਕਾਰ ਨੇ ਆਵਾਜਾਈ ਸਾਧਨਾਂ ਵਿਚ ਗਤੀ ਲਿਆਉਣ ਲਈ ਰਾਮੇਸ਼੍ਵਰਮ ਦੇ ਨੇੜੇ-ਤੇੜੇ ਸਮੁੰਦਰੀ ਬੰਦਰਗਾਹ ਬਣਾਉਣ ਦਾ ਵਿਚਾਰ ਬਣਾਇਆ। ਮਾਹਿਰ ਵਿਗਿਆਨੀਆਂ ਨੇ ਕਿਹਾ ਕਿ ਇਸ ਜਗ੍ਹਾ ਪਥਰੀਲੀਆਂ ਚਟਾਨਾਂ ਹਨ ਇਸ ਲਈ ਇਥੇ ਬੰਦਰਗਾਹ ਨਹੀਂ ਬਣ ਸਕਦੀ।

ਅਮਰੀਕਾ ਦੀ ਪੁਲਾੜ ਏਜੰਸੀ ਨਾਸਾ ਨੇ ਅਕਤੂਬਰ ੨੦੦੫ ਵਿਚ ਇਹ ਭੇਤ ਖੋਲ੍ਹ ਦਿੱਤਾ ਹੈ। ਦੰਦ ਕਥਾ ਅਨੁਸਾਰ, 'ਰਾਮ ਚੰਦਰ ਜੀ ਨੇ ਲੰਕਾ ਜਿੱਤਣ ਲਈ, ਰਾਮੇਸ਼੍ਵਰਮ ਤੋਂ ਲੰਕਾ ਤੱਕ ਜੋ ਸਮੁੰਦਰ ਵਿਚ ਪੁਲ ਬਣਾਇਆ ਸੀ, ਨਾਸਾ ਏਜੰਸੀ ਦੇ ਸੈਟੇਲਾਈਟ ਕੈਮਰਿਆਂ ਨੇ ਸਮੁੰਦਰ ਵਿਚ ਡੁੱਬਿਆ ਇਹ ਤੀਹ ਕਿਲੋਮੀਟਰ ਲੰਬਾ ਪੁਲ ਲੱਭ ਲਿਆ ਹੈ।

ਇਹ ਪੁਲ ਚਟਾਨੀ ਪੱਥਰਾਂ ਨੂੰ ਚੂਨੇ ਨਾਲ ਜੋੜ ਕੇ ਬਣਾਇਆ ਗਿਆ ਹੈ। ਵਿਗਿਆਨੀਆਂ ਦੀ ਖੋਜ ਅਨੁਸਾਰ ਇਹ ਪੁਲ ਸਤਾਰਾਂ ਲੱਖ ਪੰਜਾਹ ਹਜ਼ਾਰ ਸਾਲ ਪੁਰਾਣਾ ਹੈ। ਨਾਸਾ ਏਜੰਸੀ ਨੇ ਸਭ ਤੋਂ ਪੁਰਾਣਾ ਪੁਲ ਹੋਣ ਕਾਰਨ ਇਸ ਨੂੰ Adam's Bridge (ਬਾਬਾ ਆਦਮ ਦਾ ਪੁਲ) ਦਾ ਪੁਲ ਨਾਉਂ ਦਿੱਤਾ ਹੈ। ੧੯.੧.੨੦੦੮ ਤੋਂ ਜ਼ੀ ਨਿਊਜ਼ 'ਤੇ ਲਗਾਤਾਰ ਕਈ ਦਿਨ ਤੋਂ ਪ੍ਰੋਗਰਾਮ ਦਿਖਾਇਆ ਜਾ ਰਿਹਾ ਹੈ 'ਰਾਵਣ ਜਿੰਦਾ ਹੈ'। ਇਸ ਵਿਚ ਸ੍ਰੀਲੰਕਾ ਸਰਕਾਰ ਦੀ ਖੋਜ ਕਮੇਟੀ ਦੇ ਤੱਥਾਂ ਦੇ ਆਧਾਰਤ ਰਾਵਣ ਦਾ ਸ਼ਹਿਰ, ਜਿਥੇ ਸੀਤਾ ਕੈਦ ਕੀਤੀ ਸੀ ਅਤੇ ਜਿਥੇ ਰਾਵਣ ਰਾਮ ਯੁੱਧ ਹੋਇਆ ਆਦਿ ਸਾਰੀਆਂ ਚੀਜ਼ਾਂ ਦਿਖਾਈਆਂ ਜਾ ਰਹੀਆਂ ਹਨ। ਸਾਇੰਸਦਾਨ ਤਾਂ ਮੰਨ ਜਾਣਗੇ ਪਰ ਤਰਕਵਾਦੀ ਫਿਰ ਭੀ ਮਿਥਿਹਾਸ ਅਤੇ ਅੰਧ-ਵਿਸ਼ਵਾਸ ਹੀ ਕਹਿਣਗੇ।

# ਮਰਦਾਨਾ ਮੀਢਾ ਬਣ ਗਿਆ ?

ਜਨਮ ਸਾਖੀ ਅਨੁਸਾਰ, ਜਦ ਗੁਰੂ ਨਾਨਕ ਦੇਵ ਮਹਾਰਾਜ ਪੂਰਬ ਦੀ ਉਦਾਸੀ ਵੇਲੇ ਢਾਕੇ ਤੋਂ ਅੱਗੇ ਕਾਮਰੂਪ ਦੇ ਇਲਾਕੇ ਵਿਚ ਗਏ, ਦੇਖਿਆ ਇਥੇ ਸਭ ਕੰਮ ਇਸਤਰੀਆਂ ਹੀ ਕਰਦੀਆਂ ਸਨ। ਇਹ ਇਲਾਕਾ ਜੰਤ੍ਰ, ਮੰਤ੍ਰ ਅਤੇ ਟੂਣੇ ਕਰਨ ਵਿਚ ਬੜਾ ਮਸ਼ਹੂਰ ਸੀ। ਗੁਰੂ ਸਾਹਿਬ ਨੇ ਬਾਹਰਵਾਰ ਡੇਰਾ ਕੀਤਾ। ਸੁਭਾਅ ਅਨੁਸਾਰ ਮਰਦਾਨਾ ਜੀ ਕਹਿਣ ਲੱਗੇ ਕਿ ਪਾਤਸ਼ਾਹ! ਭੁੱਖ ਲੱਗੀ ਹੈ, ਹੁਕਮ ਹੋਵੇ ਤਾਂ ਬਸਤੀ ਵਿਚੋਂ ਜਾ ਕੇ ਕੁਝ ਖਾ ਆਵਾਂ। ਗੁਰੂ ਸਾਹਿਬ ਕਹਿਣ ਲੱਗੇ ਕਿ ਮਰਦਾਨਿਆਂ, ਸੰਭਲ ਕੇ ਰਹੀਂ।

ਤੁਰਦਾ ਤੁਰਦਾ ਮਰਦਾਨਾ ਇਕ ਵੱਡੇ ਘਰ ਅੱਗੇ ਜਾ ਕੇ ਰੁਕ ਗਿਆ। ਜਨਮ ਸਾਖੀ ਅਨੁਸਾਰ ਇਕ ਤ੍ਰੀਮਤ ਬਾਹਰ ਆਈ ਅਤੇ ਮਰਦਾਨੇ ਦੇ ਗਲ਼ ਵਿਚ ਇਕ ਧਾਗਾ ਪਾ ਦਿੱਤਾ ਅਤੇ ਮਰਦਾਨੇ ਨੂੰ ਮੀਢਾ ਬਣਾ ਕੇ ਆਪਣੇ ਕੋਲ ਰੱਖ ਲਿਆ।

ਅੱਜ ਕੱਲ੍ਹ ਅਖੌਤੀ ਅਗਾਂਹਵਧੂ ਤਰਕਵਾਦੀ ਖਾਸ ਕਰਕੇ ਮਿਸ਼ਨਰੀ ਕਾਲਜ ਤੋਂ ਪੜ੍ਹੇ ਇਸ ਨੂੰ ਮਨਘੜਤ ਜਹਾਲਤ ਭਰੀਆਂ ਸਾਖੀਆਂ ਕਰਾਰ ਦਿੰਦੇ ਹਨ ਪਰ ਭਾਈ ਵੀਰ ਸਿੰਘ ਜੀ ਨੇ ਗੁਰੂ ਨਾਨਕ ਚਮਤਕਾਰ ਦੇ ਭਾਗ-੧ 'ਨੂਰ ਸ਼ਾਹ ਦਾ ਨਿਸਤਾਰਾ' ਵਿਚ ਇੰਜ ਬਿਆਨ ਕੀਤਾ ਹੈ।

ਨੂਰ ਸ਼ਾਹ ਇਕ ਅਮੀਰ ਆਦਮੀ ਦੀ ਲੜਕੀ ਸੀ। ਇਕ ਵਾਰੀ ਉਸ ਦੇ ਹੱਥ ਦੇ ਅੰਗੂਠੇ 'ਤੇ ਚੰਦ੍ਹਾ ਨਿਕਲ ਆਇਆ। ਨੂਰ ਸ਼ਾਹ ਦੇ ਬਾਪ ਨੇ ਇਲਾਕੇ ਦੇ ਜਿਰਾਹ (ਦੇਸੀ ਹਕੀਮ ਜੋ ਚੀਰਾ ਦੇ ਕੇ ਜ਼ਖ਼ਮ ਠੀਕ ਕਰਦੇ ਸਨ) ਨੂੰ ਬੁਲਾਇਆ ਪਰ ਨੂਰ ਸ਼ਾਹ ਚੀਰੇ ਦੇ ਦਰਦ ਤੋਂ ਡਰਦੀ ਚੀਰਾ ਦਿਵਾਉਣ ਨੂੰ ਤਿਆਰ ਨਾ ਹੋਈ।

ਜਿਰਾਹ ਨੇ ਵਿਸ਼ਵਾਸ ਦਿਵਾਇਆ ਕਿ ਮੇਰੇ ਕੋਲ ਐਸੀ ਦਵਾਈ ਹੈ ਜਿਸ ਨਾਲ ਕੋਈ ਤਕਲੀਫ਼ ਨਹੀਂ ਹੋਵੇਗੀ। ਜਿਰਾਹ ਨੇ ਨੂਰ ਸ਼ਾਹ ਨੂੰ ਕੋਲ ਬਿਠਾਇਆ, ਉਸ ਦੀਆਂ ਅੱਖਾਂ ਵਿਚ ਆਪਣੀਆਂ ਅੱਖਾਂ ਪਾਈਆਂ, ਕੁਝ ਪੜ੍ਹਿਆ ਅਤੇ ਚੀਰਾ ਦੇਣ ਲੱਗ ਪਿਆ। ਜ਼ਖ਼ਮ ਸਾਫ਼ ਕਰ ਕੇ ਦਵਾਈ ਲਾ ਦਿੱਤੀ ਪਰ ਨੂਰ ਸ਼ਾਹ ਨੂੰ ਕੋਈ ਤਕਲੀਫ਼ ਨਾ ਹੋਈ।

ਨੂਰ ਸ਼ਾਹ ਦੇ ਪਿਤਾ ਨੇ ਕਾਫ਼ੀ ਧਨ ਦੇ ਕੇ ਹਕੀਮ ਸਾਹਿਬ ਤੋਂ ਇਹ ਵਿਦਿਆ ਸਿੱਖ ਲਈ ਅਤੇ ਇਲਾਕੇ ਦੇ ਲੋਕਾਂ ਦੀਆਂ ਮਾਨਸਿਕ ਬਿਮਾਰੀਆਂ ਦਾ ਇਲਾਜ ਕਰਨ ਲੱਗ ਪਿਆ। ਮਰਨ ਤੋਂ ਪਹਿਲਾਂ ਨੂਰ ਸ਼ਾਹ ਦੇ ਪਿਤਾ ਨੇ ਇਹ ਵਿਦਿਆ ਜਿਸ ਨੂੰ ਅੱਜ ਕੱਲ੍ਹ ਦੀ ਭਾਸ਼ਾ ਵਿਚ ਹਿਪਨੋਟਿਜ਼ਮ ਆਖਦੇ ਹਨ, ਆਪਣੀ ਬੇਟੀ ਨੂਰ ਸ਼ਾਹ ਨੂੰ ਸਿਖਾ ਦਿੱਤੀ।

ਨੂਰ ਸ਼ਾਹ ਪਹਿਲਾਂ-ਪਹਿਲ ਇਹ ਵਿਦਿਆ ਪਰਉਪਕਾਰ ਲਈ ਵਰਤਦੀ ਰਹੀ ਪਰ ਫਿਰ ਮਾਇਆ ਦੇ ਪ੍ਰਭਾਵ ਹੇਠ ਆ ਕੇ ਲੋਕਾਂ ਨੂੰ ਮਾਨਸਿਕ ਤੌਰ 'ਤੇ ਆਪਣੇ ਗੁਲਾਮ ਬਣਾ ਕੇ ਲੁੱਟਣਾ ਸ਼ੁਰੂ ਕਰ ਦਿੱਤਾ। ਜਦ ਭਾਈ ਮਰਦਾਨਾ ਨੂਰ ਸ਼ਾਹ

ਦੇ ਦਰ 'ਤੇ ਪਹੁੰਚੇ ਨੂਰ ਸ਼ਾਹ ਨੇ ਇਸ ਕਲਾ ਨਾਲ ਆਪਣੇ ਅਧੀਨ ਕਰ ਲਿਆ। ਆਪਣੇ ਪ੍ਰਭਾਵ ਨੂੰ ਦੇਖਣ ਲਈ ਮਰਦਾਨੇ ਨੂੰ ਕਿਹਾ ਕਿ ਤੂੰ ਮੀਢਾ ਹੈਂ, ਮੀਢੇ ਵਾਂਗ ਬੋਲ ਤਾਂ ਮਰਦਾਨੇ ਨੇ ਮੀਢੇ ਦੀ ਆਵਾਜ਼ ਕੱਢੀ।

ਜਦ ਕਾਫ਼ੀ ਦੇਰ ਮਰਦਾਨਾ ਨਾ ਆਇਆ ਤਾਂ ਗੁਰੂ ਸਾਹਿਬ ਆਪ ਨੂਰ ਸ਼ਾਹ ਦੇ ਘਰ ਗਏ। ਨੂਰ ਸ਼ਾਹ ਨੇ ਗੁਰੂ ਸਾਹਿਬ ਨੂੰ ਭੀ ਹਿਪਨੋਟਾਈਜ਼ ਕਰਨਾ ਚਾਹਿਆ ਪਰ ਨਾਕਾਮ ਰਹੀ ਅਤੇ ਅੰਤ ਹਾਰ ਖਾ ਕੇ ਸ਼ਰਨ ਪੈ ਗਈ।

ਤਰਕਸ਼ੀਲ ਅਤੇ ਮਿਸ਼ਨਰੀ ਕਾਲਜ ਵਾਲੇ ਕਦੇ ਨਹੀਂ ਮੰਨਣਗੇ ਪਰ ਇਸ ਗੱਲ ਦਾ ਦੂਰਦਰਸ਼ਨ 'ਤੇ ਦਿਖਾਏ ਜਾਣ ਵਾਲੇ ਸੁਰਭੀ ਪ੍ਰੋਗਰਾਮ ਵਿਚ ਸਹੀ ਢੰਗ ਨਾਲ ਖੁਲਾਸਾ ਕੀਤਾ ਗਿਆ। ਬੰਬਈ ਦੇ ਇਕ ਜਾਦੂਗਰ ਨੇ ਪੈਂਤੀ ਸਾਲਾ ਬੰਦੇ ਨੂੰ ਹਿਪਨੋਟਾਈਜ਼ ਕਰਕੇ ਕਿਹਾ 'ਤੁਮ ਪਾਂਚ ਮਹੀਨੇ ਕੇ ਬੱਚੇ ਹੋ, ਬੱਚੇ ਕੀ ਤਰਹ ਰੋ ਕੇ ਦਿਖਾਉ।' ਪੈਂਤੀ ਸਾਲਾ ਬੰਦੇ ਨੇ ਬਿਲਕੁਲ ਸਹੀ ਤਰੀਕੇ ਨਾਲ ਪੰਜ ਮਹੀਨੇ ਦੇ ਬੱਚੇ ਦੀ ਆਵਾਜ਼ ਵਿਚ ਰੋ ਕੇ ਦਿਖਾਇਆ। ਫਿਰ ਉਸ ਨੇ ਬੱਚਿਆਂ ਵਾਲੇ ਫੀਡਰ ਵਿਚ ਦੁੱਧ ਪਾ ਕੇ ਉਸ ਨੂੰ ਕਿਹਾ 'ਦੁੱਧ ਪੀਓ' ਅਤੇ ਉਸ ਪੈਂਤੀ ਸਾਲਾ ਬੰਦੇ ਨੇ ਬਿਲਕੁਲ ਬੱਚਿਆਂ ਵਾਂਗ ਦੁੱਧ ਪੀਤਾ। ਸਾਖੀਕਾਰ ਨੂੰ ਸ਼ਾਇਦ ਇਸ ਕਲਾ ਦਾ ਪਤਾ ਨਹੀਂ ਸੀ ਇਸ ਲਈ ਲਿਖ ਦਿੱਤਾ ਕਿ ਗਲ ਵਿਚ ਧਾਗਾ ਪਾ ਕੇ ਮੀਢਾ ਬਣਾ ਦਿੱਤਾ ਅਤੇ ਅਖੌਤੀ ਤਰਕਵਾਦੀਆਂ ਲਈ ਇਹ ਗੱਲ ਮਜ਼ਗੂਲਾ ਬਣ ਗਈ।

# ਪੂਰਨਮਾਸ਼ੀ, ਮੱਸਿਆ ਅਤੇ ਸੰਗਰਾਂਦ

ਗੁਰੂ ਸਾਹਿਬ ਵੇਲੇ ਜਦ ਸਿੱਖ ਲਹਿਰ ਪ੍ਰਚੰਡ ਹੋਈ ਅਤੇ ਸਿੱਖ ਸੰਗਤਾਂ ਵਿਚ ਵਾਧਾ ਹੋਇਆ ਤਾਂ ਗੁਰੂ ਸਾਹਿਬ ਦੇ ਬਚਨਾਂ ਅਨੁਸਾਰ:

*ਹੋਇ ਇਕਤ੍ਰ ਮਿਲਹੁ ਮੇਰੇ ਭਾਈ*
*ਦੁਬਿਧਾ ਦੂਰਿ ਕਰਹੁ ਲਿਵ ਲਾਇ॥*
*ਹਰਿ ਨਾਮੈ ਕੇ ਹੋਵਹੁ ਜੋੜੀ*
*ਗੁਰਮੁਖਿ ਬੈਸਹੁ ਸਫਾ ਵਿਛਾਇ॥* (ਅੰਗ ੧੧੮੫)

ਸੰਗਤੀ ਕੀਰਤਨ, ਨਾਮ ਜਪਣ ਅਤੇ ਗੁਰਬਾਣੀ ਵਿਚਾਰ ਲਈ ਦਿਨ ਨਿਸ਼ਚਿਤ ਕਰਨ ਦੀ ਲੋੜ ਪਈ ਤਾਂ ਜੋ ਦੂਰੋਂ-ਨੇੜਿਓਂ ਸੰਗਤਾਂ ਇਕੱਠੀਆਂ ਹੋ ਕੇ ਪਰਮੇਸ਼ਰ ਦੀ ਸਿਫ਼ਤ ਸਲਾਹ ਦਾ ਲਾਹਾ ਲੈ ਸਕਣ।

ਉਸ ਜ਼ਮਾਨੇ ਵਿਚ ਨਾ ਹੀ ਲੋਕ ਜ਼ਿਆਦਾ ਪੜ੍ਹੇ-ਲਿਖੇ ਸੀ, ਨਾ ਕਲੰਡਰ, ਡਾਇਰੀਆਂ, ਅਖ਼ਬਾਰ, ਰੇਡੀਓ ਅਤੇ ਟੀ. ਵੀ. ਆਦਿ ਸੀ। ਨਾ ਹੀ ਅੱਜ ਕੱਲ੍ਹ ਵਾਂਗ ਸਰਕਾਰੀ ਦਫ਼ਤਰ ਸੀ ਜੋ ਹਫ਼ਤੇ ਵਿਚ ਕਿਸੇ ਖਾਸ ਦਿਨ ਬੰਦ ਰਹਿਣ ਤਾਂ ਜੋ ਲੋਕਾਂ ਨੂੰ ਪਤਾ ਲੱਗ ਸਕੇ ਅੱਜ ਕੀ ਦਿਨ ਹੈ। ਇਸ ਲਈ ਇਹ ਨਿਰਣਾ ਲਿਆ ਗਿਆ ਕਿ ਅੱਜ ਚੰਦ ਪੂਰਾ ਹੈ ਪੂਰਨਮਾਸ਼ੀ ਹੈ। ਸਭ ਨੂੰ ਪਤਾ ਹੈ ਸੋ ਪੂਰਨਮਾਸ਼ੀ ਨੂੰ, ਇਸੇ ਤਰ੍ਹਾਂ ਮੱਸਿਆ ਨੂੰ ਸੰਗਤ ਜੁੜਨ ਦਾ ਰਿਵਾਜ ਪੈ ਗਿਆ। ਇਕ ਅੱਧਾ ਬ੍ਰਾਹਮਣ ਭੀ ਜੰਤਰੀ ਰੱਖਣ ਵਾਲਾ ਹਰ ਪਿੰਡ ਵਿਚ ਹੁੰਦਾ ਸੀ ਜਿਸ ਤੋਂ ਪੂਰਨਮਾਸ਼ੀ, ਮੱਸਿਆ ਜਾਂ ਸੰਗਰਾਂਦ ਤਾਂ ਪਤਾ ਚਲ ਜਾਵੇ।

ਸੋ ਇਨ੍ਹਾਂ ਦਿਹਾੜਿਆਂ 'ਤੇ ਇਕੱਠੇ ਹੋ ਕੇ ਸੰਗਤਾਂ ਨੇ ਗੁਰਬਾਣੀ ਦਾ ਪਾਠ, ਕੀਰਤਨ ਅਤੇ ਹੋਰ ਗੁਰਮਤਿ ਵਿਚਾਰਾਂ ਸੁਣਨ ਲਈ ਦਿਨ ਨਿਸ਼ਚਿਤ ਕਰ ਲਏ। ਬ੍ਰਾਹਮਣ ਨਾਲ ਜੁੜੇ ਸਨਾਤਨ ਧਰਮ ਦੇ ਬੰਦੇ ਭੀ ਇਹ ਦਿਨ ਮਨਾਉਂਦੇ ਹਨ ਪਰ ਸਭ ਨੂੰ ਪਤਾ ਹੈ ਕਿ ਸਨਾਤਨ ਧਰਮ ਅਨੁਸਾਰ ਹਰ ਦਿਹਾੜੇ ਦਾ ਖਾਸ ਮਹੂਰਤ ਹੁੰਦਾ ਹੈ ਉਸ ਮਹੂਰਤ ਵੇਲੇ ਹੀ ਇਸ਼ਨਾਨ ਕਰਨ ਅਤੇ ਪੂਜਾ, ਅਰਚਾ, ਬੰਦਨਾ ਆਦਿ ਕਰਨ ਦਾ ਫਾਇਦਾ ਹੁੰਦਾ ਹੈ। ਇਸੇ ਤਰ੍ਹਾਂ ਹਰ ਇਕ ਦਿਨ ਕਿਸੇ ਦੇਵਤੇ ਨਾਲ ਜੁੜਿਆ ਹੋਇਆ ਹੈ, ਮੰਗਲਵਾਰ ਹਨੂਮਾਨ ਦਾ ਦਿਨ, ਸ਼ਨਿਚਰਵਾਰ, ਸ਼ਨਿਚਰ ਦੇਵਤੇ ਨਾਲ ਅਤੇ ਸ਼ੁਕਰਵਾਰ ਦਾ ਆਪਣਾ ਦੇਵਤਾ ਹੈ। ਸਨਾਤਨ ਧਰਮ ਅਨੁਸਾਰ ਹਰ ਇਕ ਦੇਵਤੇ ਦਾ ਆਪਣਾ ਮਹਾਤਮ ਹੈ ਅਤੇ ਉਸ ਦਿਨ ਉਸੇ ਦੇਵਤੇ ਨਾਲ ਸਬੰਧਤ ਚੀਜ਼ ਦਾਨ ਕਰਨ ਦਾ ਲਾਭ ਹੈ ਅਤੇ ਸਾਰਾ ਸਨਾਤਨੀ ਸਮਾਜ ਇਸੇ ਤਰ੍ਹਾਂ ਕਰਦਾ ਹੈ। ਗੁਰਬਾਣੀ ਇਨ੍ਹਾਂ ਗੱਲਾਂ ਦਾ ਖੰਡਨ ਕਰਦੀ ਹੈ:

*—ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥* (ਅੰਗ ੧੩੬)
*—ਥਿਤੀ ਵਾਰ ਸੇਵਹਿ ਮੁਗਧ ਗਵਾਰ॥* (ਅੰਗ ੮੪੩)

ਇਸ ਲਈ ਗੁਰੂ ਕੇ ਸਿੱਖ, ਜਿਥੇ ਘਰ ਵਿਚ ਹਰ ਰੋਜ਼ ਗੁਰਬਾਣੀ ਦਾ ਪਾਠ ਕਰਦੇ ਸੀ ਇਨ੍ਹਾਂ ਦਿਹਾੜਿਆਂ 'ਤੇ ਆ ਕੇ ਸਰੋਵਰਾਂ ਵਿਚ ਇਸ਼ਨਾਨ ਅਤੇ ਕੀਰਤਨ ਵਿਖਿਆਨ ਸੁਣਦੇ ਸਨ। ਜੋ ਪੂਰਨ ਤੌਰ 'ਤੇ ਗੁਰਮਤਿ ਨਾਲ ਜੁੜੇ ਨਹੀਂ ਸਨ ਉਨ੍ਹਾਂ

ਨੂੰ ਕਹਿ ਦਿੰਦੇ ਸੀ ਕਿ ਮਹੀਨੇ ਵਿਚ ਇਕ ਵਾਰ ਤਾਂ ਸੰਗਤ ਦਾ ਲਾਹਾ ਲੈ ਲਵੋ ਅਤੇ ਅੱਜ ਭੀ ਅਜਿਹੇ ਬੰਦੇ ਪਿੰਡਾਂ ਤੇ ਸ਼ਹਿਰਾਂ ਵਿਚ ਬਹੁਤ ਮਿਲ ਜਾਂਦੇ ਹਨ। ਫਿਰ ਹੌਲੀ ਹੌਲੀ ਇਹ ਪ੍ਰੰਪਰਾ ਬਣ ਗਈ ਅਤੇ ਸਦੀਆਂ ਦੀ ਬਣੀ ਪ੍ਰੰਪਰਾ ਨੂੰ ਕੋਈ ਚਾਹੇ ਕਿ ਖਤਮ ਹੋ ਜਾਣ, ਉਹ ਆਪ ਹੀ ਖਤਮ ਹੋ ਜਾਵੇਗਾ ਪਰ ਇਹ ਪ੍ਰੰਪਰਾਵਾਂ ਚਲਦੀਆਂ ਰਹਿਣਗੀਆਂ।

ਹੁਣ ਕਾਮਰੇਡ ਸਭਰਾ ਅਤੇ ਮਿਸ਼ਨਰੀ ਕਾਲਜ ਵਾਲਿਆਂ ਨੇ ਇਹ ਬੀੜਾ ਚੁੱਕਿਆ ਹੈ। ਪਿਛਲੇ ਪੰਜਾਹ ਸਾਲਾਂ ਤੋਂ ਇਹ ਪ੍ਰਚਾਰ ਕਰਦੇ ਆ ਰਹੇ ਹਨ। ਲੋਕਾਂ ਨੇ ਕੀ ਰੁਕਣਾ ਹੈ, ਇਨ੍ਹਾਂ ਦਿਹਾੜਿਆਂ 'ਤੇ, ਕੋਈ ਜਾਵੇ ਨਾ ਜਾਵੇ ਪਰ ਸਭ ਤੋਂ ਪਹਿਲਾਂ ਇਹ ਆਪਣੇ ਸਟਾਲ ਲਗਾਉਣਗੇ, ਕੀਰਤਨ ਭੀ ਕਰਨਗੇ ਅਤੇ ਲੈਕਚਰ ਭੀ ਦੇਣਗੇ। ਜਿਹੜੇ ਗੁਰਦੁਆਰਿਆਂ ਵਿਚ ਮਿਸ਼ਨਰੀ ਕਾਲਜ ਦੇ ਬੰਦੇ ਗ੍ਰੰਥੀ ਲੱਗੇ ਹੋਏ ਹਨ ਉਹ ਆਪ ਸਭ ਕਰਦੇ ਹਨ। ਇਥੋਂ ਤੱਕ ਕਿ ਨਿਊਯਾਰਕ ਦੇ ਗੁਰਦੁਆਰੇ, ਸਵਰਗੀ ਪ੍ਰਿੰਸੀਪਲ ਹਰਭਜਨ ਸਿੰਘ ਤੇ ਲਾਂਗ ਆਈ ਲੈਂਡ ਦੇ ਗੁਰਦੁਆਰੇ ਗਿ. ਜਗਤਾਰ ਸਿੰਘ ਜਾਚਕ ਭੀ ਸੰਗਰਾਂਦ ਮਨਾਉਂਦੇ ਦੇਖੇ ਹਨ।

ਕੈਸੀ ਅਜੀਬ ਗੱਲ ਹੈ ਕਿ ਮਿਸ਼ਨਰੀ ਕਾਲਜ ਵਾਲਾ ਸੰਗਰਾਂਦ ਨੂੰ ਗੁਰਦੁਆਰੇ ਜਾ ਕੇ ਕੀਰਤਨ ਕਥਾ ਕਰੇ ਤਾਂ ਉਹ ਸਿੱਖ ਹੈ, ਜੇ ਦੂਸਰਾ ਕਰੇ ਉਹ ਬ੍ਰਾਹਮਣਵਾਦੀ ਹੈ। ਚਾਹੀਦਾ ਤਾਂ ਇਹ ਸੀ ਕਿ ਸਿੱਖ ਸੰਗਤਾਂ ਨੂੰ ਪ੍ਰੇਰਨਾ ਦਿੱਤੀ ਜਾਵੇ ਕਿ ਭਾਈ ਸਿੱਖ ਨੇ ਹਰ ਰੋਜ਼ ਹੀ ਪਾਠ ਕਰਨਾ ਹੈ, ਕੀਰਤਨ ਸੁਣਨਾ ਹੈ ਅਤੇ ਗੁਰਮਤਿ ਅਨੁਸਾਰ ਗੁਰਬਾਣੀ ਵਿਚਾਰ ਕਰਨੀ ਹੈ ਅਤੇ ਸੁਣਨੀ ਹੈ। ਇਸ ਲਈ ਹਰ ਰੋਜ਼ ਗੁਰੂ ਘਰ ਆਉਣ ਦੀ ਕੋਸ਼ਿਸ਼ ਕਰੋ। ਪਰ ਪ੍ਰਚਾਰ ਇਹ ਹੋ ਰਿਹਾ ਹੈ ਕਿ ਬਾਕੀ ਸਾਰਾ ਮਹੀਨਾ ਗੁਰਦੁਆਰੇ ਆਓ ਪਰ ਸੰਗਰਾਂਦ, ਪੂਰਨਮਾਸ਼ੀ ਅਤੇ ਮੱਸਿਆ ਆਦਿ ਨੂੰ ਨਹੀਂ ਆਉਣਾ, ਜੇ ਆਉਗੇ ਤਾਂ ਸਿੱਖੀ ਤੋਂ ਪਤਿਤ ਹੋ ਕੇ ਬ੍ਰਾਹਮਣਵਾਦੀ ਬਣ ਜਾਓਗੇ। ਪਾਠਕ ਆਪ ਹੀ ਅੰਦਾਜ਼ਾ ਲਾਉਣ ਕਿ ਇਹ ਕਿਥੇ ਤੱਕ ਠੀਕ ਹੈ, ਇਹ ਮਿਸ਼ਨਰੀ ਕਾਲਜ ਵਾਲੇ ਅਤੇ ਕਾਮਰੇਡ ਸਭਰਾ ਹੀ ਦੱਸ ਸਕਦਾ ਹੈ।

ਇਨ੍ਹਾਂ ਦਿਹਾੜਿਆਂ 'ਤੇ ਸੰਗਤਾਂ ਨੂੰ ਸਰੋਵਰਾਂ ਦੇ ਇਸ਼ਨਾਨ, ਪਾਠ, ਕੀਰਤਨ ਸੁਣਦੇ ਤਾਂ ਸਾਰੀ ਉਮਰ ਦੇਖਦਾ ਆਇਆ ਹਾਂ, ਗੁਰਦੁਆਰਾ ਸਾਹਿਬ ਆ ਕੇ, ਅੱਜ ਤੱਕ ਨਾ ਕੋਈ ਸਿੱਖ ਸ਼ਨੀ ਦੀ ਪੂਜਾ ਕਰਦਾ ਦੇਖਿਆ ਹੈ, ਨਾ ਹਨੂਮਾਨ ਚਾਲੀਸਾ ਪੜ੍ਹਦਾ ਦੇਖਿਆ ਅਤੇ ਨਾ ਹੀ ਕੋਈ ਇੰਦਰ ਦੇਵਤਾ, ਬ੍ਰਹਮਾ, ਵਿਸ਼ਨੂੰ ਮਹੇਸ਼ ਦੀ ਪੂਜਾ ਕਰਦਾ ਦੇਖਿਆ ਹੈ। ਫਿਰ ਗੁਰੂ ਘਰ ਆਉਣ ਵਾਲੇ ਸਿੱਖ, ਬ੍ਰਾਹਮਣ ਕਿਵੇਂ ਬਣ ਜਾਂਦੇ ਹਨ ਇਹ ਕਾਲਾ ਅਫ਼ਗਾਨਾ ਅਤੇ ਉਸ ਦੇ ਸਮਰਥਕ ਹੀ ਦੱਸ ਸਕਦੇ ਹਨ।

ਸਾਰੇ ਅੰਗਰੇਜ਼ ਐਤਵਾਰ ਨੂੰ ਕੰਮ ਤੋਂ ਛੁੱਟੀ ਕਰ ਕੇ ਚਰਚ ਵਿਚ ਜਾਂਦੇ ਸੀ। ਅੰਗਰੇਜ਼ਾਂ ਦੇ ਰਾਜ ਕਾਰਨ, ਸਾਡੇ ਦੇਸ਼ ਵਿਚ ਭੀ ਐਤਵਾਰ ਛੁੱਟੀ ਹੁੰਦੀ ਹੈ। ਅੱਜ ਕੱਲ੍ਹ ਸਾਰੇ ਪ੍ਰੋਗਰਾਮ ਮਰਨਾ ਪਰਨਾ, ਖੁਸ਼ੀ ਗ਼ਮੀ ਦੇ ਆਖੰਡ ਪਾਠ ਜਾਂ ਸਹਿਜ ਪਾਠ ਦਾ ਭੋਗ ਆਮ ਤੌਰ 'ਤੇ ਐਤਵਾਰ ਨੂੰ ਪਾਇਆ ਜਾਂਦਾ ਹੈ ਤਾਂ ਜੋ ਸਾਰੇ ਇਕੱਠੇ ਹੋ ਸਕਣ। ਇਸ ਹਿਸਾਬ ਨਾਲ ਸਾਰਾ ਸਿੱਖ ਜਗਤ ਈਸਾਈ ਬਣ ਜਾਣਾ ਚਾਹੀਦਾ ਹੈ ਪਰ ਅੱਜ ਤੱਕ ਕਿਸੇ ਨੇ ਭੀ ਇਸ 'ਤੇ ਇਤਰਾਜ਼ ਨਹੀਂ ਕੀਤਾ। ਪਰ ਮਿਸ਼ਨਰੀ ਸੋਚ ਅਨੁਸਾਰ ਪੂਰਨਮਾਸ਼ੀ, ਮੱਸਿਆ, ਸੰਗਰਾਂਦ ਮਨਾਉਣ ਨਾਲ ਸਿੱਖ ਬ੍ਰਾਹਮਣ ਬਣ ਜਾਂਦਾ ਹੈ।

# 'ਧੁਰ ਕੀ ਬਾਣੀ' ਕਾਲੇ ਅਫਗਾਨੇ ਦੀ ਕਸਵੱਟੀ 'ਤੇ

ਦੋਸਤੋ, ਰਾਤ ਇਕ ਅਜੀਬ ਘਟਨਾ ਵਾਪਰੀ। ਅਸੀਂ ਸੁਤੇ ਹੋਏ ਸੁਪਨੇ ਵਿਚ ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੇ ਸ਼ਹਿਰ ਪਹੁੰਚ ਗਏ। ਸ਼ਹਿਰ ਵਿਚ ਮੁਨਾਦੀ ਹੋ ਰਹੀ ਸੀ ਕਿ ਕਾਲਾ ਅਫਗਾਨਾ ਦੀ ਪਰਖ ਕਸਵੱਟੀ ਗੁੰਮ ਹੋ ਗਈ ਹੈ, ਲੱਭਣ ਵਾਲੇ ਨੂੰ ਭਾਰੀ ਇਨਾਮ ਦਿੱਤਾ ਜਾਵੇਗਾ। ਇਨਾਮ ਦੇ ਲਾਲਚ ਵਿਚ ਅਸੀਂ ਵੀ ਕੀਮਤੀ ਕਸਵੱਟੀ ਲੱਭਣ ਲੱਗ ਪਏ।

ਭਾਗ ਚੰਗੇ, ਕਸਵੱਟੀ ਮਿਲ ਗਈ। ਅਸੀਂ ਸੋਚਿਆ ਇਨਾਮ ਤਾਂ ਮਿਲ ਹੀ ਜਾਣਾ ਹੈ ਵਰਤ ਕੇ ਦੇਖੀਏ ਇਹ ਕਸਵੱਟੀ ਕੀ ਸ਼ੈਅ ਹੈ ਜਿਸਨੇ ਸਾਰੇ ਪੰਥ ਵਿਚ ਭਥਰੌਲ ਪਾ ਰੱਖਿਆ ਹੈ। ਮਨ ਵਿਚ ਆਇਆ, ਕਾਲੇ ਅਫਗਾਨੇ ਨੇ ਇਸ ਕਸਵੱਟੀ ਨੂੰ ਦਸਮ ਗ੍ਰੰਥ 'ਤੇ ਤਾਂ ਵਰਤ ਹੀ ਲਿਆ ਹੈ, ਕਿਉਂ ਨਾ ਇਸ ਨੂੰ ਆਦਿ ਗੁਰੂ ਗ੍ਰੰਥ ਸਾਹਿਬ 'ਤੇ ਲਾ ਕੇ ਦੇਖਿਆ ਜਾਵੇ।

ਅਸੀਂ ਸਤਿਕਾਰ ਨਾਲ ਧੰਨ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਿਆ। ਗਲ਼ ਵਿਚ ਹਜ਼ੂਰੀਆਂ ਪਾ ਕੇ ਦੋਇ ਹੱਥ ਜੋੜ ਬੰਦਨਾ ਕੀਤੀ, ਸਤਿਕਾਰ ਨਾਲ ਰੁਮਾਲਾ ਉਤਾਰਿਆ ਅਤੇ ਹੁਕਮਨਾਮਾ ਲਿਆ। ਸਤਿਗੁਰਾਂ ਬਖਸ਼ਿਸ਼ ਕੀਤੀ ਅਤੇ ਅਸੀਸ ਮਿਲੀ :

*ਸੂਹੀ ਮਹਲਾ ੫*
*ਜਿਸ ਕੇ ਸਿਰ ਊਪਰਿ ਤੂੰ ਸੁਆਮੀ*
*ਸੋ ਦੁਖੁ ਕੈਸਾ ਪਾਵੈ॥*
*ਬੋਲਿ ਨ ਜਾਣੈ ਮਾਇਆ ਮਦਿ ਮਾਤਾ*
*ਮਰਣਾ ਚੀਤਿ ਨ ਆਵੈ॥੧॥*
*ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥*
*ਤੇਰੇ ਸੇਵਕ ਕਉ ਭਉ ਕਿਛੁ ਨਾਹੀ*
*ਜਮੁ ਨਹੀ ਆਵੈ ਨੇਰੇ॥੧॥ਰਹਾਉ॥* (ਅੰਗ ੭੪੯-੫੦)

ਅਸੀਂ ਜਦ ਜੇਬ 'ਚੋਂ ਕਾਲੇ ਅਫਗਾਨੇ ਦੀ ਪਰਖ ਕਸਵੱਟੀ ਲਾ ਕੇ ਦੇਖਿਆ ਤਾਂ ਸਾਡੇ ਪੈਰਾਂ ਥੱਲਿਓਂ ਮਿੱਟੀ ਨਿਕਲ ਗਈ ਅਤੇ ਸੋਚਣ ਲਈ ਮਜਬੂਰ ਹੋ ਗਏ ਕਿ ਵਾਕਿਆ ਹੀ ਇਹ ਸਤਿਗੁਰ ਦੀ ਬਾਣੀ ਹੈ ਜਾਂ ਕਿਸੇ ਸ਼ਿਵ ਭਗਤ ਬ੍ਰਾਹਮਣ ਦੀ ਕਿਰਤ ਹੈ। ਕੀ, ਜਿਸ ਗੁਰੂ ਨੂੰ ਜਹਾਂਗੀਰ ਬਾਦਸ਼ਾਹ ਦੇ ਹੁਕਮ ਨਾਲ ਤੱਤੀ ਤਵੀ 'ਤੇ ਬਿਠਾ ਕੇ ਸਿਰ ਵਿਚ ਗਰਮ ਰੇਤ, ਜੂਨ ਦੇ ਮਹੀਨੇ ਪਾਈ ਗਈ ਹੋਵੇ, ਦੇਗ ਵਿਚ ਉਬਾਲਿਆ ਗਿਆ ਹੋਵੇ ਅਤੇ ਕਈ ਦਿਨ ਦੇ ਤਸੀਹੇ ਦੇਣ ਮਗਰੋਂ ਰਾਵੀ ਵਿਚ ਸਮਾਅ ਜਾਣ ਲਈ ਮਜਬੂਰ ਕਰ ਦਿੱਤਾ ਹੋਵੇ, ਕੀ ਉਹ ਗੁਰੂ ਇਹ ਕਹਿ ਸਕਦਾ ਹੈ? ਆਪੂ ਬਣਿਆ ਅਖੌਤੀ ਵਿਦਵਾਨ ਪ੍ਰੋ. ਇੰਦਰ ਸਿੰਘ ਘੱਗਾ ਦੱਸਦਾ ਹੈ ਕਿ ਗੁਰੂ ਸਾਹਿਬ ਤੱਤੀ ਤਵੀ 'ਤੇ ਬੈਠਦੇ ਹੀ ਬੇਹੋਸ਼ ਹੋ ਗਏ।

ਕੀ ਗੁਰੂ ਸਾਹਿਬ ਦੇ ਸਿਰ ਉਪਰ ਪਰਮੇਸ਼ਰ ਨਹੀਂ ਸੀ? ਗੁਰੂ ਸਾਹਿਬ ਬਾਰੇ ਐਸਾ ਸੋਚਣਾ ਕੁਫਰ ਹੈ ਕਿ ਉਹ ਪਰਮੇਸ਼ਰ ਦੀ ਬਖਸ਼ਿਸ਼ ਤੋਂ ਵਾਂਝੇ ਸੀ। ਫਿਰ ਅਜਿਹਾ ਕਿਉਂ ਲਿਖਿਆ ਗਿਆ? ਮੇਰੀ ਜ਼ੁਬਾਨ ਸੜ ਜਾਵੇ ਅਤੇ ਕਲਮ ਟੁੱਟ ਜਾਵੇ, ਜੇ ਮਨੋਂ ਗੁਰਬਾਣੀ ਦੀ ਨਿਰਾਦਰੀ ਕਰਨ ਦਾ ਮਨਸ਼ਾ ਹੋਵੇ ਪਰ ਝੂਠ ਨਿਗਲਿਆ ਵੀ ਨਹੀਂ ਜਾਂਦਾ। ਆਖਰ ਸੱਚ ਸੱਚ ਹੀ ਹੈ। ਜਿਸ ਗੁਰੂ ਨੇ ਗੱਜ ਕੇ ਕਿਹਾ ਹੋਵੇ ਕਿ

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥* (ਅੰਗ ੬੫੬)

ਉਹ ਗੁਰੂ ਝੂਠ ਕਿਵੇਂ ਲਿਖ ਸਕਦਾ ਹੈ। ਅਖੀਰ ਨਤੀਜਾ ਇਹੀ ਨਿਕਲਦਾ ਹੈ ਕਿ ਚਲਾਕ ਬ੍ਰਾਹਮਣ ਬਾਜ਼ ਨਹੀਂ ਆਇਆ, ਇਥੇ ਵੀ ਸ਼ਰਾਰਤ ਕਰ ਗਿਆ ਅਤੇ ਧੁਰ ਕੀ ਬਾਣੀ ਵਿਚ ਰਲਾ ਪਾ ਗਿਆ। ਪਰ ਬ੍ਰਾਹਮਣਵਾਦੀ ਸਿੱਖ ਅਜੇ ਵੀ ਇਸ ਨੂੰ ਧੁਰ ਕੀ ਬਾਣੀ ਆਖ ਕੇ ਮੱਥਾ ਟੇਕ ਰਹੇ ਹਨ।

*ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ॥*

ਅਰਥ : ਮਾਇਆ ਦੀ ਸ਼ਰਾਬ ਵਿਚ ਮਸਤ ਹੋਇਆ ਬੋਲਣ ਨਹੀਂ ਜਾਣਦਾ (ਭਾਵ ਬੋਲ ਹੀ ਨਹੀਂ ਸਕਦਾ) ਅਤੇ ਮਰਨਾ ਚਿੱਤ ਚੇਤੇ ਨਹੀਂ। ਇਥੇ ਫਿਰ ਸ਼ਰਾਰਤ ਨਾਲ ਬ੍ਰਾਹਮਣ ਨੇ ਪਵਿੱਤਰ ਬਾਣੀ ਵਿਚ ਸ਼ਰਾਬ ਲਿਆ ਵਾੜੀ। ਅਨੇਕਾਂ ਹੋਰ ਨਸ਼ੇ ਹਨ ਜਿਸ ਨਾਲ ਬੰਦੇ ਦਾ ਮਾਨਸਿਕ ਸੰਤੁਲਨ ਵਿਗੜ ਜਾਂਦਾ ਹੈ ਪਰ ਸ਼ਰਾਬ ਹੀ ਕਿਉਂ ਲਿਖੀ? ਕਿਉਂਕਿ ਅਨੇਕਾਂ ਮੰਦਰਾਂ ਵਿਚ ਸ਼ਰਾਬ ਚੜ੍ਹਾਈ ਜਾਂਦੀ ਹੈ ਅਤੇ ਪੁਜਾਰੀ ਬ੍ਰਾਹਮਣ ਸ਼ਰਾਬ ਪੀ ਕੇ ਮਸਤ ਹੁੰਦੇ ਹਨ। ਇਸ ਲਈ ਬ੍ਰਾਹਮਣ ਨੇ ਸ਼ਰਾਬ ਹੀ ਲਿਖਣੀ ਸੀ।

*ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥*

ਅਰਥ : ਹੇ ਮੇਰੇ ਰਾਮ ਰਾਇ (ਜੀ) ਤੂੰ ਸੰਤਾਂ ਦਾ ਹੈਂ ਅਤੇ ਸੰਤ ਭੀ ਸਭ ਕੁਝ ਤੈਨੂੰ ਹੀ ਸਮਝਦੇ ਹਨ। ਗੁਰਮਤਿ ਵੀਚਾਰ ਅਨੁਸਾਰ ਗੁਰਬਾਣੀ ਦੱਸ ਰਹੀ ਹੈ:

*—ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ ਸਮਾਈ॥* (ਅੰਗ ੧੬੪)
*—ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ*
*ਸਭੁ ਤੇਰੋ ਕਾਰਣੁ ਕੀਨਾ ਹੇ॥* (ਅੰਗ ੧੦੨੮)
*—ਤੂੰ ਆਪੇ ਆਪਿ ਵਰਤਦਾ ਸਭੁ ਜਗਤੁ ਸਬਾਇਆ॥* (ਅੰਗ ੮੪੯)
*—ਸਭ ਤੇਰੀ ਤੂ ਸਭਸ ਦਾ ਸਭ ਤੁਧੁ ਉਪਾਇਆ॥* (ਅੰਗ ੫੪੮)
*—ਤੂ ਸਭਨਾ ਕਾ ਸਭੁ ਕੋ ਤੇਰਾ॥* (ਅੰਗ ੧੦੨੯)
*—ਤੂੰ ਸਭਨਾ ਕੇ ਨਾਥ ਤੇਰੀ ਸ੍ਰਿਸਟਿ ਸਭ॥* (ਅੰਗ ੩੯੭)

ਉਪਰਲੇ ਗੁਰ ਫੁਰਮਾਨਾਂ ਤੋਂ ਸਿੱਧ ਹੋ ਜਾਂਦਾ ਹੈ ਕਿ ਪਰਮੇਸ਼ਰ ਕਿਸੇ ਖਾਸ ਵਰਗ ਲਈ ਨਹੀਂ ਹੈ। ਉਸ ਦੇ ਅੰਦਰ ਕੋਈ ਦਵੈਤ ਨਹੀਂ। ਸਭ ਲਈ ਇਕੋ ਜਿਹਾ ਹੈ ਅਤੇ ਸਭ ਦੀ ਪ੍ਰਤਿਪਾਲਣਾ ਇਕੋ ਜਿਹੀ ਕਰ ਰਿਹਾ ਹੈ। ਇਸ ਲਈ ਪਰਮੇਸ਼ਰ ਨੂੰ ਕੇਵਲ ਸੰਤਾਂ ਨਾਲ ਜੋੜਨਾ ਬ੍ਰਾਹਮਣਵਾਦੀ ਕਿਰਿਆ ਹੈ। ਕਿਉਂਕਿ ਬ੍ਰਾਹਮਣ ਸਭ ਤੋਂ ਸ੍ਰੇਸ਼ਟ ਆਪ ਨੂੰ ਮੰਨਦਾ ਹੈ। ਇਥੇ ਵੀ ਸੰਤ ਤੋਂ ਭਾਵ ਬ੍ਰਾਹਮਣ ਹੈ। ਸਿੱਧ ਹੋ

ਗਿਆ ਇਹ ਕਥਨ ਵੀ ਕਿਸੇ ਬ੍ਰਾਹਮਣ ਦਾ ਹੀ ਹੈ ਮੇਰੇ ਨਿਰਵੈਰ ਸਤਿਗੁਰਾਂ ਦਾ ਨਹੀਂ ਹੋ ਸਕਦਾ।

*ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ॥* *(ਅੰਗ ੭੫੦)*

ਇਥੇ ਪਹਿਲਾਂ ਜਮਾਂ ਦਾ ਡਰ ਦੇ ਕੇ ਸੇਵਕ ਬਣਨ ਲਈ ਕਿਹਾ ਗਿਆ ਹੈ। ਜਦ ਕਿ ਗੁਰਮਤਿ ਨਰਕ ਸੁਰਗ, ਧਰਮ ਰਾਜ ਅਤੇ ਜਮਾਂ ਦਾ ਪੂਰਨ ਤੌਰ 'ਤੇ ਖੰਡਨ ਕਰਦੀ ਹੈ। ਇਸ ਤਰ੍ਹਾਂ ਚਲਾਕ ਬ੍ਰਾਹਮਣ ਗੁਰਬਾਣੀ ਵਿਚ ਵੀ ਬ੍ਰਾਹਮਣਵਾਦੀ ਰੰਗ ਚਾੜ੍ਹਨ ਤੋਂ ਬਾਜ਼ ਨਹੀਂ ਆਇਆ।

ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੋਰ ਥਾਉਂ ਤੋਂ ਦਰਸ਼ਨ ਕਰਨਾ ਚਾਹਿਆ, ਸਾਹਮਣੇ ਸ਼ਬਦ ਆਇਆ:

*ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ॥*
*ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ॥* *(ਅੰਗ ੪੭੨)*

ਅਰਥ : ਜਿਸ ਤਰ੍ਹਾਂ ਇਸਤਰੀ (ਜ਼ੋਰੂ) ਨੂੰ ਵਾਰ-ਵਾਰ (ਹਰ ਮਹੀਨੇ) ਮਾਹਵਾਰੀ ਵਾਲਾ ਗੰਦਾ ਖ਼ੂਨ ਆਉਂਦਾ ਹੈ (ਜਿਸ ਕਾਰਨ ਇਸਤਰੀ ਅਪਵਿੱਤ੍ਰ ਮੰਨੀ ਜਾਂਦੀ ਹੈ) ਇਸੇ ਤਰ੍ਹਾਂ ਝੂਠੇ ਬੰਦੇ ਦੇ ਅੰਦਰ ਹੀ ਝੂਠ ਵਸਦਾ ਹੈ ਅਤੇ (ਝੂਠ ਕਾਰਨ) ਨਿਤ ਨਿਤ ਖੁਆਰ ਹੁੰਦਾ ਹੈ।

ਸਪੱਸ਼ਟੀਕਰਨ : ਹਰੀ ਦਾ ਰੂਪ ਸਤਿਗੁਰ ਨਾਨਕ ਦੇਵ ਮਹਾਰਾਜ, ਜਿਨ੍ਹਾਂ ਕੋਲ, ਏਡਾ ਵੱਡਾ ਸ਼ਬਦ ਭੰਡਾਰ ਹੈ, ਹਰ ਦੇਸ਼ ਦੀ ਬੋਲੀ ਦੇ ਸ਼ਬਦ ਗੁਰੂ ਸਾਹਿਬ ਦੀ ਬਾਣੀ ਵਿਚ ਮਿਲ ਜਾਂਦੇ ਹਨ। ਕੀ ਉਨ੍ਹਾਂ ਨੂੰ ਉਦਾਹਰਣ ਦੇਣ ਲਈ ਹੋਰ ਕੁਝ ਨਹੀਂ ਮਿਲਿਆ? ਅਜਿਹੀ ਅਸ਼ਲੀਲ ਗੱਲ ਲਿਖ ਦਿੱਤੀ ਜਿਸ ਦੀ ਸੰਗਤ ਵਿਚ ਖੁੱਲ੍ਹ ਕੇ ਵਿਚਾਰ ਕਰਨੀ ਹੀ ਔਖੀ ਹੈ। ਅਜਿਹੀ ਅਸ਼ਲੀਲ ਗੱਲ ਨੂੰ ਗੁਰੂ ਨਾਨਕ ਸੱਚੇ ਪਾਤਸ਼ਾਹ ਨਾਲ ਜੋੜਨਾ ਮਹਾਂ-ਪਾਪ ਹੈ। ਬ੍ਰਾਹਮਣ ਦੇ ਸ਼ਬਦ-ਜਾਲ ਵਿਚ ਫਸ ਕੇ ਸਿੱਖ ਇਥੇ ਭੀ ਧੋਖਾ ਖਾ ਗਏ।

ਮਨ ਦੀ ਸ਼ਾਂਤੀ ਪ੍ਰਾਪਤ ਕਰਨ ਲਈ ਫਿਰ ਸ਼ਰਧਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਪੰਨੇ ਪਲਟੇ, ਸਤਿਗੁਰੂ ਜੀ ਨੇ ਬਖਸ਼ਿਸ਼ ਕੀਤੀ:

*ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ॥*
*ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ॥*
*ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ॥*
*ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ॥*
*ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ॥* *(ਅੰਗ ੫੨੩)*

ਅਰਥ : ਪ੍ਰਭੂ ਨੇ ਨਿੰਦਕ (ਲੋਕਾਂ) ਨੂੰ ਇਕ ਛਿਨ ਭੀ ਟਿਕਣ ਨਾ ਦਿੱਤਾ, ਤੱਤਕਾਲ (ਉਸੇ ਵੇਲੇ) ਮਾਰ ਦਿੱਤੇ। ਪ੍ਰਭੂ ਜੀ ਦਾਸਾਂ ਦਾ ਦੁਖ ਨਹੀਂ ਸਹਾਰ ਸਕਦਾ ਅਤੇ ਨਿੰਦਕਾਂ ਨੂੰ ਪਕੜ ਕੇ ਜੂਨਾਂ ਵਿਚ ਧੱਕ ਦਿੰਦਾ ਹੈ। ਮੱਥੇ ਦੇ ਵਾਲਾਂ ਤੋਂ (ਕੇਸਾਂ ਤੋਂ ਫੜ ਕੇ) ਪਕੜ ਕੇ ਪਟਕਾ ਮਾਰਿਆ ਅਤੇ ਜਮ (ਮੌਤ) ਦੇ ਰਸਤੇ ਧੱਕ ਦਿੱਤੇ। ਦੁੱਖ ਲੱਗਣ ਕਾਰਨ ਚੀਕਾਂ ਮਾਰਦੇ ਹਨ ਅਤੇ ਹਨੇਰੇ ਨਰਕ ਵਿਚ ਜਾ ਸੁੱਤੇ (ਜਾਂ ਪਏ) ਸੱਚੇ ਵਾਹਿਗੁਰੂ ਨੇ ਆਪਣੇ ਦਾਸਾਂ ਨੂੰ ਗਲ ਨਾਲ ਲਾ ਕੇ ਬਚਾ ਲਿਆ।

ਗੁਰਮਤਿ ਵੀਚਾਰ : ਮੂਲ ਮੰਤ੍ਰ ਵਿਚ ਪਰਮੇਸ਼ਰ ਨੂੰ ਨਿਰਵੈਰ ਦੱਸਿਆ ਹੈ ਅਤੇ

ਜਗ੍ਹਾ-ਜਗ੍ਹਾ ਗੁਰਬਾਣੀ ਵਿਚ ਪਰਮੇਸ਼ਰ ਨੂੰ ਦਿਆਲੂ, ਕ੍ਰਿਪਾਲੂ, ਬਖਸ਼ਿੰਦ ਦੱਸਿਆ ਗਿਆ ਹੈ:

*—ਪ੍ਰਭ ਬਖਸੰਦ ਦੀਨ ਦਇਆਲ॥*
*ਭਗਤਿ ਵਛਲ ਸਦਾ ਕਿਰਪਾਲ॥*
*ਅਨਾਥ ਨਾਥ ਗੋਬਿੰਦ ਗੁਪਾਲ॥*
*ਸਰਬ ਘਟਾ ਕਰਤ ਪ੍ਰਤਿਪਾਲ॥* *(ਅੰਗ ੨੯੦)*

*—ਦੀਨ ਦਇਆਲ ਕ੍ਰਿਪਾਲ ਸੁਖ ਸਾਗਰ*
*ਸਰਬ ਘਟਾ ਭਰਪੂਰੀ ਰੇ॥* *(ਅੰਗ ੬੧੨)*

*—ਪ੍ਰਤਿਪਾਲ ਮਹਾ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ॥ (ਅੰਗ ੨੪੯)*

ਜਿਸ ਬਾਰੇ ਕਲਗੀਧਰ ਪਿਤਾ ਆਖਦੇ ਹਨ :

*ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲਿ ਕੇ ਨਹੀ ਕਰਮ ਬਿਚਾਰੈ॥*
*ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰੁ ਦੇਤ ਨ ਹਾਰੈ॥*
*(ਦਸਮ ਗ੍ਰੰਥ)*

ਕੀ ਉਹ ਪਰਮੇਸ਼ਰ ਜੋ ਸਭ ਦਾ ਮਾਤਾ-ਪਿਤਾ ਹੈ, ਕਿਸੇ ਨੂੰ ਆਪਣਾ ਦਾਸ ਸਮਝ ਕੇ ਦੂਸਰੇ ਨੂੰ ਕੇਸਾਂ ਤੋਂ ਪਕੜ ਕੇ ਵਗਾਹ ਮਾਰੇਗਾ? ਫਿਰ ਕੇਸ ਤਾਂ ਗੁਰਮਤਿ ਵਿਚ ਵੈਸੇ ਹੀ ਪਵਿੱਤਰ ਮੰਨੇ ਗਏ ਹਨ ਅਤੇ ਪਰਮੇਸ਼ਰ ਨੂੰ ਕੇਸਾਧਾਰੀ (ਕੇਸੋ) ਮੰਨਿਆ ਗਿਆ ਹੈ। ਕੀ ਉਹ ਪਰਮੇਸ਼ਰ ਕੇਸਾਂ ਦੀ ਬੇਅਦਬੀ ਕਰ ਸਕਦਾ ਹੈ? ਫਿਰ ਨਰਕ-ਸੁਰਗ, ਧਰਮ ਰਾਜ ਸਭ ਗੁਰਮਤਿ ਵਿਚ ਨਕਾਰੇ ਗਏ ਹਨ। ਇਸ ਪਉੜੀ ਨੂੰ ਕਿਸ ਆਧਾਰ 'ਤੇ ਸਿੱਖਾਂ ਨੇ ਗੁਰਬਾਣੀ ਮੰਨ ਲਿਆ ਹੈ। ਸਾਫ਼ ਜ਼ਾਹਿਰ ਹੈ ਬੜੀ ਜੁਗਤ ਨਾਲ ਕਿਸੇ ਚਲਾਕ ਬ੍ਰਾਹਮਣ ਨੇ ਅਜਿਹੀਆਂ ਪਉੜੀਆਂ ਗੁਰਬਾਣੀ ਵਿਚ ਵਾੜ ਦਿੱਤੀਆਂ ਤਾਂ ਕਿ ਸਿੱਖ ਮਨੋ-ਕਲਪਤ ਜਮਾਂ ਤੋਂ ਡਰਦੇ ਰਹਿਣ।

ਬੜੀ ਹਿੰਮਤ ਅਤੇ ਹੌਸਲਾ ਧਾਰ ਕੇ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਹੋਰ ਥਾਉਂ ਤੋਂ ਦਰਸ਼ਨ ਕਰਨ ਲਈ ਚੁੱਭਾ ਮਾਰਿਆ ਤਾਂ ਬਖਸ਼ਿਸ਼ ਹੋਈ:

*ਕੋਟਿ ਬ੍ਰਹਮੰਡ ਕੋ ਠਾਕੁਰ ਸੁਆਮੀ ਸਰਬ ਜੀਆ ਕਾ ਦਾਤਾ ਰੇ॥*
*ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥*
*(ਅੰਗ ੬੧੨)*

ਜਦ ਅਸੀਂ ਇਸ ਦੀ ਵਿਚਾਰ ਕੀਤੀ ਤਾਂ ਮਨ ਘੋਰ ਨਿਰਾਸ਼ਾ ਵਿਚ ਜਾ ਪਿਆ। ਇੰਨਾ ਝੂਠ! ਯੂ. ਐਨ. ਓ. ਦੇ ਇਕ ਵਿੰਗ ਵਰਲਡ ਹੈਲਥ ਆਰਗੇਨਾਈਜੇਸ਼ਨ ਦੀਆਂ ਰਿਪੋਰਟਾਂ ਵਿਚ ਹਰ ਸਾਲ ਦੱਸਿਆ ਜਾਂਦਾ ਹੈ ਕਿ ਦੁਨੀਆਂ ਵਿਚ ਕਰੋੜਾਂ ਲੋਕ ਅਨੀਮੀਏ (ਭੁੱਖ ਮਰੀ) ਦੇ ਕਾਰਨ ਕਮਜ਼ੋਰੀ ਕਾਰਨ ਜ਼ਿੰਦਗੀ ਅਤੇ ਮੌਤ ਵਿਚਕਾਰ ਲਟਕ ਰਹੇ ਹਨ। ਪਿਛਲੇ ਸਾਲਾਂ ਵਿਚ ਈਥੋਪੀਆ ਵਿਚ ਕਾਲ ਪੈਣ ਕਾਰਨ ਲੱਖਾਂ ਲੋਕ ਭੁੱਖ ਨਾਲ ਮਰ ਗਏ ਸਨ। ਇਨ੍ਹਾਂ ਤੁਕਾਂ ਨੂੰ ਕੌਣ ਉਸ ਗੁਰੂ ਦੀ ਬਾਣੀ ਮੰਨ ਸਕਦਾ ਹੈ ਜਿਸ ਨੇ ਐਲਾਨੀਆ ਕਿਹਾ ਹੈ :

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*
*ਹਰਿ ਕਰਤਾ ਆਪਿ ਮੁਹਹੁ ਕਢਾਏ॥* (ਅੰਗ ੩੦੮)

ਸੋ ਸਾਫ਼ ਜ਼ਾਹਿਰ ਹੈ ਕਿ ਹਜ਼ਾਰਾਂ ਸਾਲਾਂ ਤੋਂ ਲੋਕਾਂ ਨੂੰ ਮੱਕਰ ਫਰੇਬ ਨਾਲ ਲੁੱਟ ਕੇ ਖਾਣ ਵਾਲੇ ਬ੍ਰਾਹਮਣ ਨੇ ਇਥੇ ਵੀ ਘੱਟ ਨਾ ਗੁਜ਼ਾਰੀ।

ਜਦ ਅਸੀਂ ਇਸ ਪਰਖ ਕਸਵੱਟੀ ਦੇ ਨਤੀਜੇ ਗੁਰਦੁਆਰਾ ਸਾਹਿਬ ਜਾ ਕੇ ਸੰਗਤਾਂ ਨੂੰ ਦੱਸੇ, ਮਿਸ਼ਨਰੀ ਕਾਲਜਾਂ ਦੇ ਜਿੰਨੇ ਗੱਗੇ ਘੱਗੇ ਲੱਲੇ ਭੱਭੇ ਸੀ ਅਤੇ ਦਾੜ੍ਹੀ ਕੇਸਾਂ ਵਾਲੇ ਕਾਮਰੇਡ ਸੀ ਸਭ ਨੇ ਝੁਰਮਟ ਪਾ ਕੇ ਖੁਸ਼ੀ ਵਿਚ ਜੈਕਾਰੇ ਮਾਰ ਕੇ ਮੈਨੂੰ ਮੋਢਿਆਂ 'ਤੇ ਚੁੱਕ ਲਿਆ। ਵਾਰ ਵਾਰ ਕਹਿਣ ਕਿ ਹੁਣ ਤੱਕ ਤੁਸੀਂ ਕਿਥੇ ਛੁਪੇ ਰਹੇ, ਅਸੀਂ ਤਾਂ ਤੁਹਾਨੂੰ ਪਾਲਕੀ ਵਿਚ ਬਿਠਾ ਕੇ ਸ਼ਹਿਰ ਵਿਚ ਜਲੂਸ ਕੱਢਾਂਗੇ ਅਤੇ ਸੰਗਤਾਂ ਨੂੰ ਦੱਸਾਂਗੇ ਕਿ ਸ਼ਹਿਰ ਵਿਚ ਇਕ ਗੁਰਬਾਣੀ ਦਾ ਮਹਾਨ ਵਿਆਖਿਆਕਾਰ ਆਇਆ ਹੈ।

ਅਸੀਂ ਕਿਹਾ ਕਿ ਭਾਈ, ਸਾਡਾ ਤਾਂ ਵੀਜ਼ਾ ਥੋੜ੍ਹੀ ਦੇਰ ਦਾ ਹੈ ਫਿਰ ਵਾਪਸ ਆਪਣੇ ਦੇਸ਼ ਜਾਣਾ ਪਵੇਗਾ ਤਾਂ ਦੇਸ਼ ਪਰਤ ਕੇ ਇਸ ਪਰਖ ਕਸਵੱਟੀ ਦੇ ਸਿੱਟਿਆਂ ਤੋਂ ਮੌਰ ਕੌਣ ਭੰਨਾਏਗਾ? ਉਹ ਕਹਿਣ ਲੱਗੇ ਕਿ ਤੁਸੀਂ ਫਿਕਰ ਨਾ ਕਰੋ, ਅਸੀਂ ਤੁਹਾਨੂੰ ਜਾਣ ਹੀ ਨਹੀਂ ਦੇਣਾ, ਮਾਸਕੋ ਤੋਂ ਲੈ ਕੇ ਜੱਬਲਪੁਰ ਤੱਕ ਸਾਡੀ ਪਹੁੰਚ ਹੈ। ਤੁਹਾਡਾ ਸਾਰੀ ਉਮਰ ਦਾ ਪੱਕਾ ਵੀਜ਼ਾ, ਰਿਹਾਇਸ਼ ਦਾ ਖਰਚਾ, ਹੋਰ ਖਰਚਾ ਅਤੇ ਨਾਲ ਹੀ ਪੱਕੀ ਪੈਨਸ਼ਨ ਲਗਵਾ ਦੇਵਾਂਗਾ। ਬਸ! ਤੁਸੀਂ ਇਸ ਪਰਖ ਕਸਵੱਟੀ ਦੇ ਆਧਾਰ 'ਤੇ ਆਦਿ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਲਿਖਣੀ ਸ਼ੁਰੂ ਕਰੋ। ਜੇ ਤੁਸੀਂ ਬਹੁਤਾ ਡਰਦੇ ਹੋ ਤਾਂ ਕਿਤਾਬਾਂ ਕਿਸੇ ਹੋਰ ਦੇ ਨਾਉਂ 'ਤੇ ਛਪਵਾ ਦੇਵਾਂਗੇ ਅਤੇ ਜਦ ਤੁਸੀਂ ਦੇਸ਼ ਜਾਣਾ ਹੋਵੇਗਾ ਉਥੇ ਪੁਲਿਸ ਦੀ ਛਤਰੀ ਹੇਠ ਹੀ ਰਹੋਗੇ।

ਅਸੀਂ ਕਹੀਏ ਕਿ ਭਾਈ, ਅਸੀਂ ਇਥੇ ਨਹੀਂ ਰਹਿਣਾ। ਉਹ ਕਹਿਣ ਕਿ ਅਸੀਂ ਜਾਣ ਨਹੀਂ ਦੇਣਾ। ਇਸੇ ਕਸ਼ਮਕਸ਼ ਵਿਚ ਸਾਂ ਕਿ ਸਾਡੇ ਘਰ ਦੇ ਨੇੜਿਓਂ ਲਾਊਡ ਸਪੀਕਰ ਦੀ ਉਚੀ ਆਵਾਜ਼ ਆਈ:

*ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥* (ਅੰਗ ੪੬੮)

ਉਚੀ ਆਵਾਜ਼ ਨਾਲ ਸਾਡੀ ਅੱਖ ਖੁੱਲ੍ਹ ਗਈ ਅਤੇ ਅਸੀਂ ਆਪਣੇ ਦੇਸ਼ ਸੁੱਖੀ-ਸਾਂਦੀ ਪਰਤ ਆਏ।

ਪਿਆਰੇ ਪਾਠਕ ਜੀ, ਇਹ ਇਕ ਸੁਪਨਾ ਹੈ ਪਰ ਹਕੀਕਤ ਵੀ ਹੋ ਸਕਦੀ ਹੈ ਕਿਉਂਕਿ ਜਦ ਦਸਮ ਗ੍ਰੰਥ ਬਾਰੇ ਕਾਲਾ ਅਫਗਾਨਾ ਦੀ ਕਸਵੱਟੀ ਪੰਥ ਵਿਚ ਇੰਨਾ ਵੱਡਾ ਭੁਚਾਲ ਪੈਦਾ ਕਰ ਸਕਦੀ ਹੈ ਤਾਂ ਆਦਿ ਗੁਰੂ ਗ੍ਰੰਥ ਸਾਹਿਬ ਦੀ ਇਸ ਵਿਆਖਿਆ ਨਾਲ ਕੀ ਹੋਵੇਗਾ, ਇਹ ਭਲੀ-ਭਾਂਤ ਅੰਦਾਜ਼ਾ ਲੱਗ ਸਕਦਾ ਹੈ। ਸ਼ਾਇਦ ਮਸੌਦਾ ਤਿਆਰ ਹੋ ਚੁੱਕਾ ਹੈ ਪਰ ਹੁਣ ਕਾਲਾ ਅਫਗਾਨਾ ਦੇ ਨਾਉਂ ਨਹੀਂ ਬਲਕਿ ਕਿਸੇ ਗੋਲ ਪੱਗ ਅਤੇ ਲੰਮੀ ਦਾੜ੍ਹੀ ਵਾਲੇ ਕਿਸੇ ਸੰਤ ਦੇ ਨਾਉਂ 'ਤੇ ਛਪੇਗਾ ਜਾਂ ਫਿਰ ਕਿਸੇ ਮਰ ਚੁੱਕੇ ਯੂਨੀਵਰਸਿਟੀ ਦੇ ਡਾਕਟਰ ਦੇ ਨਾਉਂ 'ਤੇ ਛਪੇਗਾ। ਕਿਉਂਕਿ ਕਾਲੇ ਅਫਗਾਨੇ ਦੀ ਡਿਊਟੀ ਪੂਰੀ ਹੋ ਗਈ ਹੈ ਅਤੇ ਉਸ ਨੂੰ ਪੂਰਾ ਮੁਆਵਜ਼ਾ ਮਿਲ ਚੁੱਕਾ ਹੈ। ਉਸ ਨੇ ਪੂਰੀ ਤਨਦੇਹੀ ਨਾਲ ਆਪਣੀ ਡਿਊਟੀ ਪੂਰੀ ਕੀਤੀ ਹੈ, ਨਾਲੇ ਉਸ ਦੀ ਉਮਰ ਪੁੱਗ ਗਈ। ਇਸ ਲਈ ਦੁਬਾਰਾ ਉਸ ਨੂੰ ਸੇਵਾ

ਨਹੀਂ ਦਿੱਤੀ ਜਾ ਸਕਦੀ। ਅੰਦਾਜ਼ੇ-ਬਿਆਂ ਅਤੇ ਲਿਖਤ ਦੀ ਸ਼ੈਲੀ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇੰਦਰ ਸਿੰਘ ਘੱਗਾ ਅਤੇ 'ਸੰਤਾਂ ਦੇ ਕੌਤਕ' ਦਾ ਕਰਤਾ ਸੁਖਵਿੰਦਰ ਸਿੰਘ ਸਭਰਾ ਵੀ ਇਹ ਕੰਮ ਨਿਪੁੰਨਤਾ ਨਾਲ ਕਰ ਸਕਦੇ ਹਨ।

ਕਈ ਪਾਠਕ ਸ਼ਾਇਦ ਸਾਡੇ ਇਸ ਲੇਖ ਕਾਰਨ ਨਾਰਾਜ਼ ਹੋ ਜਾਣਗੇ ਕਿ, ਕੀ ਬੇਹੂਦਾ ਲੇਖ ਹੈ। ਪਰ ਪਾਠਕ ਜੀ, ਖਿਮਾ ਮੰਗਦਾ ਹਾਂ ਕਿ ਜਿਨ੍ਹਾਂ ਗੁਰਮੁਖਾਂ ਨੇ 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਦੀਆਂ ਕਿਤਾਬਾਂ ਪੜ੍ਹੀਆਂ ਹਨ ਉਹ ਜਾਣਦੇ ਹਨ ਕਿ ਕਾਲਾ ਅਫਗਾਨਾ ਨੇ ਅਜਿਹੀ ਪਰਖ ਕਸਵੱਟੀ ਨਾਲ ਹੀ ਬਚਿੱਤਰ ਨਾਟਕ ਅਤੇ ਹੋਰ ਸਾਰੇ ਦਸਮ ਗ੍ਰੰਥ ਨੂੰ ਖੰਡਨ ਕੀਤਾ ਹੈ। ਅਸੀਂ ਤਾਂ ਸਿਰਫ਼ ਇਕ ਝਲਕ ਹੀ ਪਾਠਕਾਂ ਨਾਲ ਸਾਂਝੀ ਕੀਤੀ ਹੈ।

ਫਿਰ ਵੀ, ਜੋ ਦਲੀਲਾਂ ਅਸੀਂ ਦਿੱਤੀਆਂ ਹਨ ਉਹ ਵਿਗਿਆਨਕ ਦ੍ਰਿਸ਼ਟੀਕੋਣ ਅਨੁਸਾਰ ਹਨ। ਕੋਈ ਝੁਠਲਾ ਨਹੀਂ ਸਕਦਾ। ਮਿਸ਼ਨਰੀ ਕਾਲਜਾਂ ਦੇ ਸੰਚਾਲਕ ਲੱਲੇ ਭੱਭੇ, ਮੱਮੇ ਘੱਗੇ ਸਭ ਇਸ ਨਾਲ ਸਹਿਮਤ ਹਨ ਅਤੇ ਕੋਈ ਹੋਰ ਇਨ੍ਹਾਂ ਦਲੀਲਾਂ ਨੂੰ ਝੁਠਲਾ ਨਹੀਂ ਸਕਦਾ, ਕੋਈ ਕੱਟ ਨਹੀਂ ਸਕਦਾ। ਜੇ ਇਨ੍ਹਾਂ ਗੱਲਾਂ ਨੂੰ ਕੱਟਣ ਵਾਲੇ ਹਨ, ਉਹ ਹਨ ਕੇਵਲ, ਭਾਈ ਵੀਰ ਸਿੰਘ ਜੀ, ਭਾਈ ਰਣਧੀਰ ਸਿੰਘ ਜੀ, ਭਾਈ ਜੋਧ ਸਿੰਘ ਜੀ ਅਤੇ ਹੋਰ ਗੁਰੂ ਕੇ ਪਿਆਰੇ ਸਿੱਖੀ ਸਿਦਕ ਵਾਲੇ ਮਹਾਂਪੁਰਸ਼ ਜਿਨ੍ਹਾਂ ਦਾ ਅਸੀਂ ਦਿਲੋਂ ਸਤਿਕਾਰ ਕਰਦੇ ਹਾਂ। ਬਾਕੀ, ਸਾਰੇ ਹੋਕਸਮੈਨ, ਉਰਫ਼ ਸਪੋਕਸਮੈਨ ਦੇ ਪਾਠਕ ਅਤੇ ਸਾਰੇ ਲੱਲੇ ਭੱਬੇ, ਮੱਮੇ ਘੱਗੇ ਤਾਂ ਇਸ ਨੂੰ ਪੜ੍ਹ ਕੇ ਬਾਗੋ ਬਾਗ ਹੋਣਗੇ ਅਤੇ ਸਾਨੂੰ ਵਧਾਈਆਂ ਮਿਲਣਗੀਆਂ।

# ਦੋ ਨੁਕਸ

ਪਿੰਡ ਦੇ ਚੌਧਰੀ ਦੀ ਲੜਕੀ ਮੁਟਿਆਰ ਹੋ ਗਈ ਅਤੇ ਚੌਧਰੀ ਦੀ ਪਤਨੀ ਚੌਧਰੀ ਨੂੰ ਉਠਦੇ ਬੈਠਦੇ, ਲੜਕੀ ਦੇ ਹੱਥ ਪੀਲੇ ਕਰ ਕੇ ਸੁਰਖਰੂ ਹੋਣ ਲਈ ਚੌਧਰੀ ਸਾਹਿਬ ਨੂੰ ਬਾਰ-ਬਾਰ ਇਸ ਦੀ ਯਾਦ ਕਰਾਉਂਦੀ ਰਹਿੰਦੀ ਸੀ।

ਆਖਿਰ ਇਕ ਦਿਨ ਚੌਧਰੀ ਸਾਹਿਬ ਨੇ ਨਾਈ ਨੂੰ ਬੁਲਾ ਭੇਜਿਆ ਅਤੇ ਉਸ ਨੂੰ ਲੜਕੀ ਲਈ ਅੱਛਾ ਵਰ ਲੱਭਣ ਦਾ ਆਦੇਸ਼ ਚਾੜ੍ਹ ਦਿੱਤਾ। ਨਾਈ ਕਹਿਣ ਲੱਗਾ ਕਿ ਚੌਧਰੀ ਜੀ ਕੁਝ ਦੱਸੋ ਕਿ ਲੜਕਾ ਕਿਹੋ ਜਿਹਾ ਹੋਵੇ। ਉੱਤਰ ਵਿਚ ਚੌਧਰੀ ਸਾਹਿਬ ਨੇ ਕਿਹਾ ਕਿ ਲੜਕਾ ਦੇਖਣ ਪਾਖਣ ਨੂੰ ਫਬਦਾ ਹੋਵੇ, ਅੱਛਾ ਘਰ ਬਾਰ ਹੋਵੇ, ਜ਼ਮੀਨ ਜਾਇਦਾਦ ਵਾਲਾ ਹੋਵੇ, ਇਲਾਕੇ ਵਿਚ ਨਾਉਂ ਚੱਲਦਾ ਹੋਵੇ, ਸਰਕਾਰੇ ਦਰਬਾਰੇ ਭੀ ਰਸੂਖ ਹੋਵੇ, ਸ਼ਰੀਫ਼ ਹੋਵੇ, ਇਤਿਆਦਿ ਕਾਫ਼ੀ ਕੁਝ ਗਿਣਾ ਦਿੱਤਾ।

ਸਭ ਕੁਝ ਸੁਣ ਕੇ ਨਾਈ ਕਹਿਣ ਲੱਗਾ ਕਿ ਚੌਧਰੀ ਸਾਹਿਬ ਸੋਲ੍ਹਾਂ ਕਲਾਂ ਸੰਪੂਰਨ ਤਾਂ ਰਾਮ ਭੀ ਨਹੀਂ ਸੀ, ਬੰਦਾ ਕਿਵੇਂ ਹੋ ਸਕਦਾ ਹੈ? ਸੋ ਅਜਿਹਾ ਕੋਈ ਬੰਦਾ ਸੰਸਾਰ ਵਿਚ ਨਹੀਂ ਮਿਲ ਸਕਦਾ ਜਿਸ ਵਿਚ ਇਕ-ਦੋ ਕਮੀਆਂ ਨਾ ਹੋਣ। ਸੁਣ ਕੇ ਚੌਧਰੀ ਸਾਹਿਬ ਕਹਿਣ ਲੱਗੇ ਕਿ ਇਕ-ਦੋ ਨੁਕਸਾਂ ਦੀ ਕੋਈ ਗੱਲ ਨਹੀਂ, ਬਾਕੀ ਉਂਜ ਠੀਕ ਠਾਕ ਹੋਵੇ।

ਜਿਥੇ-ਜਿਥੇ ਨਾਈ ਨੂੰ ਪਤਾ ਲੱਗਾ ਨਾਈ ਨੇ ਜਾ ਕੇ ਦੇਖਿਆ ਪਰਖਿਆ ਅਤੇ ਇਕ ਥਾਂ ਗੱਲ ਠੀਕ ਦੇਖ ਕੇ ਰਿਸ਼ਤਾ ਪੱਕਾ ਕਰ ਦਿੱਤਾ। ਸ਼ਾਦੀ ਦੀ ਤਾਰੀਖ ਤੈਅ ਹੋ ਗਈ ਅਤੇ ਲਾੜਾ ਬਰਾਤ ਲੈ ਕੇ ਆ ਗਿਆ। ਜਦ ਫੇਰੇ ਹੋਣ ਲੱਗੇ ਅਜੇ ਦੋ ਫੇਰੇ ਹੋਏ ਸੀ ਲੜਕਾ ਉਠ ਖੜ੍ਹਾ ਹੋਇਆ। ਸਾਰੇ ਘਬਰਾ ਗਏ, ਜਦ ਲਾੜੇ ਨੂੰ ਕਾਰਨ ਪੁੱਛਿਆ ਕਹਿਣ ਲੱਗਾ ਕਿ ਟੱਟੀ ਆ ਗਈ, ਹੁਣ ਨਹੀਂ ਰੁਕ ਸਕਦਾ ਬਾਕੀ ਫੇਰੇ ਆ ਕੇ ਕਰਾਵਾਂਗਾ। ਸਭ ਨੇ ਸਮਝਾਇਆ ਪਰ ਲੜਕਾ ਨਾ ਮੰਨਿਆ ਅਤੇ ਗੰਢ ਛੁਡਾ ਕੇ ਭੱਜ ਗਿਆ। ਥੋੜ੍ਹੀ ਦੇਰ ਪਿਛੋਂ ਆਇਆ ਅਤੇ ਫਿਰ ਫੇਰਿਆਂ 'ਤੇ ਬੈਠ ਗਿਆ।

ਲੜਕੀ ਦੇ ਬਾਪ ਨੇ ਨਾਈ ਨੂੰ ਧੌਣ ਤੋਂ ਪਕੜ ਲਿਆ ਅਤੇ ਕਹਿਣ ਲੱਗਾ ਕਿ ਆਹ, ਲੜਕਾ ਮੇਰੀ ਲੜਕੀ ਲਈ ਦੇਖਿਆ ਹੈ? ਨਾਈ ਕਹਿਣ ਲੱਗਾ ਕਿ ਚੌਧਰੀ ਸਾਹਿਬ, ਦੱਸੋ ਲੜਕਾ ਕਿਹੜੇ ਪਾਸਿਉਂ ਮਾੜਾ ਹੈ? ਸੁੰਦਰ ਹੈ, ਜੁਆਨ ਹੈ, ਫਬਦੀ ਬਰਾਤ ਲੈ ਕੇ ਆਇਆ ਹੈ, ਘਰ-ਬਾਰ, ਡੰਗਰ-ਵੱਛਾ, ਮਕਾਨ, ਜ਼ਮੀਨ ਜਾਇਦਾਦ ਕੀ ਨਹੀਂ ਹੈ? ਤੁਸੀਂ ਆਪ ਹੀ ਕਿਹਾ ਸੀ ਕਿ ਇਕ ਦੋ ਕਮੀਆਂ ਦੀ ਕੋਈ ਗੱਲ ਨਹੀਂ, ਸੋ ਇਸ ਵਿਚ ਭੀ ਕੇਵਲ ਦੋ ਨੁਕਸ ਹਨ। ਪਹਿਲੀ, ਆਪਣੀ ਅਕਲ ਹੈ ਨਹੀਂ, ਦੂਸਰੀ, ਕਿਸੇ ਦੀ ਮੰਨਣੀ ਨਹੀਂ, ਤੀਸਰੀ ਜੇ ਕੋਈ ਹੈ ਤਾਂ ਦੱਸੋ! ਜੁੱਤੀ ਤੁਹਾਡੀ ਸਿਰ ਮੇਰਾ।

ਸੋ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਅਤੇ ਉਸ ਦੇ ਧਰਮ ਪੁੱਤਰ ਸੁਖਵਿੰਦਰ ਸਿੰਘ ਸਭਰਾ ਅਤੇ ਬਾਕੀ ਸਮਰਥਕਾਂ ਵਿਚ ਭੀ ਇਹੋ ਦੋ ਨੁਕਸ ਹਨ। ਦੇਖਣ ਨੂੰ ਬੜੇ

ਸੋਹਣੇ, ਪੜ੍ਹੇ-ਲਿਖੇ, ਵਿਦਵਾਨ (ਹੂੜ ਮਤ ਵਾਲੇ), ਮਿਸ਼ਨਰੀ ਕਾਲਜਾਂ ਦੇ ਸੰਚਾਲਕ ਅਤੇ ਹੋਰ ਕੰਮਾਂ ਵਿਚ ਪ੍ਰਬੀਨ ਜਾਪਦੇ ਹਨ ਪਰ ਅੰਦਰੋਂ ਖ਼ਾਲੀ ਹਨ।

ਦਸਮ ਗ੍ਰੰਥ ਨੂੰ ਸਮਝਣ ਦੀ ਆਪਣੀ ਅਕਲ ਨਹੀਂ : ਕਿਸੇ ਹੋਰ ਤੋਂ ਅਕਲ ਲੈਣੀ ਨਹੀਂ। ਪ੍ਰੋਫੈਸਰ ਸਾਹਿਬ ਸਿੰਘ ਜੀ ਨੂੰ ਆਪਣਾ ਮਾਰਗ-ਦਰਸ਼ਕ ਮੰਨਦੇ ਹਨ ਪਰ ਉਨ੍ਹਾਂ ਦੀਆਂ ਪ੍ਰਵਾਣਿਤ ਗੱਲਾਂ ਖੰਡਾ ਪਾਹੁਲ, ਅੰਮ੍ਰਿਤ ਵੇਲੇ ਨਿਤਨੇਮ ਆਦਿ ਮੰਨਣ ਤੋਂ ਮੁਨਕਰ ਹਨ।

ਅਰਦਾਸ ਦੀ ਪਹਿਲੀ ਪਉੜੀ "ਪ੍ਰਿਥਮ ਭਗਉਤੀ ਸਿਮਰ ਕੈ" ਨੂੰ ਪ੍ਰੋ. ਸਾਹਿਬ ਸਿੰਘ ਜੀ ਦਸਮ ਪਿਤਾ ਕ੍ਰਿਤ ਪ੍ਰਵਾਨਦੇ ਹਨ, ਕਾਲਾ ਅਫ਼ਗਾਨਾ ਅਤੇ ਉਸ ਦੇ ਸਮਰਥਕ ਕਿਸੇ ਸਾਕਤ ਬ੍ਰਾਹਮਣ ਦੀ ਲਿਖੀ ਭਗਵਤੀ ਦੇਵੀ ਦੀ ਉਸਤਤੀ ਆਖਦੇ ਹਨ। ਜਦੋਂ ਇਨ੍ਹਾਂ ਆਪ ਅੰਮ੍ਰਿਤ ਛਕਿਆ ਤਾਂ ਪੰਜਾਂ ਪਿਆਰਿਆਂ ਨੇ ਪੰਜ ਬਾਣੀਆਂ ਵਿਚ ਜਾਪੁ ਸਾਹਿਬ, ਸੁਧਾ ਸਵੱਯੇ ਅਤੇ ਕਬਿਓ ਬਾਚ ਬੇਨਤੀ ਚੌਪਈ ਪੜ੍ਹੀ ਸੀ ਪਰ ਹੁਣ ਇਹ ਇਨ੍ਹਾਂ ਬਾਣੀਆਂ ਤੋਂ ਮੁਨਕਰ ਹੋ ਕੇ ਗੁਰੂ ਤੋਂ ਬੇਮੁੱਖ ਹੁੰਦੇ, ਬ੍ਰਾਹਮਣ ਵਾਂਗ ਮਾਸ ਖਾ ਕੇ ਥੁਕਦੇ ਫਿਰਦੇ ਹਨ।

ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਾਣੀ ਪਰਾਇਆ ਤਨ ਅਤੇ ਪਰਾਇਆ ਧਨ ਭੋਗਣ ਵਾਲੇ ਨੂੰ ਧਿਰਕਾਰਦੀ ਹੈ ਪਰ ਇਹ ਰਿਸ਼ਵਤਖੋਰ ਅਤੇ ਬਲਾਤਕਾਰੀ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਨੂੰ ਮਹਾਨ ਵਿਦਵਾਨ, ਗੁਰਮੁਖ ਅਤੇ ਸਿੱਖਾਂ ਦੀ ਅਕਾਸ਼ ਗੰਗਾ ਦਾ ਧਰੂ ਤਾਰਾ ਦੇ ਸ਼ਬਦ ਨਾਲ ਨਿਵਾਜਦੇ ਹਨ।

ਪਿਛਲੀ ਸਦੀ ਵਿਚ ਕਿਸੇ ਮਹਾਨ ਵਿਦਵਾਨ ਨੇ ਸੰਤ ਅਤਰ ਸਿੰਘ ਜੀ ਮਸਤੂਆਣਾ, ਭਾਈ ਰਣਧੀਰ ਸਿੰਘ ਜੀ ਅਤੇ ਹੋਰ ਪੁਰਾਤਨ ਮਹਾਂਪੁਰਸ਼ਾਂ ਦੇ ਵਿਰੁੱਧ ਇਕ ਲਾਈਨ ਭੀ ਕਿਤੇ ਨਹੀਂ ਲਿਖੀ ਬਲਕਿ ਭਾਈ ਕਾਨ੍ਹ ਸਿੰਘ ਜੀ ਨੇ 'ਮਹਾਨ ਕੋਸ਼' ਦੇ ਪੰਨਾ ੫੨ ਦੇ ਸਾਹਮਣੇ ਸੰਤਾ ਦੀ ਫੋਟੋ ਲਗਾ ਕੇ ਹੇਠਾਂ 'ਸ੍ਰੀਮਾਨ ਸੰਤ ਅਤਰ ਸਿੰਘ ਜੀ' ਲਿਖਿਆ ਹੈ, ਨਾਲ ਹੀ ਜੀਵਨ-ਝਲਕ ਵਿਚ ਦੱਸਿਆ ਹੈ ਕਿ ਸੰਤਾਂ ਨੇ "ਸਿੱਖ ਧਰਮ ਦਾ ਪ੍ਰਚਾਰ ਕਰਕੇ ਹਜ਼ਾਰਾਂ ਪ੍ਰਾਣੀਆਂ ਨੂੰ ਸੁਮਾਰਗ ਪਾਇਆ। ਸੰਤ ਜੀ ਪੂਰੇ ਕਰਮਯੋਗੀ ਅਤੇ ਤਿਆਗੀ ਸਨ।" ਦੂਸਰੇ ਪਾਸੇ ਇੰਦਰ ਸਿੰਘ ਘੱਗਾ ਅਤੇ ਸਭਰਾ ਦਾ ਟੋਲਾ ਇਨ੍ਹਾਂ ਦੀ ਨਿੰਦਾ ਕਰਦਾ ਹੈ। ਗੁਰੂ ਸਾਹਿਬ ਦਾ ਫੁਰਮਾਨ ਹੈ :

*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥* *(ਅਕਾਲ ਉਸਤਤਿ)*

ਪਰ ਦੋ ਨੁਕਸਾਂ ਦੇ ਮਾਲਕ ਆਖਦੇ ਹਨ :

*ਜਿਨ ਤਰਕ ਕੀਓ ਤਿਨ ਹੀ ਪ੍ਰਭ ਪਾਇਓ।*

ਨਿਰਣਾ :

*ਓਇ ਵੇਚਾਰੇ ਕਿਆ ਕਰਹਿ ਜਾਂ ਭਾਗ ਧੁਰਿ ਮੰਦੇ॥* *(ਅੰਗ ੩੧੯)*

# ਖ਼ਬਰਦਾਰ! ਖ਼ਬਰਦਾਰ!! ਖ਼ਬਰਦਾਰ!!!

ਮਨ ਮਹਿ ਲੈਨਿਨਵਾਦ ਹੈ, ਬਾਹਰੋਂ ਸਿੱਖ ਅਖਾਂਹਿ,
ਭੇਖ ਸਿੱਖੀ ਦਾ ਧਾਰ ਕੇ, ਲੋਕਾਂ ਨੂੰ ਭਰਮਾਂਹਿ।
ਆਪ ਖੜਗ ਨੂੰ ਧਾਰ ਕੇ, ਹੋਰਾਂ ਦੀ ਉਤਰਾਂਹਿ,
ਖੰਡਾ ਪਾਹੁਲ ਆਪ ਛਕਹਿ, ਹੋਰਾਂ ਨੂੰ ਛਕਾਂਹਿ।
ਪਰ ਲਿਖਤਾਂ ਵਿਚ ਏਸ ਨੂੰ, ਡੇਰਾ ਪਖੰਡ ਬਤਾਂਹਿ,
ਨਿਤਨੇਮ ਨੂੰ ਤਿਆਗ ਕੇ, ਅਵਰਾ ਦਾ ਛਡਾਂਹਿ।
ਨਾਮ ਜਪੰਦੇ ਸਿੱਖ ਦੀ, ਨਿੰਦਾ ਘੋਰ ਕਰਾਂਹਿ,
ਆਖਣ, ਨਾਮ ਜਪਦਿਆਂ, ਮੂੰਹ ਕੌੜਾ ਹੋਇ ਜਾਇ।
ਬ੍ਰਾਹਮਣਵਾਦੀ ਕਰਮ ਆਖ, ਨੇੜੇ ਮੂਲ ਨ ਜਾਂਹਿ,
ਨਿੰਦਾ ਕਰਹਿ ਸਿੱਖ ਸੰਤ ਦੀ, ਬਲਾਤਕਾਰੀ (ਕਾਲਾ ਅਫਗਾਨਾ) ਕੋ ਵਡਿਆਂਹਿ।
ਵੰਡ ਛਕਣ ਦੇ ਭਰਮ ਵਿਚ, ਦੁਨੀਆਂ ਨੂੰ ਭਰਮਾਇ ਕੈ,
ਸਿੱਖੀ ਨਾਲੋਂ ਤੋੜ ਕੇ, ਮਾਰਕਸਵਾਦੀ ਬਣਾਂਹਿ।
ਰਣਧੀਰ ਸਿੰਘ ਭਾਈ ਵੀਰ ਸਿੰਘ, ਅੰਧ ਵਿਸ਼ਵਾਸੀ ਆਹਿ।
ਐਸਾ ਕੁਪ੍ਰਚਾਰ ਕਰ ਨਿੰਦਾ ਘੋਰ ਕਰਾਂਹਿ।

ਰਿਸ਼ਵਤਖੋਰ ਥਾਣੇਦਾਰ ਨੂੰ, ਧਰੂ ਤਾਰਾ ਸਿੱਖੀ ਬਣਾਇਹਿੰ,
ਡਰਾਈਵਰ (ਘੱਗਾ) ਅਤੇ ਥਾਣੇਦਾਰ (ਕਾਲਾ ਅਫਗਾਨਾ),
ਬ੍ਰਹਮ ਗਿਆਨੀ ਕਿਵ ਬਣ ਜਾਂਹਿ?
ਕੱਢਣ ਮੂਲ ਨਾ ਭੇਦ ਇਹ, ਕੌਣ ਇਨ੍ਹਾਂ ਚੋਗਾ ਪਾਇ,
ਡਰਾਈਵਰ ਤੋਂ ਪ੍ਰੋਫੈਸਰ ਇਹ ਦਿੱਤਾ ਕਿਸ ਬਣਾਇ।
ਇਹ ਇਕ ਵੱਡਾ ਰਾਜ਼ ਹੈ, ਲੋਕਾਂ ਸਮਝ ਨਾ ਆਇ,
ਡਰਾਮੇਬਾਜ਼ ਸਭ ਕਾਮਰੇਡ, ਆਦਿ ਕਾਲ ਤੋਂ ਆਂਹਿ।
ਹੁਣ ਸਿੱਖਾਂ ਵਿਚ ਆ ਵੜੇ, ਸਿੱਖੀ ਭੇਖ ਬਣਾਇ
ਸਕੂਲਾਂ ਵਿਚ ਇਹ ਜਾ ਵੜੇ, ਪਾੜ੍ਹੇ ਸਭ ਵਿਗੜਾਇ।
ਵਿਚ ਯੂਨੀਵਰਸਿਟੀ, ਕਮੇਟੀਆਂ, ਹਰ ਥਾਂ ਗਏ ਛਾਇ।
ਛੇਕਣ ਉਸੇ ਥਾਲੀ ਨੂੰ, ਭੋਜਨ ਜਿਸ ਵਿਚ ਖਾਂਹਿ।
ਇਹੀ ਇਨ੍ਹਾਂ ਰੀਤ ਹੈ, ਸਭ ਕੋਈ ਜਾਣਇ,
ਕੱਢੀ ਸਿੱਖੀ ਮਾਲਵਿਉਂ, ਮਾਝੇ ਲਿਤੇ ਪੈਰ ਜਮਾਇ।
ਬੜੇ ਕੁਪੱਤੇ ਮੀਸਣੇ, ਸਮਝ ਪਈ ਹੁਣ ਆਇ,
ਐਸੇ ਸਭਰਾਂ ਘੱਗੇ ਦੇ, ਕੰਵਰ ਨੇੜ ਨਾ ਜਾਇ।
ਹਮ ਤੋਂ (ਆਦਿ) ਗ੍ਰੰਥ ਕੋ ਮਾਨ ਹੈਂ, ਅਵਰ ਨ ਮਾਨਹਿੰ ਕਾਇ,

ਇਸ ਮੇਂ ਗੂੜ੍ਹਾ ਭੇਦ ਹੈ, ਸਮਝ ਲਉ ਮਨ ਮਾਹਿੰ।
ਲੋੜ ਨਹੀਂ ਖੰਡੇ ਪਾਹੁਲ ਦੀ, ਨ ਪੰਜ ਕਕਾਰ ਰਖਾਂਹਿ,
ਨਹ ਕੋਈ ਕਹੇ ਨਿਤਨੇਮ ਨੂੰ, ਨ ਅਵਰ ਰਹਿਤ ਹੈ ਕਾਇ।
ਅਕਾਲ ਤਖ਼ਤ ਨੂੰ ਰੱਦ ਕੇ, ਜਥੇਬੰਦਕ ਭੋਗ ਪੈ ਜਾਇ,
ਖਾਲਸਾ ਪੰਥ ਗੋਬਿੰਦ ਦਾ, ਸ਼ਸਤਰ ਹੀਣ ਹੋ ਜਾਇ।
ਪਾਤਸ਼ਾਹੀ ਭੋਗੀ ਪੰਥ ਨੇ, ਮੁੜ ਘਸਿਆਰਾ ਹੋ ਜਾਇ,
ਭੁਲ ਜਾਣ ਪਹਿਚਾਣ ਨੂੰ, ਮਨਸ਼ਾ ਕਾਮਰੇਡਾਂ ਆਹਿ।
ਉਠੋ ਬਿਬੇਕੀ ਖਾਲਸਾ, ਉਦਮ ਧਾਰ ਹੁਣ ਆਇ।
ਇਹ ਹਨ ਕੌਮ ਗ਼ਦਾਰ, ਸਭ ਸਮਝ ਲਉ ਚਿੱਤ ਲਾਇ।
ਗਿਆਨ ਖੜਗ ਦੀ ਹੱਥ ਲੈ, ਢਿੱਲ ਮੂਲ ਨਾ ਲਾਇ।
ਫਰਜ਼ ਪਛਾਣੋ ਆਪਣਾ, ਰਣਤੱਤੇ ਵਿਚ ਆਇ।
ਵਲੇਟੋ ਸਫ਼ਾ ਇਨ੍ਹਾਂ ਦੀ, ਗੁਰ ਖੁਸ਼ੀਆਂ ਨੂੰ ਪਾਇ।
ਕੰਵਰ ਸਿੰਘ ਸੱਚ ਬੋਲਦਾ, ਫਿਰ ਨ ਪਛੋਤਾਇ।

ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥

# ਵਿਹਲੜ ਸਾਧ

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਵਿਚ, ਲਾਹੌਰ ਸ਼ਹਿਰ ਵਿਚ ਭਗਤ ਛੱਜੂ ਜੀ, ਮਸ਼ਹੂਰ ਸੰਤ ਹੋਏ ਹਨ। ਇਹ ਇਕ ਦਿਨ ਸ਼ਹਿਰ ਵਿਚ ਗਦਾ ਕਰਨ ਜਾ ਰਹੇ ਸਨ ਕਿ ਰਸਤੇ ਵਿਚ ਇਕ, ਦੋ-ਮੰਜ਼ਿਲਾ ਬਣ ਰਹੇ ਮਕਾਨ ਦੀ ਛੱਤ 'ਤੇ ਬੈਠੇ ਦੋ ਮਿਸਤਰੀ ਇਕ ਦੂਸਰੇ ਨੂੰ ਕਹਿਣ ਲੱਗੇ, "ਦੇਖੋ! ਭਗਤ ਜੀ ਕਿੰਨੀ ਮੌਜ ਵਿਚ ਹਨ, ਨਾ ਕੋਈ ਫਿਕਰ ਨਾ ਫਾਕਾ, ਦੋ ਮਧੂਕੜੀਆਂ ਮੰਗ ਕੇ ਲਿਆਂਦੀਆਂ, ਖਾ ਕੇ ਠੰਢਾ ਪਾਣੀ ਪੀ ਕੇ ਮੌਜ ਹੀ ਮੌਜ। ਇਕ ਅਸੀਂ ਹਾਂ ਜੋ ਕੜਕਦੀ ਧੁੱਪ ਵਿਚ ਅੱਧ ਅਸਮਾਨ ਲਟਕ ਰਹੇ ਹਾਂ, ਸਿਰ ਤੋਂ ਪੈਰ ਤੱਕ ਪਸੀਨਾ ਚੋ ਰਿਹਾ ਹੈ। ਸੂਰਜ ਚੜ੍ਹਦੇ ਕੰਮ 'ਤੇ ਆਓ ਅਤੇ ਆਥਣ ਤੱਕ, ਲਿਆ ਇੱਟਾਂ ਲਿਆ ਗਾਰਾ ਵਾਲੀ ਮੁਹਾਰਨੀ ਸਾਰਾ ਦਿਨ ਅਲਾਪਦੇ ਹਾਂ ਅਤੇ ਰਾਤ ਨੂੰ ਸੁਪਨੇ ਵਿਚ ਇਹੀ ਕਰਦੇ ਹਾਂ।"

ਭਗਤ ਜੀ ਨੇ ਸਾਰੀ ਵਾਰਤਾ ਸੁਣ ਕੇ ਦੋਨਾਂ ਮਿਸਤਰੀਆਂ ਨੂੰ ਬੁਲਾ ਕੇ ਪੁੱਛਿਆ ਕਿ ਤੁਹਾਨੂੰ ਇਥੇ ਕੀ ਦਿਹਾੜੀ ਮਿਲਦੀ ਹੈ? ਸਮੇਂ ਅਨੁਸਾਰ ਜੋ ਦਿਹਾੜੀ ਮਿਲਦੀ ਸੀ ਉਨ੍ਹਾਂ ਦੱਸ ਦਿੱਤੀ। ਭਗਤ ਜੀ ਕਹਿਣ ਲੱਗੇ ਕਿ ਇਸ ਤੋਂ ਦੁੱਗਣੇ ਪੈਸੇ ਦੇਵਾਂਗਾ ਮੇਰੇ ਨਾਲ ਚੱਲੋ, ਜੋ ਮੈਂ ਦੱਸਾਂਗਾ ਉਹ ਕੰਮ ਅੱਧੀ ਦਿਹਾੜੀ ਕਰਨਾ! ਸੁਣ ਕੇ ਦੋਨੋਂ ਮਿਸਤਰੀ ਬੜੇ ਚਾਓ ਨਾਲ ਭਗਤ ਜੀ ਨਾਲ ਤੁਰ ਪਏ।

ਭਗਤ ਜੀ ਉਨ੍ਹਾਂ ਨੂੰ ਨਾਲ ਲੈ ਕੇ ਚੁਬਾਰੇ ਵਿਚ ਚਲੇ ਗਏ, ਦੋਨਾਂ ਨੂੰ ਮਾਲਾ ਫੜਾ ਦਿੱਤੀ ਅਤੇ ਕਿਹਾ ਕਿ ਗੱਲਾਂ ਨਹੀਂ ਕਰਨੀਆਂ, ਸੌਣਾ ਨਹੀਂ ਇਕ ਦੂਸਰੇ ਵੱਲ ਪਿੱਠ ਕਰਕੇ ਰਾਮ ਨਾਮ ਜਪੋ ਅਤੇ ਇਕ ਕੋਨੇ ਵਿਚ ਭਗਤ ਜੀ ਆਪ ਬੈਠ ਗਏ। ਦੱਸ ਪੰਦਰਾਂ ਮਿੰਟ ਹੀ ਗੁਜ਼ਰੇ ਸਨ ਕਿ ਮਨ ਉਚਾਟ ਹੋ ਗਿਆ ਅਤੇ ਗੱਲਾਂ ਕਰਨ ਲੱਗ ਪਏ ਕਿ ਬਈ ਬੜਾ ਔਖਾ ਕੰਮ ਹੈ। ਅਖੀਰ ਹੋਰ ਦਸ ਮਿੰਟ ਪਿਛੋਂ ਮਾਲਾ ਰੱਖ ਕੇ ਕਹਿਣ ਲੱਗੇ ਕਿ ਭਗਤ ਜੀ! ਅਸਾਥੋਂ ਇਹ ਕੰਮ ਨਹੀਂ ਹੁੰਦਾ।

ਇਹ ਉਹ ਕੰਮ ਹੈ ਜਿਸ ਨੂੰ ਗੁਰੂ ਨਾਨਕ ਸੱਚੇ ਪਾਤਸ਼ਾਹ ਨੇ ਆਪ ਕਿਹਾ ਹੈ ਕਿ !

*ਆਖਣੁ ਅਉਖਾ ਸਾਚਾ ਨਾਉ॥*

*(ਜਪੁ ਜੀ)*

ਪਿਛਲੀ ਸਦੀ ਵਿਚ ਸੰਤ ਅਤਰ ਸਿੰਘ ਜੀ 'ਮਸਤੂਆਣਾ', ਬਾਬਾ ਨੰਦ ਸਿੰਘ ਜੀ ਆਦਿ ਜਿਨ੍ਹਾਂ ਨੇ ਤਨ, ਮਨ, ਧਨ ਗੁਰੂ ਨੂੰ ਅਰਪਣ ਕਰਕੇ ਇਹ ਬਿਖਮ ਘਾਲ ਘਾਲੀ 'ਸੰਤਾਂ ਦੇ ਕੌਤਕ' ਦਾ ਕਰਤਾ ਇਨ੍ਹਾਂ ਨੂੰ ਵਿਹਲੜ ਸਾਧ ਦੱਸਦਾ ਹੈ। ਕਿਉਂਕਿ ਜੀਵਨ ਵਿਚ ਇਸ ਨੇ ਅਤੇ ਇਸ ਦੇ ਸਮਰਥਕਾਂ 'ਘੱਗਾ' ਆਦਿ ਨੇ ਕਦੇ ਆਪ ਨਾਮ ਦੀ ਕਮਾਈ ਕੀਤੀ ਨਹੀਂ, ਤਰਕਸ਼ੀਲਾਂ ਦੇ ਟੋਲੇ ਨਾਲ ਰਲ ਕੇ, ਸਾਰੀ ਉਮਰ, ਕੁਤਰਕਾਂ, ਚੁੰਚ ਗਿਆਨ, ਮਗਜ਼ ਖਪਤੀ ਦੀਆਂ ਬਹਿਸਾਂ ਵਿਚ ਹੀ ਜੀਵਨ ਗੁਜ਼ਾਰਿਆ ਹੈ। ਜਦ ਇਸ ਰਸਤੇ ਤੁਰੇ ਨਹੀਂ ਤਾਂ ਇਸ ਰਸਤੇ ਦੇ ਪਾਂਧੀਆਂ ਲਈ, ਖਸਮਹੁ ਘੁਥੇ ਅਤੇ ਹਉਮੈ ਦੇ ਗ੍ਰਸੇ, ਹੋਰ ਕੀ ਆਖ ਸਕਦੇ ਹਨ?

ਗੁਰਬਾਣੀ ਵਿਚੋਂ ਆਪਣੇ ਚੁੰਚ ਗਿਆਨ ਦਾ ਝੱਸ ਪੂਰਾ ਕਰਨ ਲਈ ਭੀ ਉਹੀ ਤੁਕਾਂ ਲੱਭੀਆਂ ਹਨ ਜੋ ਇਨ੍ਹਾਂ ਦੀ ਮਾਨਸਿਕ ਬ੍ਰਿਤੀ ਦੇ ਅਨੁਕੂਲ ਹਨ :

*ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ॥ (ਅੰਗ ੩੯੧)*

ਜਦ ਕਿ ਗੁਰਬਾਣੀ ਵਿਚ ਇਹ ਵੀ ਦਰਜ ਹੈ :

*—ਜਿਨ ਕਉ ਪੂਰਬਿ ਲਿਖਿਆ ਤਿਨ ਰੰਗੁ ਲਗਾ ਨਿਰੰਕਾਰ॥*
*ਓਨੀ ਛਡਿਆ ਮਾਇਆ ਸੁਆਵੜਾ ਧਨੁ ਸੰਚਿਆ ਨਾਮੁ ਅਪਾਰੁ॥*
*ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ॥*
*ਜਨੁ ਨਾਨਕੁ ਮੰਗੈ ਦਾਨੁ ਇਕੁ ਦੇਹੁ ਦਰਸੁ ਮਨਿ ਪਿਆਰੁ॥ (ਅੰਗ ੯੫੯)*

*—ਮੈ ਛਡਿਆ ਸਭੋ ਧੰਧੜਾ॥ ਗੋਸਾਈ ਸੇਵੀ ਸਚੜਾ॥*
*ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ॥ (ਅੰਗ ੭੩)*

*—ਐਸਾ ਕੋ ਵਡਭਾਗੀ ਆਇਆ॥*
*ਆਠ ਪਹਰ ਜਿਨਿ ਖਸਮੁ ਧਿਆਇਆ॥ . . .*
*ਇਹ ਬਖਸੀਸ ਖਸਮ ਤੇ ਪਾਵਾ॥ ਆਠ ਪਹਰ ਕਰ ਜੋੜਿ ਧਿਆਵਾ॥*
*ਨਾਮੁ ਜਪੀ ਨਾਮਿ ਸਹਜਿ ਸਮਾਵਾ ਨਾਮੁ ਨਾਨਕ ਮਿਲੈ ਉਚਾਰਣਾ॥*
*(ਅੰਗ ੧੦੭੭)*

ਹੁਣ ਅਸੀਂ ਪਾਠਕਾਂ ਨੂੰ ਇਨ੍ਹਾਂ ਦੇ ਆਪਣੇ ਕਿਰਦਾਰ ਦੇ ਦਰਸ਼ਨ ਕਰਾਵਾਂਗੇ। ਸੁਖਵਿੰਦਰ ਸਿੰਘ ਸਭਰਾ ਆਪਣੀ ਸਕੂਲੀ ਵਿਦਿਆ ਪਿਛੋਂ ਪੁਲਿਸ ਵਿਚ ਭਰਤੀ ਹੋ ਗਿਆ, ਉਥੋਂ ਇਹ ਕੱਢ ਦਿੱਤਾ ਗਿਆ। ਫਿਰ ਇਹ ਕਾਰ ਸੇਵਾ ਵਾਲੇ ਬਾਬਿਆਂ ਨਾਲ ਰਲ ਗਿਆ। ਬਾਬਿਆਂ ਜਦ ਟੋਕਰੀ ਭਰ ਕੇ ਸਿਰ ’ਤੇ ਰੱਖੀ ਇਸ ਦੀ ਕਮਰ ਨੂੰ ਵਲ ਪੈ ਗਿਆ, ਉਥੋਂ ਭੱਜ ਆਇਆ। ਹੁਣ ਨਾ ਇਹ ਨੌਕਰੀ ਕਰਦਾ ਹੈ, ਨਾ ਕੋਈ ਦੁਕਾਨਦਾਰੀ, ਸਾਡੀ ਸੂਚਨਾ ਅਨੁਸਾਰ ਜ਼ਮੀਨ ਮਾਤਾ ਪਿਤਾ ਨੇ ਠੇਕੇ ’ਤੇ ਦਿੱਤੀ ਹੋਈ ਹੈ, ਕਾਲੇ ਅਫ਼ਗਾਨੇ ਨਾਲ ਸਾਂਝ ਪਾਉਣ ਕਰਕੇ ਲੜਕਾ ਬਾਹਰ ਭੇਜ ਦਿੱਤਾ ਅਤੇ ਆਪ ਚਾਰ ਪੰਜ ਬੰਦਿਆਂ ਨੇ ਰਲ ਕੇ ਪਿੰਡ ਦਾ ਇਕ ਗੁਰਦੁਆਰਾ ਮੱਲ ਲਿਆ ਅਤੇ ਉਸ ਦੀ ਆਮਦਨ ’ਚੋਂ ਮੌਜਾਂ ਮਾਣਦਾ ਹੈ ਅਤੇ ਗੁਰੂ ਕੇ ਪਿਆਰਿਆਂ ਨੂੰ ਵਿਹਲੜ ਸਾਧ ਦੱਸਦਾ ਹੈ।

ਡਾ. ਅਨੋਖ ਸਿੰਘ ਜੀ ਦੇ ਦੱਸਣ ਅਨੁਸਾਰ ਇੰਦਰ ਸਿੰਘ ਘੱਗਾ ਅੱਠ ਜਮਾਤਾਂ ਪਾਸ ਕਰਕੇ ਸਰਕਾਰੀ ਮਹਿਕਮੇ ਵਿਚ ਡਰਾਈਵਰ ਭਰਤੀ ਹੋ ਗਿਆ। ਉਥੋਂ ਕਿਸੇ ਚੋਰੀ ਦੇ ਕੇਸ ਵਿਚ ਨੌਕਰੀ ਤੋਂ ਕੱਢ ਦਿੱਤਾ ਗਿਆ ਅਤੇ ਮਿਸ਼ਨਰੀ ਕਾਲਜ ਵਿਚੋਂ ਦੋ ਸਾਲਾ ਕੋਰਸ ਕਰਕੇ ਉਥੇ ਹੀ ਘਰ ਦੀ ਯੂਨੀਵਰਸਿਟੀ ਤੋਂ ਪ੍ਰੋਫੈਸਰ ਦੀ ਉਪਾਧੀ ਲੈ ਲਈ ਜਦ ਕਿ ਇਸ ਦੇ ਭਰਾ ਡਾ. ਹਰਪਾਲ ਸਿੰਘ ਪਨੂੰ ਘਾਲਣਾ ਘਾਲ ਕੇ ਪੜ੍ਹਾਈ ਕਰਕੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਪ੍ਰੋਫੈਸਰ ਲੱਗਾ ਹੋਇਆ ਹੈ ਜਿਸ ਨੂੰ ਇਹ ਟਿਚ ਸਮਝਦਾ ਹੈ। ਨਾ ਇਹ ਕੋਈ ਨੌਕਰੀ ਕਰਦੇ ਹਨ, ਨਾ ਬਿਜ਼ਨਸ, ਨਾ ਖੇਤੀ ਕਰਦੇ ਹਨ, ਨਾ ਬਾਹਰ ਕਿਸੇ ਗੁਰਦੁਆਰੇ ਦੀ ਸਟੇਜ ’ਤੇ ਬੋਲ ਸਕਦੇ ਹਨ। ਆਪਣੇ ਦੇਸ਼ ਵਿਚ ਇਨ੍ਹਾਂ ਦੀ ਆਮਦਨ ਦਾ ਕੀ ਜ਼ਰੀਆ ਹੈ, ਇਹ

ਆਪ ਹੀ ਦੱਸ ਸਕਦੇ ਹਨ ਪਰ ਲੋਕਾਂ ਨੂੰ ਧਰਮ ਦੀ ਕਿਰਤ ਕਰਨ ਦਾ ਉਪਦੇਸ਼ ਗੱਜ ਵੱਜ ਕੇ ਦੇ ਰਹੇ ਹਨ।

ਦੂਸਰਾ ਦੂਸ਼ਣ ਇਹ ਪੰਥ ਪ੍ਰਵਾਣਤ ਸੰਤਾਂ 'ਤੇ ਇਹ ਲਾਉਂਦੇ ਹਨ ਕਿ ਉਨ੍ਹਾਂ ਨੇ ਵਿਆਹ ਨਹੀਂ ਕਰਵਾਇਆ ਇਸ ਲਈ ਇਹ ਸਿੱਖ ਕਹਿਲਾਉਣ ਦੇ ਹੱਕਦਾਰ ਨਹੀਂ। ਜਦ ਪਿਛਲੇ ਇਤਿਹਾਸ 'ਤੇ ਝਾਤੀ ਮਾਰੀਏ ਤਾਂ ਪਤਾ ਚਲਦਾ ਹੈ ਕਿ ਬਾਬਾ ਦੀਪ ਸਿੰਘ ਸ਼ਹੀਦ, ਭਾਈ ਤਾਰੂ ਸਿੰਘ ਸ਼ਹੀਦ, ਬਾਬਾ ਫੂਲਾ ਸਿੰਘ ਅਕਾਲੀ ਅਤੇ ਮਾਈ ਭਾਗ ਕੌਰ (ਭਾਗੋ) ਦੀ ਭੀ ਬੰਸਾਵਲੀ ਪ੍ਰਾਪਤ ਨਹੀਂ ਹੁੰਦੀ। ਹੁਣ ਪਤਾ ਨਹੀਂ ਇਹ ਜੁੰਡਲੀ ਇਨ੍ਹਾਂ ਨੂੰ ਸਿੱਖ ਮੰਨੇਗੀ ਜਾਂ ਨਹੀਂ। ਵੀਹਵੀਂ ਸਦੀ ਵਿਚ 'ਤੁਕ ਤਤਕਰਾ' ਦੇ ਕਰਤਾ ਅਕਾਲੀ ਕੌਰ ਸਿੰਘ ਨਿਹੰਗ, ਭਗਤ ਪੂਰਨ ਸਿੰਘ ਪਿੰਗਲਵਾੜੇ ਵਾਲੇ, ਜਿਨ੍ਹਾਂ ਦੀ ਕਮਾਈ ਅੱਗੇ ਸਾਰਾ ਸੰਸਾਰ ਨਤਮਸਤਕ ਹੁੰਦਾ ਹੈ ਉਹ ਭੀ ਗ੍ਰਹਿਸਤੀ ਨਹੀਂ ਸਨ। ਇਸੇ ਤਰ੍ਹਾਂ ਹੁਣ ਦੇ ਸੰਤ ਬਲਬੀਰ ਸਿੰਘ ਸੀਚੇਵਾਲੇ, ਜਿਨ੍ਹਾਂ ਨੇ ਕਾਲੀ ਵੇਈਂ ਦੀ ਕਾਰ ਸੇਵਾ ਕਰਕੇ ਦੇਸ਼ ਪ੍ਰਦੇਸ਼ ਵਿਚ ਨਾਮ ਕਮਾ ਕੇ ਖਾਲਸਾ ਪੰਥ ਦਾ ਨਾਮ ਉੱਚਾ ਕੀਤਾ ਹੈ ਅਤੇ ਜਿਨ੍ਹਾਂ ਦੀ ਪ੍ਰਸ਼ੰਸਾ ਸਾਡੇ ਦੇਸ਼ ਦੇ ਪਿਛਲੇ ਰਾਸ਼ਟਰਪਤੀ ਕਲਾਮ ਸਾਹਿਬ ਨੇ ਯੂ. ਐਨ. ਓ. ਵਿਚ ਕੀਤੀ ਹੈ ਉਹ ਵੀ ਬਿਹੰਗਮ ਹਨ। ਅਜਿਹੀਆਂ ਸ਼ਖ਼ਸੀਅਤਾਂ ਨੂੰ ਇਹ ਭੰਡਦੇ ਥੱਕਦੇ ਨਹੀਂ ਪਰ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ, ਜਿਸ ਦੀਆਂ ਆਪਣੀਆਂ ਅਤੇ ਉਸ ਦੇ ਪੁੱਤਰਾਂ ਦੀਆਂ ਕਰਤੂਤਾਂ ਨੇ ਦੇਸ਼ ਵਿਦੇਸ਼ ਵਿਚ ਪੰਥ ਦਾ ਨਾਉਂ ਡੋਬ ਦਿੱਤਾ, ਉਸ ਦੀ ਪ੍ਰਸ਼ੰਸਾ ਦੇ ਇਹ ਪੁਲ ਬੰਨ੍ਹਣੋਂ ਨਹੀਂ ਥਕਦੇ।

ਜਦ ਕਿ ਗੁਰਬਾਣੀ ਉਪਦੇਸ਼ ਦੇ ਰਹੀ ਹੈ :

*—ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ॥*
*ਨਾਮਿ ਰਤਾ ਸੋਈ ਨਿਰਬਾਣੁ॥* *(ਅੰਗ ੩੯੫)*

*—ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ*
*ਨਾਹੀ ਤ ਕਰੁ ਬੈਰਾਗੁ॥*
*ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥* *(ਅੰਗ ੧੩੭੭)*

ਜਦਕਿ ਸਾਰਾ ਸਿੱਖ ਜਗਤ ਜਾਣਦਾ ਹੈ ਕਿ ਸੰਤ ਅਤਰ ਸਿੰਘ ਜੀ, ਬਾਬਾ ਨੰਦ ਸਿੰਘ ਜੀ ਅਤੇ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਆਦਿ ਨੇ ਸੰਸਾਰ ਦੇ ਮਾਇਆਵੀ ਬੰਧਨਾਂ ਤੋਂ ਮੁਕਤ ਜੀਵਨ ਬਤੀਤ ਕੀਤਾ ਹੈ।

ਅੱਜ ਦੀ ਸਥਿਤੀ ਹੋਰ ਹੈ। ਆਬਾਦੀ ਬਹੁਤ ਵਧ ਗਈ, ਨੌਜਵਾਨਾਂ ਨੂੰ ਪੜ੍ਹ-ਲਿਖ ਕੇ ਨੌਕਰੀ ਮਿਲਦੀ ਨਹੀਂ। ਹੋਰ ਕਾਰੋਬਾਰ ਕਰਨ ਲਈ ਪੈਸਾ ਅਤੇ ਹੋਰ ਸਾਧਨ ਚਾਹੀਦੇ ਹਨ। ਇਸ ਲਈ ਗੁਰਮਤਿ ਵਿਹੂਣੇ ਮੁੰਡਿਆਂ ਨੇ ਤੂੰਬੀ ਫੜ ਲਈ, ਥੋੜ੍ਹੀ ਬਹੁਤ ਧਾਰਮਿਕ ਬਿਰਤੀ ਵਾਲਿਆਂ ਨੇ ਵਾਜੇ ਫੜ੍ਹ ਕੇ ਕੀਰਤਨ ਸ਼ੁਰੂ ਕਰ ਦਿੱਤਾ ਅਤੇ ਚਤੁਰ ਬੁੱਧੀ ਵਾਲਿਆਂ ਨੇ ਲੰਮੇ ਚੋਲੇ ਪਾ ਕੇ ਗੋਲ ਪੱਗਾਂ ਬੰਨ੍ਹ ਲਈਆਂ ਅਤੇ ਸੰਤ ਅਖਵਾਉਣ ਲੱਗ ਪਏ। ਕੁਝ ਐਸੇ ਬੰਦੇ ਜੋ ਮਹਾਂਪੁਰਸ਼ਾਂ ਦੀ ਸੰਗਤ ਤਾਂ ਕਰਦੇ ਰਹੇ ਪਰ ਕਿਸੇ ਕਾਰਨ ਗੱਦੀ ਪ੍ਰਾਪਤ ਨਾ ਹੋਈ, ਹਤਾਸ਼ ਹੋ ਕੇ ਆਪਣੇ ਵਡੇਰਿਆਂ ਦੇ ਨਾਉਂ 'ਤੇ ਨਵੇਂ ਅਸਥਾਨ ਬਣਾ ਲਏ। ਕੀ ਅਸੀਂ ਇਨ੍ਹਾਂ ਦੇ ਜੀਵਨ

ਨੂੰ ਦੇਖ ਕੇ ਉਨ੍ਹਾਂ ਮਹਾਂਪੁਰਸ਼ਾਂ ਦੀ ਨਿੰਦਿਆ ਕਰੀਏ ਜਿਨ੍ਹਾਂ ਦੀ ਕਮਾਈ ਦਾ ਫਲ ਇਹ ਖਾ ਰਹੇ ਹਨ। ਜਾਂ ਕੀ ਅਸੀਂ ਅੱਜ ਦੇ ਸਿੰਘ ਸਭਾ ਦੇ ਗੁਰਦੁਆਰਿਆਂ ਦੇ ਪ੍ਰਬੰਧਕਾਂ ਦੇ ਲੱਛਣ ਦੇਖ ਕੇ ੧੯੨੦ ਦੇ ਸਿੰਘ ਸਭਾ ਸੰਚਾਲਕ ਗੁਰਮੁਖਾਂ ਨੂੰ ਭੰਡਣ ਲੱਗ ਜਾਈਏ? ਅਤੇ ਇਸੇ ਤਰ੍ਹਾਂ ਜੇ ਅੱਜ ਅਕਾਲੀਆਂ ਅਤੇ ਆਮ ਸਿੱਖ ਕਹਿਲਾਉਣ ਵਾਲਿਆਂ ਦੀਆਂ ਕਰਤੂਤਾਂ ਦੇਖ ਕੇ ਕੋਈ ਅਨਮਤੀਆ ਇਹ ਕਹੇ ਕਿ ਜਿਹੋ ਜਿਹੇ ਇਹ ਸਿੱਖ ਨੇ ਇਨ੍ਹਾਂ ਦਾ ਗੁਰੂ ਭੀ ਅਜਿਹਾ ਹੀ ਹੋਵੇਗਾ ਤਾਂ ਸਾਡੇ ਮਨ 'ਤੇ ਕੀ ਬੀਤੇਗੀ? ਇਹ ਆਪਾਂ ਸਭ ਸਮਝ ਸਕਦੇ ਹਾਂ। ਪਰ ਜਿਸ ਦੀ ਬਿਰਤੀ ਹੀ ਐਸੀ ਹੋ ਜਾਵੇ ਕਿ ਉਸ ਨੂੰ ਸਾਰਿਆਂ ਵਿਚ ਔਗੁਣ ਹੀ ਦਿਸਣ :

*—ਹਮ ਬਡ ਕਬਿ ਕੁਲੀਨ ਹਮ*
*ਪੰਡਿਤ ਹਮ ਜੋਗੀ ਸੰਨਿਆਸੀ॥* (ਅੰਗ ੯੭੪)

*—ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥*
(ਅੰਗ ੯੯੦)

ਅਜਿਹਿਆਂ ਬੰਦਿਆਂ ਲਈ ਗੁਰਬਾਣੀ ਦਾ ਫੈਸਲਾ ਹੈ:

*ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ॥*
*ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਪਚਾਵੈ॥੧॥*
*ਨਿੰਦਕਿ ਅਹਿਲਾ ਜਨਮੁ ਗਵਾਇਆ॥*
*ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ॥੧॥ ਰਹਾਉ॥*
*ਕਿਰਤੁ ਪਇਆ ਨਿੰਦਕ ਬਪੁਰੇ ਕਾ ਕਿਆ ਓਹੁ ਕਰੈ ਬਿਚਾਰਾ॥*
*ਤਹਾ ਬਿਗੂਤਾ ਜਹ ਕੋਈ ਨ ਰਾਖੈ ਓਹੁ ਕਿਸੁ ਪਹਿ ਕਰੇ ਪੁਕਾਰਾ॥੨॥*
*ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ॥*
*ਜੋ ਜੋ ਨਿੰਦ ਕਰੇ ਸੰਤਨ ਕੀ ਤਿਉ ਸੰਤਨ ਸੁਖੁ ਮਾਨਾ॥੩॥*
*ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ॥*
*ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ॥੪॥* (ਅੰਗ ੩੮੦)

# ਕਰਾਮਾਤ ਗੋਬਿੰਦ ਕੀ

ਹਰ ਸਮੇਂ ਅਨੇਕਾਂ ਵਾਰ ਕੁਝ ਅਜਿਹੀਆਂ ਅਦਭੁਤ ਘਟਨਾਵਾਂ ਵਾਪਰਦੀਆਂ ਰਹੀਆਂ ਹਨ ਜੋ ਇਨਸਾਨ ਦੀ ਮਨ-ਬੁੱਧੀ ਤੋਂ ਪਰੇ ਦੀਆਂ ਹੁੰਦੀਆਂ ਹਨ ਅਤੇ ਜਿਨ੍ਹਾਂ ਬਾਰੇ ਹਰ ਪ੍ਰਕਾਰ ਦਾ ਤਰਕ ਖ਼ਤਮ ਹੋ ਜਾਂਦਾ ਹੈ ਜਾਂ ਵਿਗਿਆਨੀ ਭੀ ਸਿਰ ਫੜ੍ਹ ਕੇ ਬੈਠ ਜਾਂਦੇ ਹਨ। ਇਸ ਤਰ੍ਹਾਂ ਦੀ ਹੀ ਇਕ ਘਟਨਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਤਕਰੀਬਨ ਇਕ ਸੌ ਤੀਹ ਸਾਲ ਪਹਿਲਾਂ ਵਾਪਰੀ ਸੀ ਜਿਸ ਦਾ ਵਰਣਨ ਪਹਿਲਾਂ ਹਰਿਮੰਦਰ ਸਾਹਿਬ ਅੰਦਰ ਹੀ ਲਿਖਤੀ ਰੂਪ ਵਿਚ ਲਾਇਆ ਹੋਇਆ ਸੀ ਪਰ ਅੱਜ ਕੱਲ੍ਹ ਇਹ, ਜਦ ਅਕਾਲ ਤਖਤ ਸਾਹਿਬ ਵਲੋਂ ਦਰਸ਼ਨੀ ਡਿਊਢੀ ਵੱਲ ਆਈਏ ਤਾਂ ਖੱਬੇ ਪਾਸੇ ਦੀ ਦੀਵਾਰ 'ਤੇ ਲਿਖਿਆ ਹੋਇਆ ਇੰਜ ਹੈ :

ੴ

ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਕੁਦਰਤੀ ਚਮਤਕਾਰ

ਸਭਨਾਂ ਦੀ ਗਿਆਤ ਲਈ ਦੱਸਿਆ ਜਾਂਦਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ੩੦ ਅਪ੍ਰੈਲ ੧੮੭੭ ਨੂੰ ਸਵਰੇ ੪.੩੦ ਵਜੇ ਇਕ ਅਜਬ ਖੇਲ ਵਰਤਿਆ। ਕੋਈ ਚਾਰ ਕੁ ਸੌ ਪ੍ਰੇਮੀ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਕੀਰਤਨ ਦਾ ਆਨੰਦ ਮਾਣ ਰਹੇ ਸਨ ਜਦਕਿ ਅਚਨਚੇਤ ਹੀ ਬਿਜਲੀ ਦੀ ਲਿਸ਼ਕ ਦਿਸੀ। ਉਹ ਇਕ ਵੱਡੀ ਰੌਸ਼ਨੀ ਦੀ ਸ਼ਕਲ ਵਿਚ ਪਹਾੜ ਦੀ ਬਾਹੀ ਦੇ ਦਰਵਾਜ਼ੇ ਵਿਚੋਂ ਆਈ। ਠੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਗੋਲਾ ਜਿਹਾ ਬਣ ਕੇ ਫਟੀ ਅਤੇ ਚਾਨਣ ਹੀ ਚਾਨਣ ਕਰਕੇ ਦੱਖਣੀ ਦਰਵਾਜ਼ੇ ਥਾਣੀਂ ਨਿਕਲ ਗਈ। ਭਾਵੇਂ ਇਸ ਦੇ ਫਟਣ ਸਮੇਂ ਬੜੀ ਭਿਆਨਕ ਤੇ ਜ਼ੋਰ ਦੀ ਆਵਾਜ਼ ਆਈ ਪਰ ਅੰਦਰ ਬੈਠੇ ਕਿਸੇ ਪ੍ਰੇਮੀ, ਇਮਾਰਤ ਜਾਂ ਚੀਜ਼ ਨੂੰ ਕਿਸੇ ਪ੍ਰਕਾਰ ਦਾ ਕੋਈ ਨੁਕਸਾਨ ਨਾ ਪੁੱਜਾ। ਇਸ ਅਲੌਕਿਕ ਦ੍ਰਿਸ਼ ਨੂੰ ਸਭ ਲੋਕੀਂ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਦਾ ਆਪਣਾ ਕੌਤਕ ਦੱਸਦੇ ਹਨ।

ਸਾਡੀ ਗਿਆਤ ਅਨੁਸਾਰ ਅੰਗਰੇਜ਼ੀ ਸਰਕਾਰ ਇਸ ਸਮੇਂ ਸ੍ਰੀ ਹਮਿਰੰਦਰ ਸਾਹਿਬ ਦੇ ਸਮੁੱਚੇ ਪ੍ਰਬੰਧ ਨੂੰ ਕਿਸੇ ਸੰਸਥਾ ਰਾਹੀਂ ਠੇਕੇ 'ਤੇ ਦੇਣ ਦਾ ਵੀਚਾਰ ਕਰ ਰਹੀ ਸੀ। ਜਿਸ ਸਮੇਂ ਇਹ ਘਟਨਾ ਵਾਪਰੀ ਇਕ ਸਰਕਾਰੀ ਮੁਹਤਬਰ ਬੰਦਾ ਉਥੇ ਹਾਜ਼ਰ ਸੀ। ਜਦ ਉਸ ਮੁਹਤਬਰ ਬੰਦੇ ਨੇ ਸਾਰੀ ਘਟਨਾ ਦਾ ਵੇਰਵਾ ਸਬੰਧਤ ਸਰਕਾਰੀ ਅਫ਼ਸਰਾਂ ਨੂੰ ਦੱਸਿਆ ਤਾਂ ਉਨ੍ਹਾਂ ਨੇ ਠੇਕੇ 'ਤੇ ਦੇਣ ਦਾ ਵੀਚਾਰ ਛੱਡ ਦਿੱਤਾ।

ਪਿਛਲੀ ਸਦੀ ਵਿਚ ਅੰਮ੍ਰਿਤਸਰ ਸਾਹਿਬ ਗੁਰੂ ਕੇ ਬਾਗ਼ ਦੇ ਮੋਰਚੇ ਵੇਲੇ ਸਿੰਘਾਂ ਦੇ ਜਥੇ ਜਾਂਦੇ, ਅੱਗੇ ਪੁਲਿਸ ਤਿਆਰ ਹੁੰਦੀ ਅਤੇ ਡਾਂਗਾਂ ਦੀ ਮਾਰ ਪੈਂਦੀ। ਸਾਰੇ ਸਿੰਘਾਂ ਨੂੰ ਸ਼ਾਂਤਮਈ ਰਹਿਣ ਦੀ ਹਦਾਇਤ ਸੀ। ਡਾਂਗ ਦੀ ਮਾਰ ਖਾ ਕੇ ਸਿੰਘ ਬੇਹੋਸ਼ ਹੋ ਜਾਂਦੇ, ਫਿਰ ਉਠ ਖੜ੍ਹਦੇ ਅਤੇ ਡਾਂਗਾਂ ਦੀ ਮਾਰ ਪੈਂਦੀ। ਅੰਗਰੇਜ਼ ਪਾਦਰੀ

ਮਿਸਟਰ ਐਂਡਰਿਊਜ਼ ਨੇ ਜਦ ਇਹ ਵਰਤਾਰਾ ਅੱਖੀਂ ਦੇਖਿਆ ਤਾਂ ਦਹਿਲ ਗਿਆ। ਦਿੱਲੀ ਵਾਇਸਰਾਇ ਅਤੇ ਇੰਗਲੈਂਡ ਦੀ ਸਰਕਾਰ ਨੂੰ ਲਿਖ ਕੇ ਭੇਜਿਆ ਕਿ ਮੈਂ ਹਜ਼ਾਰਾਂ ਯਸੂ ਮਸੀਹ ਡਾਂਗਾਂ ਦੀ ਮਾਰ ਨਾਲ ਤੜਪਦੇ ਦੇਖੇ ਹਨ।

ਜਦ ਡਾਂਗਾਂ ਦੀ ਮਾਰ ਪੈਂਦੀ ਸੀ ਤਾਂ ਇਕ ਬਾਜ਼ ਇਸ ਜਗ੍ਹਾ ਉਪਰ ਅਸਮਾਨ ਵਿਚ ਚੱਕਰ ਲਗਾਉਂਦਾ ਰਹਿੰਦਾ ਸੀ। ਕਦੇ ਦਰੱਖਤ 'ਤੇ ਬੈਠ ਜਾਂਦਾ। ਗੁਰੂ ਕੇ ਸਿੰਘ ਇਸ ਨੂੰ ਕਲਗੀਆਂ ਵਾਲੇ ਦੀ ਮਿਹਰ ਜਾਣ ਕੇ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਅਤੇ ਅੱਗੇ ਹੋ ਹੋ ਡਾਂਗਾਂ ਦੀ ਮਾਰ ਖਾਂਦੇ। ਅੰਗਰੇਜ਼ ਪੁਲਿਸ ਅਫ਼ਸਰ ਬੀ. ਟੀ. ਨੇ ਆਪ ਇਸ ਬਾਜ਼ ਨੂੰ ਮਾਰਨ ਦੀ ਕੋਸ਼ਿਸ਼ ਕੀਤੀ, ਬੜੇ ਬੜੇ ਸ਼ਿਕਾਰੀ ਬੁਲਾਏ ਗਏ ਪਰ ਬਾਜ਼ ਦਾ ਕੋਈ ਨੁਕਸਾਨ ਨਾ ਕਰ ਸਕੇ।

੧੯੮੪ ਦੇ ਘੱਲੂਘਾਰੇ ਵੇਲੇ ਭੀ ਕਈ ਥਾਈਂ ਗੁਰਦੁਆਰਿਆਂ ਵਿਚ ਬਾਜ਼ ਦੇ ਦਰਸ਼ਨ ਸੰਗਤਾਂ ਨੇ ਕੀਤੇ। ਲੁਧਿਆਣੇ, ਜਗਰਾਉਂ ਵਾਲੀ ਨਹਿਰ ਦੇ ਗੁਰਦੁਆਰਾ ਸਾਹਿਬ ਅੰਦਰ ਬੈਠੇ ਬਾਜ਼ ਦੇ ਦਰਸ਼ਨ ਦਾਸ ਨੇ ਭੀ ਕੀਤੇ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਲਾਈਨ ਬਣਾ ਕੇ ਇਸ ਬਾਜ਼ ਅੱਗੋਂ ਲੰਘੀ ਪਰ ਉਹ ਅਡੋਲ ਬੈਠਾ ਰਿਹਾ। ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਵਿਗਿਆਨੀਆਂ ਦਾ ਬਿਆਨ ਅਖ਼ਬਾਰ ਵਿਚ ਆਇਆ ਕਿ ਜ਼ਿਮੀਂਦਾਰਾਂ ਨੇ ਫਸਲ ਵਿਚ ਵਲਾਇਤੀ ਖਾਦ ਜ਼ਿਆਦਾ ਪਾ ਦਿੱਤੀ ਅਤੇ ਕੀਟਨਾਸ਼ਕ ਦਵਾਈਆਂ ਦੇ ਛਿੜਕਾਓ ਕਾਰਨ ਖੇਤ ਦੇ ਡੱਡੂ ਅਤੇ ਛੋਟੀ ਮੱਛੀ ਖਾਣ ਨਾਲ ਜ਼ਹਿਰੀਲੇ ਹੋ ਗਏ। ਬਾਜ਼ ਨੇ ਜ਼ਹਿਰੀਲੇ ਡੱਡੂ ਖਾ ਲਏ। ਬਿਮਾਰ ਹੋਣ ਕਾਰਨ ਇਹ ਇਕ ਥਾਂ ਬੈਠੇ ਰਹਿੰਦੇ ਹਨ।

ਸਰਕਾਰੀ ਅੰਕੜੇ ਦੱਸਦੇ ਹਨ ਕਿ ਕੈਮੀਕਲ ਖਾਦ ਅਤੇ ਕੀਟਨਾਸ਼ਕਾਂ ਦੀ ਖਪਤ ਅੱਗੇ ਨਾਲੋਂ ਹੁਣ ਤੀਹ ਪ੍ਰਤੀਸ਼ਤ ਵਧ ਗਈ ਹੈ। ਪਰ ਹੁਣ ਕੋਈ ਬਾਜ਼ ਬੀਮਾਰ ਹੋ ਕੇ ਕਦੇ ਕਿਸੇ ਗੁਰਦੁਆਰੇ ਨਹੀਂ ਆਇਆ। ਇਸ ਦਾ ਜਵਾਬ ਪੀ. ਏ. ਯੂ. ਦੇ ਵਿਗਿਆਨੀ ਹੀ ਦੇ ਸਕਦੇ ਹਨ।

੨੯ ਫਰਵਰੀ ੨੦੦੮ ਨੂੰ ਭੂਰਬੀਨ ਨਾਮੀ ਰਾਜਸਥਾਨ ਦੇ ਸਿਰੋਹੀ ਜ਼ਿਲ੍ਹੇ ਦੀ ਗਰਭਵਤੀ ਇਸਤਰੀ ਰੇਲ ਗੱਡੀ ਰਾਹੀਂ ਰਾਤ ਨੂੰ ਜੋਧਪੁਰ ਤੋਂ ਅਹਿਮਦਾਬਾਦ ਜਾ ਰਹੀ ਸੀ। ਹਾਜਤ ਹੋਣ 'ਤੇ ਉਹ ਗੱਡੀ ਦੇ ਬਾਥਰੂਮ ਵਿਚ ਗਈ। ਜਦੋਂ ਹਾਜਤ ਕਰ ਕੇ ਉਠੀ ਤਾਂ ਸਤਮਾਹੀ ਬੱਚੀ ਪੈਦਾ ਹੋ ਕੇ ਫਲੱਸ਼ ਦੇ ਪਾਈਪ ਰਾਹੀਂ ਰੇਲ ਦੀ ਪਟੜੀ 'ਤੇ ਜਾ ਗਿਰੀ। ਨੀਮ ਬੇਹੋਸ਼ੀ ਦੀ ਹਾਲਤ ਵਿਚ ਉਸ ਨੇ ਆਪਣੇ ਪਤੀ ਨੂੰ ਇਸ ਬਾਰੇ ਦੱਸਿਆ। ਗੱਡੀ ਸੱਤਰ ਕਿ. ਮੀ. ਦੀ ਰਫ਼ਤਾਰ ਨਾਲ ਜਾ ਰਹੀ ਸੀ। ਸੋ ਤਕਰੀਬਨ ਤਿੰਨ ਕਿਲੋਮੀਟਰ ਜਾ ਕੇ ਸਟੇਸ਼ਨ 'ਤੇ ਗੱਡੀ ਰੁਕੀ। ਸਰਕਾਰੀ ਬੰਦੇ ਬੱਚੀ ਦੀ ਭਾਲ ਵਿਚ ਤੁਰ ਗਏ। ਇਤਨੇ ਚਿਰ ਨੂੰ ਦੋ ਗੱਡੀਆਂ ਹੋਰ ਬੱਚੀ ਉਪਰ ਦੀ ਲੰਘ ਗਈਆਂ ਪਰ ਬੱਚੀ ਸਹੀ ਸਲਾਮਤ ਮਿਲ ਗਈ। ਭਾਵੇਂ ਠੰਢ ਨਾਲ ਨੀਲੀ ਹੋ ਗਈ ਸੀ। ੧.੪ ਕਿਲੋ ਵਜ਼ਨ ਦੀ ਬੱਚੀ ਡਾਕਟਰੀ ਸਹਾਇਤਾ ਨਾਲ ਠੀਕ ਹੈ। ਇਹ ਖ਼ਬਰ ਟੈਲੀਵਿਜ਼ਨ 'ਤੇ ਵੀ ਸਭ ਨੇ ਦੇਖੀ ਅਤੇ ਅਖ਼ਬਾਰਾਂ ਵਿਚ ਭੀ ਆਈ ਸੀ।

ਕਾਮਰੇਡ ਤਾਂ ਪ੍ਰਚਾਰ ਕਰ ਰਹੇ ਹਨ ਬੱਚੀ ਬਹੁਤ ਬਲਵਾਨ ਹੈ, ਉਸ ਦੀ ਇੱਛਾ ਸ਼ਕਤੀ ਇੰਨੀ ਪ੍ਰਬਲ ਸੀ ਕਿ ਬਚ ਗਈ। ਨਵੀਂ ਜਨਮੀ ਬੱਚੀ ਦੀ ਕੀ ਇੱਛਾ ਸ਼ਕਤੀ ਅਤੇ ਸਮਝ ਹੋ ਸਕਦੀ ਹੈ ਇਹ ਪਾਠਕ ਆਪ ਅੰਦਾਜ਼ਾ ਲਗਾ ਸਕਦੇ ਹਨ। ਇਸ

ਬਾਰੇ ਗੁਰਬਾਣੀ ਦੱਸ ਰਹੀ ਹੈ :

*—ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥* (ਅੰਗ ੨੭੭)

*—ਅਉਰ ਕੀ ਬਾਤ ਕਹਾਂ ਕਹੋਂ ਤੋ ਸਿਉ,*
*ਸੋ ਪੇਟ ਹੀ ਪਟ ਬੀਚ ਬਚਾਵੈ॥* (ਦਸਮ ਗ੍ਰੰਥ)

ਕੁਦਰਤ ਦੇ ਨਿਜ਼ਾਮ ਵੱਲ ਝਾਤ ਮਾਰੀਏ ਤਾਂ ਕਾਦਰ ਦੀਆਂ ਅਦਭੁਤ ਗੱਲਾਂ ਦੇਖ ਕੇ ਮਨ ਵਿਸਮਾਦ ਵਿਚ ਆ ਜਾਂਦਾ ਹੈ। ਸੰਸਾਰ ਵਿਚ ਕਿਸੇ ਦੋ ਦੀ ਅਕਲ, ਸ਼ਕਲ ਅਤੇ ਆਵਾਜ਼ ਨਹੀਂ ਮਿਲਦੀ। ਅੱਖ, ਕੰਨ, ਨੱਕ ਦੀ ਬਣਤਰ ਅੱਡ-ਅੱਡ ਹੈ। ਕਿਸੇ ਦੀ ਹਸਤ ਰੇਖਾ, ਹੱਥਾਂ ਦੀਆਂ ਉਂਗਲਾਂ ਅਤੇ ਉਂਗਲਾਂ ਦੀਆਂ ਰੇਖਾਵਾਂ (ਫਿੰਗਰ ਪ੍ਰਿੰਟਸ) ਨਹੀਂ ਮਿਲਦੇ। ਇਕੋ ਮਾਂ ਪਿਉ ਦੀ ਸੰਤਾਨ, ਇਕੋ ਮਾਹੌਲ ਵਿਚ ਪਲੀ, ਇਕੋ ਸਕੂਲ ਵਿਚ ਪੜ੍ਹੀ, ਸਭ ਦਾ ਸੁਭਾਓ ਅਤੇ ਕਿਸਮਤ ਵੱਖੋ-ਵੱਖਰੀ ਹੈ।

ਕੇਵਲ ਮਨੁੱਖਾਂ ਦੀ ਹੀ ਇਹ ਗੱਲ ਨਹੀਂ ਬਲਕਿ ਪਸ਼ੂ, ਪੰਛੀ ਅਤੇ ਦਰੱਖਤਾਂ ਦਾ ਭੀ ਇਹੀ ਵਰਤਾਰਾ ਹੈ। ਸਾਰੇ ਮਿੱਠੇ ਫਲਾਂ ਸੇਬ, ਨਾਸ਼ਪਾਤੀ, ਅੰਗੂਰ, ਆੜੂ, ਖੁਰਮਾਨੀ, ਅੰਗੂਰ, ਅਮਰੂਦ, ਸੰਤਰਾਂ ਅਤੇ ਕੇਲਾ ਆਦਿ ਦਾ ਸੁਆਦ ਅਤੇ ਖੁਸ਼ਬੂ ਵੱਖਰੀ ਹੈ। ਇਹੀ ਹਾਲ ਫੁੱਲਾਂ ਦਾ ਹੈ। ਹੁਣ ਤੱਕ ਪ੍ਰਾਪਤ ਹੋਈਆਂ ਸੱਪਾਂ ਦੀਆਂ ਕਿਸਮਾਂ ਅਤੇ ਮੱਛੀਆਂ 'ਤੇ ਭੀ ਇਹ ਗੱਲ ਢੁਕਦੀ ਹੈ।

ਮੱਕੜੀ ਨੇ ਜਿਊਮੈਟਰੀ ਕਿਥੋਂ ਸਿੱਖੀ ਹੈ? ਜੋ ਸਹੀ ਅੱਠ ਕੋਣ ਵਾਲਾ ਜਾਲਾ ਤਣ ਕੇ ਵਿਚਕਾਰ ਸਹੀ ਰੂਪ ਵਿਚ ਗੋਲਾਕਾਰ ਤਾਣਾ ਤਣਦੀ ਹੈ। ਕੁੱਤੇ ਨੂੰ ਕਿਸ ਨੇ ਦੱਸਿਆ ਹੈ ਕਿ ਜੇ ਹਾਜਮਾ ਖਰਾਬ ਹੋਵੇ ਤਾਂ ਰੋਟੀ ਨਾ ਖਾ ਅਤੇ ਘਾਹ ਖਾ ਕੇ ਪੇਟ ਸਾਫ਼ ਕਰ ਲੈ। ਜ਼ੇਰ ਤੋਂ ਪੈਦਾ ਹੋਣ ਵਾਲੇ ਸਾਰੇ ਪਸ਼ੂਆਂ ਵਿਚੋਂ ਟੰਗ ਚੁੱਕ ਕੇ ਕੇਵਲ ਕੁੱਤਾ ਪਿਸ਼ਾਬ ਕਰਦਾ ਹੈ। ਇੰਦਰ ਸਿੰਘ ਘੱਗਾ ਅਤੇ ਸਭਰਾ ਨੂੰ ਅਸੀਂ ਕਹਾਂਗੇ ਕਿ ਡਾਰਵਿਨ ਨੂੰ ਪੁੱਛ ਕੇ ਦੱਸਣ ਕਿ ਕੁੱਤੇ ਨੇ ਇਹ ਕਿਸ ਜਾਨਵਰ ਕੋਲੋਂ ਸਿੱਖਿਆ ਹੈ। ਇਸੇ ਤਰ੍ਹਾਂ ਬਿਜੜੇ ਨੇ ਕਿਹੜੀ ਯੂਨੀਵਰਸਿਟੀ ਤੋਂ ਇੰਜੀਨੀਅਰਿੰਗ ਕਰਕੇ ਦੋ-ਮੰਜ਼ਿਲਾ ਆਲ੍ਹਣਾ ਬਣਾਉਣਾ ਸਿੱਖਿਆ ਹੈ ਜਦ ਕਿ ਡਾਰਵਿਨ ਅਨੁਸਾਰ ਸਭ ਤੋਂ ਵੱਧ ਵਿਗਸਤ ਬੁੱਧੀ ਵਾਲੇ ਮਨੁੱਖ ਦੇ ਪੂਰਵਜ (ਡਾਰਵਿਨ ਅਨੁਸਾਰ) ਬੰਦਰ, ਚਿੰਪਾਨੀਜ਼ ਅਤੇ ਗੁਰੀਲਾ ਨੂੰ ਹੁਣ ਤੱਕ ਇਹ ਕਲਾ ਨਹੀਂ ਆਈ।

ਪਹਾੜ ਵਰਗੀ ਕਾਇਆ ਵਾਲਾ ਹਾਥੀ ਅਤੇ ਨਿੱਕੀ ਜਿਹੀ ਕੀੜੀ ਦੋਨਾਂ ਦੀ ਜਨਮ ਤੋਂ ਲੈ ਕੇ ਮਰਨ ਤੱਕ, ਜਿੰਦਾ ਰਹਿਣ ਲਈ ਭੋਜਨ ਦਾ ਜੁਗਾੜ ਕਰਨਾ, ਪਰਿਵਾਰ ਪਾਲਣਾ ਅਤੇ ਦੁਸ਼ਮਣ ਤੋਂ ਬਚਣ ਲਈ ਸਵੈ-ਰੱਖਿਆ ਕਰਨ ਦੀ ਮਾਨਸਿਕ ਬਿਰਤੀ ਇਕੋ ਹੈ। ਸਰਦ ਰੁੱਤ ਲਈ ਭੋਜਨ ਇਕੱਠਾ ਕਰਨ ਦੀ ਅਕਲ ਕੀੜੀ ਨੂੰ ਕਿਸ ਨੇ ਦਿੱਤੀ ਹੈ? ਗੁਰਬਾਣੀ ਦੱਸ ਰਹੀ ਹੈ :

*ਪਹਿਲੋ ਦੇ ਤੈਂ ਰਿਜਕੁ ਸਮਾਹਾ॥*
*ਪਿਛੋ ਦੇ ਤੈਂ ਜੰਤੁ ਉਪਾਹਾ॥* (ਅੰਗ ੧੩੦)

ਅਰਥ : (ਹੇ ਪਰਮਾਤਮਾ) ਪਹਿਲਾਂ ਤੈਂ ਜੀਵ ਦਾ ਰਿਜ਼ਕ ਬਣਾਇਆ, ਇਸ ਪਿਛੋਂ ਜੀਵ ਪੈਦਾ ਕੀਤੇ ਹਨ।

ਕੀ ਵਿਗਿਆਨੀ ਇਸ ਨੂੰ ਮੰਨਦਾ ਹੈ? ਉਦਾਹਰਣ ਸਭ ਦੇ ਸਾਹਮਣੇ ਹੈ ਕਿ

ਬੱਚਾ ਪੈਦਾ ਹੋਣ ਤੋਂ ਪਹਿਲਾਂ ਦੁੱਧ ਮਾਂ ਦੇ ਥਣਾਂ ਵਿਚ ਆ ਜਾਂਦਾ ਹੈ। ਰੋਟੀ ਮਨੁੱਖ ਖਾਂਦਾ ਹੈ, ਰੋਟੀ ਇਸਤਰੀ ਖਾਂਦੀ ਹੈ ਦੋਨਾਂ ਵਿਚ ਲਹੂ ਸਮਾਨ ਬਣਦਾ ਹੈ ਪਰ ਮਨੁੱਖ ਵਿਚ ਲਹੂ ਤੋਂ ਵੀਰਜ ਬਣਦਾ ਹੈ ਅਤੇ ਇਸਤਰੀ ਵਿਚ ਅੰਡਾ ਅਤੇ ਦੁੱਧ ਬਣਦਾ ਹੈ। ਮੈਡੀਕਲ ਸਾਇੰਸ ਕਹਿੰਦੀ ਹੈ ਕਿ ਮਨੁੱਖ ਅਤੇ ਇਸਤਰੀ ਦੇ ਅੰਦਰ ਅੱਡ-ਅੱਡ ਤਰ੍ਹਾਂ ਦਾ ਹਾਰਮੋਨਜ਼ ਕਾਰਨ ਇਹ ਸਭ ਹੁੰਦਾ ਹੈ। ਅਸੀਂ ਪੁੱਛਦੇ ਹਾਂ ਕਿ ਹਾਰਮੋਨਜ਼ ਕਿਸ ਨੇ ਬਣਾਏ ਹਨ? ਤਰਕਸ਼ੀਲ ਕਹਿੰਦੇ ਹਨ ਕਿ ਆਪੇ ਬਣ ਗਏ। ਇਸ ਦਾ ਫਿਰ ਪ੍ਰਸ਼ਨ ਉਠਦਾ ਹੈ ਬੱਚਾ ਕਿਉਂ ਆਪੇ ਨਹੀਂ ਬਣਦਾ, ਉਸ ਦੇ ਬਣਾਉਣ ਲਈ ਭੀ ਮਾਂ ਬਾਪ ਨੂੰ ਕ੍ਰਿਆਸ਼ੀਲ ਹੋਣਾ ਪੈਂਦਾ। ਕੁਦਰਤ ਦੀ ਹਰ ਚੀਜ਼ ਕਿਸੇ ਨਿਯਮ ਵਿਚ ਬੱਝੀ ਹੋਈ ਹੈ। ਕੋਈ ਨਿਯਮ ਆਪਣੇ ਆਪ ਨਹੀਂ ਬਣਦਾ, ਨਿਯਮ ਦੇ ਬਣਾਉਣ ਵਾਲਾ ਕੋਈ ਹੁੰਦਾ ਹੈ। ਜਿਸ ਨੂੰ ਆਸਤਕ ਪ੍ਰਮਾਤਮਾ ਕਹਿੰਦੇ ਹਨ ਅਤੇ ਨਾਸਤਕ ਲਈ ਇਹ ਅੰਧ-ਵਿਸ਼ਵਾਸ ਹੈ।

ਕਿਸੇ ਤਰਕਸ਼ੀਲ ਨੇ ਅੱਜ ਤੱਕ ਐਟਮ ਜਾਂ ਅਣੂ ਨਹੀਂ ਦੇਖਿਆ, ਕੇਵਲ ਵਿਗਿਆਨੀਆਂ ਨੇ ਪ੍ਰਯੋਗਸ਼ਾਲਾ ਵਿਚ ਦੇਖਿਆ ਹੈ ਅਤੇ ਵਿਗਿਆਨੀ 'ਤੇ ਭਰੋਸਾ ਰੱਖ ਕੇ ਉਹ ਕਹਿੰਦੇ ਹਨ ਕਿ 'ਐਟਮ' ਹੈ। ਇਸੇ ਤਰ੍ਹਾਂ ਪਰਮੇਸ਼ਰ ਦੇ ਭੇਜੇ ਮਹਾਂਪੁਰਸ਼ਾਂ ਨੇ ਤੱਤ ਕੱਢਿਆ ਹੈ:

*ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥*
*ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥* *(ਅੰਗ ੬੭੭)*

ਗੁਰੂ ਦੇ ਸੇਵਕਾਂ ਨੇ ਗੁਰੂ 'ਤੇ ਭਰੋਸਾ ਕਰ ਕੇ ਅਤੇ ਕਮਾਈ ਕਰ ਕੇ ਆਪ ਦੇਖ ਲਿਆ ਕਿ ਗੱਲ ਸਹੀ ਹੈ ਪਰ ਤਰਕਸ਼ੀਲ ਕਦੇ ਨਹੀਂ ਮੰਨਣਗੇ।

# ਪੁਸਤਕ ਸਾਰੰਸ਼

ਹੁਣ ਤੱਕ ਦੀ ਇਸ ਕਿਤਾਬ ਵਿਚ ਕੀਤੀ ਚਰਚਾ ਦਾ ਸਾਰੰਸ਼ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ:

੧. ਪ੍ਰਕਿਰਤੀ ਨੂੰ ਸਮਝਣ ਲਈ ਅਤੇ ਪ੍ਰਕਿਰਤੀ ਦੇ ਪਦਾਰਥ ਦੀ ਜਾਣਕਾਰੀ ਦੇਣ ਵਾਲਾ, ਵਿਗਿਆਨ ਕਿਹਾ ਜਾਂਦਾ ਹੈ। ਪਰਮੇਸ਼ਰ ਆਪਣੀ ਬਣਾਈ ਪ੍ਰਕਿਰਤੀ ਵਿਚ ਸਮੋਇਆ ਹੋਇਆ ਭੀ ਇਸ ਤੋਂ ਨਿਰਲੇਪ ਹੈ, ਇਸ ਲਈ ਵਿਗਿਆਨ ਦੀ ਪਕੜ ਤੋਂ ਪਰ੍ਹੇ ਹੈ।

੨. ਵਿਗਿਆਨੀ ਆਪਣੀ ਖੋਜ ਦੇ ਆਧਾਰ 'ਤੇ ਅੰਤ ਲੱਭਣਾ ਚਾਹੁੰਦਾ ਹੈ, ਪਰ ਪਰਮੇਸ਼ਰ ਬੇਅੰਤ, ਅਗੰਮ ਅਤੇ ਅਥਾਹ ਹੈ, ਇਸ ਲਈ ਵਿਗਿਆਨੀ ਦੀ ਪਹੁੰਚ ਤੋਂ ਪਰ੍ਹੇ ਹੈ ਪਰ ਗੁਰਮਤਿ ਦਾ ਮਾਰਗ ਪ੍ਰੇਮਾ-ਭਗਤੀ ਦੁਆਰਾ ਪਰਮੇਸ਼ਰ ਨਾਲ ਅਭੇਦ ਹੋਣਾ ਹੈ।

੩. ਪ੍ਰਕਿਰਤੀ ਦੇ ਸਾਰੇ ਨਿਯਮ ਪਰਮੇਸ਼ਰ ਦੇ ਬਣਾਏ ਹੋਏ ਹਨ ਪਰ ਇਹ ਅਸੂਲ ਪਰਮੇਸ਼ਰ 'ਤੇ ਲਾਗੂ ਨਹੀਂ ਹੁੰਦੇ। ਜਿਸ ਤਰ੍ਹਾਂ ਕੋਈ ਡੀ. ਸੀ. ਸ਼ਹਿਰ ਵਿਚ ਕਰਫਿਊ ਲਗਾ ਦਿੰਦਾ ਹੈ, ਬਾਕੀਆਂ ਵਾਸਤੇ ਕਰਫਿਊ ਹੈ ਪਰ ਡੀ. ਸੀ. ਕਰਫਿਊ ਲੱਗਣ ਪਿਛੋਂ ਭੀ ਜਿਥੇ ਚਾਹੇ ਜਾ ਸਕਦਾ ਹੈ। ਇਸੇ ਤਰ੍ਹਾਂ ਵਿਗਿਆਨਕ ਅਸੂਲ ਪਰਮੇਸ਼ਰ ਅਤੇ ਪਰਮੇਸ਼ਰ ਨਾਲ ਅਭੇਦ ਹੋਏ ਭਗਤ-ਜਨ, ਗੁਰੂ, ਪੀਰਾਂ 'ਤੇ ਲਾਗੂ ਨਹੀਂ ਹੁੰਦੇ।

੪. ਪ੍ਰੇਮਾ-ਭਗਤੀ ਵਿਚ ਲੀਨ ਪਰਮੇਸ਼ਰ ਵਿਚ ਅਭੇਦ ਭਗਤ-ਜਨ ਵਿਗਿਆਨ ਬਾਰੇ ਸਭ ਕੁਝ ਜਾਣਦੇ ਹਨ ਪਰ ਵਿਗਿਆਨੀਆਂ ਨੂੰ ਪਰਮੇਸ਼ਰ ਬਾਰੇ ਕੁਝ ਪਤਾ ਨਹੀਂ ਹੈ।

੫. ਕੋਈ ਵਿਗਿਆਨੀ ਮਾਇਆ ਦੇ ਰਜੋ, ਤਮੋ, ਸਤੋ ਵਾਲੇ ਤਿੰਨ ਗੁਣਾਂ ਤੋਂ ਬਚ ਨਹੀਂ ਸਕਿਆ ਪਰ ਗੁਰੂ ਸਾਹਿਬ ਅਤੇ ਭਗਤ-ਜਨ ਇਸ ਮਾਇਆ ਤੋਂ ਨਿਰਲੇਪ ਚੌਥੇ ਪਦ ਵਿਚ ਵਿਚਰਨ ਵਾਲੇ ਹਨ।

੬. ਧਰਮ ਦਾ ਧੁਰਾ ਪਰਮੇਸ਼ਰ ਹੈ। ਸਾਰੇ ਧਰਮ ਪਰਮੇਸ਼ਰ ਦੇ ਪਿਆਰ ਵਾਲੇ ਗੁਰੂ, ਪੀਰ, ਪੈਗੰਬਰਾਂ ਦੇ ਚਲਾਏ ਹੋਏ ਹਨ। ਕਿਸੇ ਵਿਗਿਆਨੀ ਨੇ ਕੋਈ ਧਰਮ ਨਹੀਂ ਚਲਾਇਆ। ਇਸ ਲਈ ਵਾਹਿਗੁਰੂ ਨੂੰ, ਗੁਰੂ ਪੀਰਾਂ ਨੂੰ ਅਤੇ ਇਨ੍ਹਾਂ ਦੇ ਜੀਵਨ-ਸਬੰਧਤ ਘਟਨਾਵਾਂ ਨੂੰ ਵਿਗਿਆਨਕ ਕਸਵੱਟੀ 'ਤੇ ਲਾ ਕੇ ਪਰਖਣ ਨਾਲ ਪਾਰਖੂ ਨੂੰ ਨਿਰਾਸ਼ਾ ਤੋਂ ਸਿਵਾਏ ਕੁਝ ਪੱਲੇ ਨਹੀਂ ਪਵੇਗਾ।

੭. ਸਾਰਾ ਵਿਗਿਆਨ ਕਿਉਂ, ਕੀ ਅਤੇ ਕਿੱਦਾਂ ਦੇ ਆਧਾਰ 'ਤੇ ਖੜ੍ਹਾ ਹੈ ਪਰ ਧਰਮ ਭਲਾ ਜੀ, ਭੁਲਾ ਜੀ ਅਤੇ ਭਾਣਾ ਜੀ 'ਤੇ ਖੜ੍ਹਾ ਹੈ।

੮. ਵਿਗਿਆਨਕ ਖੋਜ ਦੇ ਸਿੱਟੇ ਬਦਲਦੇ ਰਹਿੰਦੇ ਹਨ। ਪਹਿਲਾਂ ਕਹਿੰਦੇ ਸੀ, ਪਦਾਰਥ ਦਾ ਸਭ ਤੋਂ ਛੋਟਾ ਭਾਗ ਅਣੂ (ਅਟੋਮ) ਹੈ। ਫਿਰ ਨਿਊਕਲੀਅਸ

ਬਣ ਗਿਆ। ਇਸ ਪਿਛੋਂ ਕੁਆਰਕ ਸਭ ਤੋਂ ਛੋਟਾ ਭਾਗ ਮੰਨਿਆ ਗਿਆ ਅਤੇ ਇਸ ਤੋਂ ਅੱਗੇ ਨਿਊਟਰੋਨ ਅਤੇ ਪਰੋਟੋਨ ਬਣ ਗਏ। ਇੰਜ ਹੀ ਵਿਗਿਆਨੀ ਸੱਠ ਸਾਲ ਤੱਕ 'ਪਲੈਟੋ' ਨੂੰ ਬ੍ਰਹਿਮੰਡ ਦਾ ਇਕ ਗ੍ਰਹਿ ਮੰਨਦੇ ਰਹੇ, ਹੁਣ ਪਲਟ ਗਏ ਹਨ। ਇਸ ਦੇ ਵਿਪਰੀਤ ਗੁਰਮਤਿ ਦੇ ਸਿਧਾਂਤ ਸਰਬ-ਕਾਲੀ ਅਟੱਲ ਹਨ।

੯. ਵਿਗਿਆਨ ਅਤੇ ਵਿਦਵਤਾ ਬੁੱਧੀ ਮੰਡਲ ਤੱਕ ਸੀਮਤ ਹੈ ਅਤੇ ਮੱਥੇ ਵਿਚ ਹੁੰਦੀ ਹੈ। ਪਰਮੇਸ਼ਰ ਭਾਵਨਾ ਦੇ ਅਧੀਨ ਹੈ ਜੋ ਭਗਤ-ਜਨਾਂ ਦੇ ਹਿਰਦੇ ਵਿਚ ਹੁੰਦੀ ਹੈ।

੧੦. ਵਿਗਿਆਨ ਨੂੰ ਕਸਵੱਟੀ ਬਣਾ ਕੇ ਗੁਰ ਇਤਿਹਾਸ ਦੀਆਂ ਪੰਥ ਪ੍ਰਵਾਣਤ ਘਟਨਾਵਾਂ ਨੂੰ ਨਕਾਰਨ ਵਾਲੇ ਸਹੀ ਅਰਥਾਂ ਵਿਚ ਨਿਊਟਨ, ਫੈਰੇਡੇ, ਡਾਰਵਿਨ ਅਤੇ ਆਇਨਸਟਾਈਨ ਦੇ ਸਿੱਖ ਹਨ ਨਾ ਕਿ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਸਿੱਖ।

੧੧. ਭਾਈ ਰਣਧੀਰ ਸਿੰਘ ਜੀ ਅਤੇ ਹੋਰ ਮਹਾਂਪੁਰਸ਼ਾਂ ਨੂੰ ਵਿਗਿਆਨ ਦੇ ਆਧਾਰ 'ਤੇ ਖੰਡਣ ਕਰ ਕੇ ਬ੍ਰਾਹਮਣਵਾਦੀ ਕਹਿਣ ਵਾਲਾ ਇੰਦਰ ਸਿੰਘ ਘੱਗਾ ਅਤੇ 'ਸੰਤਾਂ ਦੇ ਕੌਤਕ' ਦਾ ਕਰਤਾ ਸੁਖਵਿੰਦਰ ਸਿੰਘ ਸਭਰਾ ਦਾ ਸਿੱਖੀ ਨਾਲ ਦੂਰ ਦਾ ਵੀ ਕਿਤੇ ਰਿਸ਼ਤਾ ਨਹੀਂ। ਇਹ ਅੰਦਰੋਂ ਪੂਰਨ ਤੌਰ 'ਤੇ ਕਮਿਊਨਿਸਟ ਹਨ, ਬਾਹਰੋਂ ਭੇਸ ਸਿੱਖੀ ਵਾਲਾ ਹੈ।

੧੨. ਇੰਦਰ ਸਿੰਘ ਘੱਗਾ ਦੀਆਂ ਲਿਖਤਾਂ ਦਾ, ਅਤੇ ਇਨ੍ਹਾਂ ਵਲੋਂ ਘੋਸ਼ਿਤ ਸਿੱਖਾਂ ਦੀ ਆਕਾਸ਼ ਗੰਗਾ ਦਾ ਧਰੂ ਤਾਰਾ, ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਦੀਆਂ ਲਿਖਤਾਂ ਦਾ ਤੁਲਨਾਤਮਕ ਅਧਿਐਨ ਕਰੀਏ ਤਾਂ ਇਹ ਨਿਰਨਾ ਲੈਣਾ ਮੁਸ਼ਕਲ ਹੋ ਜਾਂਦਾ ਹੈ ਕਿ ਇਨ੍ਹਾਂ ਵਿਚੋਂ ਗੁਰੂ ਕੌਣ ਹੈ ਅਤੇ ਚੇਲਾ ਕੌਣ ਹੈ। ਅਸੀਂ ਆਪਣੀ ਕਿਤਾਬ 'ਸਭ ਦੁਸ਼ਟ ਝਖ ਮਾਰਾ' ਵਿਚ ਸਾਬਤ ਕਰ ਦਿੱਤਾ ਹੈ ਕਿ 'ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਦੀਆਂ ਕਿਤਾਬਾਂ ਦਾ ਲੇਖਕ ਕੋਈ ਹੋਰ ਹੈ, ਨਾਉਂ ਕਾਲਾ ਅਫ਼ਗਾਨਾ ਦਾ ਚੱਲਦਾ ਹੈ।

੧੩. ਸਿੱਖ ਮਿਸ਼ਨਰੀ ਕਾਲਜ ਕੂਚਾ ਫੀਲਡ ਗੰਜ ਲੁਧਿਆਣਾ ਦੇ ਸੰਚਾਲਕ ਅਤੇ ਇਸ ਨੂੰ ਪ੍ਰਚਾਰਨ ਲਈ ਜੁਟੇ ਸੇਵਾ ਭਾਵ ਵਾਲੇ ਵੀਰਾਂ ਦੇ ਉਦਮ ਅਤੇ ਨਿਸ਼ਕਾਮ ਸੇਵਾ ਵੱਲ ਝਾਤ ਮਾਰਿਆਂ ਮਨ ਖਿੜ ਜਾਂਦਾ ਹੈ। ਇਨ੍ਹਾਂ ਵਲੋਂ ਪ੍ਰਕਾਸ਼ਿਤ ਮਾਸਿਕ 'ਸਿੱਖ ਫੁਲਵਾੜੀ' ਅਤੇ ਲਾਗਤ ਮਾਤ੍ਰ ਭੇਟਾ ਵਾਲਾ ਸਿੱਖ ਲਿਟਰੇਚਰ ਅਤੇ ਬੱਚਿਆਂ ਲਈ ਲਾਏ ਜਾ ਰਹੇ ਗੁਰਮਤਿ ਕੈਂਪ ਦੇਖ ਕੇ ਇਨ੍ਹਾਂ ਦੇ ਚਰਨ ਪਰਸਣ ਲਈ ਦਿਲ ਕਰਦਾ ਹੈ ਪਰ ਇਨ੍ਹਾਂ ਵਲੋਂ ਵਿਗਿਆਨ ਦੀ ਕਸਵੱਟੀ ਨਾਲ ਪਰਖੇ ਸਿੱਖੀ ਸਿਧਾਂਤ ਅਤੇ ਸਿੱਖ ਇਤਿਹਾਸ ਨਾਲ ਕੀਤੀ ਭੰਨ ਤੋੜ ਦੇਖ ਕੇ ਮਨ ਘੋਰ ਨਿਰਾਸ਼ਾ ਵੱਲ ਜਾਂਦਾ ਹੈ। ਮਾਨੋ ਖੋਪਾ, ਦਾਖਾਂ ਅਤੇ ਬਦਾਮਾਂ ਵਾਲੀ ਖੀਰ ਬਣਾ ਕੇ ਉਪਰ ਬੂਰੇ ਦੀ ਬਜਾਏ ਸੁਆਹ ਦੀ ਮੁੱਠ ਪਾ ਦਿੰਦੇ ਹਨ। ਅਸਾਡੀ ਤਾਂ ਗੁਰੂ ਮਹਾਰਾਜ ਦੇ ਚਰਨਾਂ ਵਿਚ ਇਹੀ ਅਰਦਾਸ ਹੈ ਕਿ ਆਪਣੇ ਸਮੂਹ ਸੇਵਕਾਂ ਨੂੰ ਸੁਮੱਤ ਬਖਸ਼ਣ ਅਤੇ ਸਹੀ ਤਰੀਕੇ ਨਾਲ ਗੁਰਮਤਿ ਦਾ ਪ੍ਰਚਾਰ ਕਰਨ ਦਾ ਉਦਮ ਬਖਸ਼ਣ ਅਤੇ ਚੜ੍ਹਦੀ ਕਲਾ ਵਿਚ ਰੱਖਣ।



ਸ. ਕੰਵਰ ਅਜੀਤ ਸਿੰਘ ਜੀ ਦੇ ਪਿਤਾ ਸਵ: ਸ. ਜਸਵੰਤ ਸਿੰਘ ਜੀ ਪਿੰਡ ਜੱਬੋਮਾਜਰੇ ਦੇ ਜਗੀਰਦਾਰ ਖਾਨਦਾਨ ਦੇ ਸਨ। ਆਪ ਭਾਈ ਰਣਧੀਰ ਸਿੰਘ ਜੀ ਵੱਲੋਂ ਤਿਆਰ ਕੀਤੇ ਪਹਿਲੇ ਵਿਦਿਆਰਥੀ ਕੀਰਤਨੀ ਜਥੇ ਦੇ ਮੈਂਬਰ ਸਨ। ਫਿਰ ਸੰਤ ਅਤਰ ਸਿੰਘ ਜੀ ਮਸਤੂਆਣਾ, ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਦੀ ਸੰਗਤ ਕਰ ਕੇ ਪਟਿਆਲਾ ਰਿਆਸਤ ਵਿਚ ਐਕਸਾਈਜ਼ ਇੰਸਪੈਕਟਰ ਹੁੰਦੇ ਹੋਏ ਵੀ ਸਾਰੀ ਉਮਰ ਸਿੱਖੀ ਆਦਰਸ਼ 'ਤੇ ਕਾਇਮ ਰਹੇ। ਪਿਤਾ-ਪੁਰਖੀ ਪ੍ਰਭਾਵ ਕਾਰਨ ਸ. ਕੰਵਰ ਅਜੀਤ ਸਿੰਘ ਬਚਪਨ ਤੋਂ ਗੁਰਸਿੱਖੀ ਨਾਲ ਜੁੜੇ ਹੋਏ ਹਨ। ਰੇਲਵੇ ਦੀ ਰਿਟਾਇਰਮੈਂਟ ਪਿੱਛੋਂ ਅੱਜ-ਕੱਲ੍ਹ ਹਰ ਮਹੀਨੇ ਵੱਖ-ਵੱਖ ਵਿਸ਼ੇ 'ਤੇ ਟ੍ਰੈਕਟ ਲਿਖ ਕੇ, ਛਪਵਾ ਕੇ ਗੁਰਦੁਆਰਿਆਂ ਵਿਚ ਵੰਡਦੇ ਹਨ। ਇਸ ਤੋਂ ਇਲਾਵਾ ਮਾਈ ਭਾਗੋ ਬ੍ਰਿਗੇਡ ਸੰਸਥਾ, ਜੋ ਕਿ ਪਤਿਤਪੁਣੇ ਨੂੰ ਅਤੇ ਨੈਤਿਕ ਨਿਘਾਰ ਨੂੰ ਠੱਲ੍ਹ ਪਾਉਣ ਲਈ ਬੜੀ ਸ਼ਿੱਦਤ ਨਾਲ ਪ੍ਰਚੰਡ ਹੈ, ਦੇ ਵੀ ਮੈਂਬਰ ਹਨ।

ਹੱਥਲੀ ਪੁਸਤਕ ਪੜ੍ਹ ਕੇ ਇਨ੍ਹਾਂ ਦੀ ਵਿਦਵਤਾ ਦਾ ਅੰਦਾਜ਼ਾ ਲੱਗ ਸਕਦਾ ਹੈ। ਆਉਣ ਵਾਲੇ ਸਮੇਂ ਵਿਚ ਗੁਰਮਤਿ ਬਾਰੇ ਇਨ੍ਹਾਂ ਦੀਆਂ ਲਿਖਤਾਂ ਸੰਗਤਾਂ ਤਕ ਅਸੀਂ ਪਹੁੰਚਾਉਣ ਦੀ ਕੋਸ਼ਿਸ਼ ਕਰਾਂਗੇ।

-ਦਾਸ

ਡਾ. ਅਨੋਖ ਸਿੰਘ ਬਠਿੰਡਾ




**ਗੁਰਮਤਿ ਪੁਸਤਕ ਭੰਡਾਰ**

**31 ਨੰਬਰ ਵਾਲੇ**

ਦੁਕਾਨ ਨੰ: 154 (ਸਕੂਟਰ ਸਟੈਂਡ ਉਪਰ), ਚੌਕ ਘੰਟਾ ਘਰ ਮਾਰਕੀਟ, ਅੰਮ੍ਰਿਤਸਰ

ਫ਼ੋਨ : 0183-5101231 ਮੋਬਾਇਲ : 98726-58302, 98151-61234